# ਕਾਫ਼ੀਆਂ ਬੁੱਲ੍ਹੇ ਸ਼ਾਹ

## ਜੀਵਨ, ਚਿੰਤਨ ਅਤੇ ਮੁਕੰਮਲ ਕਲਾਮ

(ਕਾਫ਼ੀਆਂ, ਅਠਵਾਰਾ, ਗੰਢਾਂ, ਬਾਰਹ ਮਾਹਾ, ਦੋਹੜੇ ਅਤੇ ਸੀਹਰਫ਼ੀਆਂ)




ਸੰਪਾਦਕ

ਪ੍ਰੋ. ਬਿਕਰਮ ਸਿੰਘ ਘੁੰਮਣ

# ਕਾਫ਼ੀਆਂ ਬੁੱਲ੍ਹੇ ਸ਼ਾਹ

## ਜੀਵਨ, ਚਿੰਤਨ ਅਤੇ ਮੁਕੰਮਲ ਕਲਾਮ

(ਕਾਫ਼ੀਆਂ, ਅਠਵਾਰਾ, ਗੰਢਾਂ, ਬਾਰਹ ਮਾਹਾ, ਦੋਹੜੇ ਅਤੇ ਸੀਹਰਫ਼ੀਆਂ)

ਸੰਪਾਦਕ

**ਪ੍ਰੋ. ਬਿਕਰਮ ਸਿੰਘ ਘੁੰਮਣ**

ਵਾਰਿਸ ਸ਼ਾਹ ਫ਼ਾਉਂਡੇਸ਼ਨ
ਅੰਮ੍ਰਿਤਸਰ-143002

# QAFIAN BULLE SHAH

(Life, Complete Text and Criticism)

*by :*

**Prof. Bikram Singh Ghuman**



ISBN 978-81-7856-249-0

**Revised and Enlarged Edition** 2016

**ਮੁੱਲ : ਸਜਿਲਦ 250 ਰੁਪਏ**
**ਪੇਪਰ ਬੈਕ 160 ਰੁਪਏ**

*ਪ੍ਰਕਾਸ਼ਕ*

**ਵਾਰਿਸ ਸ਼ਾਹ ਫ਼ਾਊਂਡੇਸ਼ਨ**

42-ਗੁਰੂ ਤੇਗ਼ ਬਹਾਦਰ ਨਗਰ, ਡਾਕਖਾਨਾ ਖਾਲਸਾ ਕਾਲਜ,
ਅੰਮ੍ਰਿਤਸਰ-143002 ਫ਼ੋਨ : 2450520

*ਛਾਪਕ*

**ਪ੍ਰਿੰਟਵੈਲ**

146, ਇੰਡ. ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਵਿਸ਼ੈ ਸੂਚੀ

# ਬੁੱਲ੍ਹਾ : ਹਕੀਕੀ ਤੇ ਮਜ਼ਾਜੀ ਇਸ਼ਕ

- ਰਾਂਝਾ ਰਾਂਝਾ ਕਰਦੀ ਨੀ, ਮੈਂ ਆਪੇ ਰਾਂਝਾ ਹੋਈ।
  ਸਦੋ ਨੀ ਮੈਨੂੰ ਧੀਦੋ ਰਾਂਝਾ, ਹੀਰ ਨਾ ਆਖੋ ਕੋਈ।
  ਰਾਂਝਾ ਮੈਂ ਵਿਚ ਮੈਂ ਰਾਂਝੇ ਵਿਚ, ਹੋਰ ਖ਼ਿਆਲ ਨਾ ਕੋਈ।
  ਮੈਂ ਨਹੀਂ ਉਹ ਆਪ ਹੈ ਆਪਣੀ ਆਪ ਕਰੇ ਦਿਲਜੋਈ।
- ਜਿਸ ਨੇ ਵੇਸ ਇਸ਼ਕ ਦਾ ਕੀਤਾ, ਧੁਰ ਦਰਬਾਰੋਂ ਫਤਵਾ ਲੀਤਾ।
  ਜਦੋਂ ਹਜ਼ੂਰੋਂ ਪਿਆਲਾ ਪੀਤਾ, ਕੁਝ ਨਾ ਰਿਹਾ ਸਵਾਲ਼ ਜਵਾਬ।
- ਜਿਚਰ ਨਾ ਇਸ਼ਕ ਮਜ਼ਾਜੀ ਲਾਗੇ, ਸੂਈ ਸੀਵੇ ਨਾ ਬਿਨ ਧਾਗੇ।
  ਇਸ਼ਕ ਜਿਨ੍ਹਾਂ ਦੇ ਹੱਡੀ ਪੈਂਦਾ, ਸੋਈ ਜੀਵਤ ਮਰ ਜਾਂਦਾ।
- ਇਸ਼ਕ ਦੀ ਨਵੀਉਂ ਨਵੀਂ ਬਹਾਰ।
  ਜਾਂ ਮੈਂ ਸਬਕ ਇਸ਼ਕ ਦਾ ਪੜ੍ਹਿਆ, ਮਸਜਿਦ ਕੋਲੋਂ ਜੀਉੜਾ ਡਰਿਆ,
  ਡੇਰੇ ਜਾ ਠਾਕਰ ਦੇ ਵੜਿਆ, ਜਿੱਥੇ ਵੱਜਦੇ ਨਾਦ ਹਜ਼ਾਰ।
- ਇਸ਼ਕ ਹਕੀਕੀ ਨੇ ਮੁੱਠੀ ਕੁੜੇ, ਮੈਨੂੰ ਦਸੋ ਪੀਆ ਦਾ ਦੇਸ।
- ਇਸ਼ਕ ਅਸਾਂ ਨਾਲ ਕੇਹੀ ਕੀਤੀ ਲੋਕ ਮਰੇਂਦੇ ਤਾਹਨੇ।
  ਦਿਲ ਦੀ ਵੇਦਨ ਕੋਈ ਨਾ ਜਾਣੇ ਅੰਦਰ ਦੇਸ ਬਗਾਨੇ।
- ਇਸ਼ਕ ਲੱਗੇ ਤਾਂ ਹੈ ਹੈ ਕੂਕੈ, ਤੂੰ ਕੀ ਜਾਣੇ ਪੀੜ ਪਰਾਈ ਨੂੰ।
- ਸ਼ਰ੍ਹਾ ਕਹੇ ਚਲ ਪਾਸ ਮੁਲਾਂ ਦੇ, ਸਿਖ ਲੈ ਅਦਬ ਅਦਾਬਾਂ ਨੂੰ।
  ਇਸ਼ਕ ਕਹੇ ਇਕ ਹਰਫ਼ ਬਥੇਰਾ, ਠਪ ਰਖ ਹੋਰ ਕਿਤਾਬਾਂ ਨੂੰ।
- ਹਾਜੀ ਲੋਕ ਮੱਕੇ ਨੂੰ ਜਾਂਦੇ, ਅਸਾਂ ਜਾਣਾ ਤਖ਼ਤ ਹਜ਼ਾਰੇ।
  ਜਿਤ ਵੱਲ ਯਾਰ ਉਤੇ ਵਲ ਕਾਅਬਾ, ਭਾਵੇਂ ਫੋਰ ਕਿਤਾਬਾਂ ਚਾਰੇ।
- ਰਾਂਝੇ ਨੂੰ ਮੈਂ ਗਾਲੀਆਂ ਦੇਵਾਂ, ਮਨ ਵਿਚ ਕਰਾਂ ਦੁਆਈਂ।
  ਮੈਂ ਤੇ ਰਾਂਝਾ ਇਕੋ ਹੋਈ, ਲੋਕਾਂ ਨੂੰ ਅਜ਼ਮਾਈਂ।
- ਹੱਥੀ ਢਿਲਕ ਗਈ ਚਰਖੇ ਦੀ, ਮੈਥੋਂ ਕੱਤਿਆ ਮੂਲ ਨਾ ਜਾਵੇ।
  ਤੱਕਲੇ ਨੂੰ ਵਲ ਪੈ ਪੈ ਜਾਂਦੇ, ਕੌਣ ਲੁਹਾਰ ਲਿਆਵੇ।
  ਘੜੀ ਘੜੀ ਸੱਦਣ ਸਈਆਂ, ਬਿਹਰੋਂ ਢੋਲ ਵਜਾਵੇ।
  ਮਾਹੀ ਛਿੜ ਗਿਆ ਨਾਲ ਮੱਝੀਂ ਤੇ, ਕੱਤਣ ਕਿਸ ਨੂੰ ਭਾਵੇ।
- ਹਾਜੀ ਲੋਕ ਮੱਕੇ ਨੂੰ ਜਾਂਦੇ
  ਮੇਰਾ ਰਾਂਝਾ ਮਾਹੀ ਮੱਕਾ,
  ਨੀ ਮੈਂ ਕਮਲੀ ਹਾਂ।
- ਰੋਜੇ ਹੱਜ ਨਿਮਾਜ਼ ਨੀ ਮਾਏ।
  ਮੈਨੂੰ ਪੀਆ ਨੇ ਆਣ ਭੁਲਾਏ।

ISBN 978-81-7856-249-0

## ਸਾਡੇ ਕੁਝ ਪ੍ਰਸਿੱਧ ਪ੍ਰਕਾਸ਼ਨ

| | |
|---|---|
| ਸੂਫ਼ੀਮਤ ਅਤੇ ਪੰਜਾਬੀ ਸੂਫ਼ੀ ਕਾਵਿ | ਬਿਕਰਮ ਸਿੰਘ ਘੁੰਮਣ |
| ਕਾਫ਼ੀਆਂ ਬੁਲ੍ਹੇ ਸ਼ਾਹ : ਜੀਵਨ, ਚਿੰਤਨ ਅਤੇ ਮੁਕੰਮਲ ਕਲਾਮ | ,, |
| ਸ਼ਾਹ ਹੁਸੈਨ : ਜੀਵਨ ਤੇ ਰਚਨਾ | ,, |
| ਕਾਫ਼ੀਆਂ ਗੁਲਾਮ ਫ਼ਰੀਦ : ਪਾਠ ਅਤੇ ਆਲੋਚਨਾ | ,, |
| ਭੁੱਲੇ ਵਿਸਰੇ ਸੂਫ਼ੀਆਂ ਦਾ ਕਲਾਮ | ,, |
| ਭਗਤ ਜੱਲ੍ਹਣ : ਜੀਵਨ ਤੇ ਬਾਣੀ | ,, |
| ਸੂਫ਼ੀਮਤ : ਵਿਚਾਰਧਾਰਾ, ਵਿਕਾਸ ਅਤੇ ਸਿਲਸਿਲੇ | ਗੁਰਚਰਨ ਸਿੰਘ ਤਲਵਾੜਾ |
| ਇਸਲਾਮ ਅਤੇ ਸੂਫ਼ੀਮਤ : ਸਿਧਾਂਤ, ਇਤਿਹਾਸ ਅਤੇ ਬੁਨਿਆਦੀ ਸੰਕਲਪ | ,, |
| ਪ੍ਰਮੁਖ ਪੰਜਾਬੀ ਸੂਫ਼ੀ ਕਵੀ : ਜੀਵਨ ਅਤੇ ਚਿੰਤਨ | ,, |
| ਸੂਫ਼ੀਮਤ ਅਤੇ ਰੂਹਾਨੀਅਤ | ,, |
| ਸੂਫ਼ੀ ਕਵੀ ਸ਼ਾਹ ਹੁਸੈਨ | ਹਰਜਿੰਦਰ ਸਿੰਘ ਢਿਲੋਂ |
| ਸੁਲਤਾਨ ਬਾਹੂ : ਜੀਵਨ, ਚਿੰਤਨ ਤੇ ਸੀਹਰਫ਼ੀਆਂ | ,, |
| ਬਾਬਾ ਸ਼ੇਖ਼ ਫ਼ਰੀਦ : ਵਿਚਾਰਧਾਰਾ ਅਤੇ ਬਾਣੀ | ਬ੍ਰਹਮਜਗਦੀਸ਼ ਸਿੰਘ |
| ਸ਼ੇਖ਼ ਫ਼ਰੀਦ ਦਾ ਕਾਵਿ ਪ੍ਰਵਚਨ | ਜਗਜੀਤ ਸਿੰਘ |
| ਹਾਸ਼ਿਮ ਦੇ ਦੋਹੜੇ | ਪਵਨਪ੍ਰੀਤ ਰੰਧਾਵਾ |
| ਸੂਫ਼ੀ ਸੰਤ ਬਾਬਾ ਵਜੀਦ : ਜੀਵਨ ਤੇ ਰਚਨਾ | ਪੂਨਮ ਕੁਮਾਰੀ |
| ਕਾਦਰਯਾਰ ਦੇ ਪ੍ਰਸਿੱਧ ਕਿੱਸੇ : ਪਾਠ ਅਤੇ ਆਲੋਚਨਾ | ਅਮਰਜੀਤ ਕੌਰ |
| ਪੰਜਾਬੀ ਸਾਹਿਤ ਦਾ ਇਤਿਹਾਸ | ਬ੍ਰਹਮਜਗਦੀਸ਼ ਸਿੰਘ |
| ਸਾਹਿਤ ਸੰਕਲਪ ਕੋਸ਼ | ,, |
| ਗੁਰੂ ਗ੍ਰੰਥ ਸੰਕਲਪ ਕੋਸ਼ | ,, |
| ਸਮਾਲੋਚਨਾ ਸ਼ਾਸਤਰ | ,, |
| ਪੰਜਾਬੀ ਲੋਕਧਾਰਾ ਅਤੇ ਸਭਿਆਚਾਰ | ਬਲਬੀਰ ਸਿੰਘ ਪੂਨੀ |
| ਜੰਗ ਸਿੰਘਾਂ ਤੇ ਅੰਗਰੇਜ਼ਾਂ (ਸ਼ਾਹ ਮੁਹੰਮਦ) | ,, |
| ਪੰਜਾਬੀ ਕਿੱਸਾ ਕਾਵਿ (ਸਿਧਾਂਤ, ਵਿਕਾਸ ਤੇ ਅਧੋਗਤੀ) ਦਾ ਇਤਿਹਾਸ | ,, |
| ਸਭਿਆਚਾਰ ਅਤੇ ਪੰਜਾਬੀ ਸਭਿਆਚਾਰ | ਗੁਰਬਖ਼ਸ਼ ਸਿੰਘ ਫ਼ਰੈਂਕ |
| ਪੰਜਾਬੀ ਅਧਿਐਨ ਤੇ ਅਧਿਆਪਨ : ਬਦਲਦੇ ਪਰਿਪੇਖ | ਜੀਤ ਸਿੰਘ ਜੋਸ਼ੀ |
| ਸਭਿਆਚਾਰ : ਸਿਧਾਂਤ ਅਤੇ ਵਿਹਾਰ | ,, |
| ਲੋਕਧਾਰਾ : ਸਿਧਾਂਤ ਅਤੇ ਵਿਸ਼ਲੇਸ਼ਣ | ,, |
| ਪੰਜਾਬੀ ਭਾਸ਼ਾ : ਸ੍ਰੋਤ ਅਤੇ ਸਰੂਪ | ਬੂਟਾ ਸਿੰਘ ਬਰਾੜ |
| ਭਾਸ਼ਾ ਵਿਗਿਆਨ, ਪੰਜਾਬੀ ਭਾਸ਼ਾ ਤੇ ਗੁਰਮੁਖੀ ਲਿਪੀ | ਸ਼ੈੱਰੀ ਸਿੰਘ |
| ਪੰਜਾਬੀ ਭਾਸ਼ਾ ਅਤੇ ਗੁਰਮੁਖੀ ਲਿਪੀ | ਬ੍ਰਹਮਜਗਦੀਸ਼ ਸਿੰਘ |
| ਵਿਹਾਰਕ ਆਲੋਚਨਾ | ਸ਼ੈੱਰੀ ਸਿੰਘ/ਬ੍ਰਹਮਜਗਦੀਸ਼ ਸਿੰਘ |
| ਪੰਜਾਬੀ ਮੁਹਾਵਰਾ ਅਤੇ ਅਖਾਣ ਕੋਸ਼ | ਬਿਕਰਮ ਸਿੰਘ ਘੁੰਮਣ |
| ਪੰਜਾਬੀ ਲੋਕ ਗੀਤ | ,, |
| ਪੰਜਾਬੀ ਕਿੱਸਾ ਕਾਵਿ ਅਤੇ ਦੁਖਾਂਤ ਪਰੰਪਰਾ | ,, |
| ਕਿੱਸਾ ਹੀਰ ਰਾਂਝਾ (ਵਾਰਿਸ ਸ਼ਾਹ) : ਆਲੋਚਨਾ ਤੇ ਪਾਠ | ,, |
| ਪੂਰਨ ਭਗਤ ਕਾਦਰਯਾਰ : ਪਾਠ ਅਤੇ ਆਲੋਚਨਾ | ,, |
| ਕਿੱਸਾਕਾਰ ਹਾਸ਼ਮ (ਕਿੱਸਿਆਂ ਦੇ ਮੂਲ ਪਾਠ ਸਮੇਤ) | ਸੁਰਿੰਦਰ ਪਾਲ ਸਿੰਘ ਮੰਡ |
| ਗੁਰਮਤਿ ਵਿਚਾਰ | ਦੀਵਾਨ ਸਿੰਘ |
| ਮਧਕਾਲੀ ਬਿਰਤਾਂਤ ਕਾਵਿ : ਸਿਧਾਂਤ ਅਤੇ ਵਿਸ਼ਲੇਸ਼ਣ | ,, |
| ਸ੍ਰੀ ਗੁਰੂ ਗ੍ਰੰਥ ਸਾਹਿਬ : ਬੋਧ ਦਰਪਣ (ਦੋ ਭਾਗ) | ਬ੍ਰਹਮਜਗਦੀਸ਼ ਸਿੰਘ |
| ਵਾਰਾਂ ਭਾਈ ਗੁਰਦਾਸ : ਪਾਠ ਅਤੇ ਪ੍ਰਸੰਗ | ,, |
| ਗੁਰੂ ਤੇਗ ਬਹਾਦਰ : ਪਾਠ, ਵਿਆਖਿਆ ਤੇ ਪ੍ਰਵਚਨ | ,, |

ਵਾਰਿਸ ਸ਼ਾਹ ਫ਼ਾਉਂਡੇਸ਼ਨ
ਅੰਮ੍ਰਿਤਸਰ-143002

**ਮੁਖ ਲੇਖ**

# ਬੁਲ੍ਹੇ ਸ਼ਾਹ ਦੀ ਕਾਵਿ-ਵਿਸ਼ੇਸ਼ਤਾ

ਇਕ ਆਲੋਚਕ, ਆਧੁਨਿਕ ਸ਼ੈਲੀਕਾਰ ਕਵੀ ਮੋਹਨ ਸਿੰਘ ਬਾਰੇ ਲਿਖਦਾ ਹੈ : "ਮੋਹਨ ਸਿੰਘ ਦੇ ਵਿਚਾਰ ਉੱਚੇ ਹਨ, ਭਾਵ ਉਚੇਰੇ ਹਨ ਅਤੇ ਕਲਾ ਹੋਰ ਵੀ ਉਚੇਰੀ ਹੈ।"[1]

ਇਸ ਕਥਨ ਦੀ ਸਚਾਈ ਮੋਹਨ ਸਿੰਘ ਨਾਲੋਂ ਵੀ ਸ਼ਾਇਦ ਕਵੀ ਬੁੱਲ੍ਹੇ ਸ਼ਾਹ ਉੱਤੇ ਵਧੇਰੇ ਢੁਕਦੀ ਹੈ। ਬੁੱਲ੍ਹੇ ਸ਼ਾਹ ਨੂੰ ਇਕ ਮਹਾਨ 'ਸੂਫ਼ੀ' ਕਵੀ ਆਖ ਕੇ ਕਈ ਆਲੋਚਕਾਂ ਨੇ ਜਿਥੇ ਉਸਦੇ ਸੂਫ਼ੀਪਨ ਨੂੰ ਬਹੁਤੀ ਵਿਸ਼ੇਸ਼ਤਾ ਦਿੱਤੀ ਹੈ, ਉਥੇ ਉਸ ਦੀ ਕਾਵਿ-ਕਲਾ ਦੀ ਮਹਾਨਤਾ ਵਲ ਬਹੁਤਾ ਧਿਆਨ ਨਹੀਂ ਦਿੱਤਾ। ਅਸਲੀਅਤ ਇਹ ਹੈ ਕਿ ਬੁੱਲ੍ਹੇ ਸ਼ਾਹ ਸੂਫ਼ੀ ਨਾਲੋਂ ਵਧੇਰੇ ਕਵੀ ਹੈ ਅਤੇ ਕਵੀ ਨਾਲੋਂ ਵਧੇਰੇ ਕਲਾਕਾਰ ਹੈ। ਮੁਹੰਮਦ ਸਰਵਰ ਉਸ ਨੂੰ ਇਕ 'ਕਾਮਲ ਫ਼ਨਕਾਰ' (ਨਿਪੁਣ ਕਲਾਕਾਰ) ਮੰਨਦਾ ਹੈ।[2] ਇਹੋ ਲੇਖਕ ਬੁੱਲ੍ਹੇ ਸ਼ਾਹ ਦੀ ਪ੍ਰਭਾਵਸ਼ਾਲੀ ਕਾਵਿ-ਕਲਾ ਦੀ ਆਲੋਚਨਾ ਕਰਦਾ ਹੋਇਆ ਅੱਗੇ ਜਾ ਕੇ ਲਿਖਦਾ ਹੈ :

> ਵੁਹ ਰੱਬ ਕੇ ਸੱਚੇ ਬੰਦੇ ਥੇ ਔਰ ਸਾਰੀ ਉਮਰ ਰੱਬ ਕੀ ਬਾਤ ਹੀ ਕਹਿਤੇ ਰਹੇ. ਐਸੀ ਬਾਤ ਜੋ ਆਫ਼ਾਕੀ ਔਰ ਇਨਸਾਨੀ ਹੈ ਔਰ ਇਸ ਮੇਂ ਆਲਮਗੀਰੀ ਔਰ ਹਮਾਗੀਰੀ ਹੈ, ਔਰ ਐਸੇ ਪੈਰਾਏ ਮੇਂ ਕਹਿਤੇ ਰਹੇ ਜਿਸ ਮੇਂ ਅਦਬ ਕੀ ਚਾਸ਼ਨੀ ਔਰ ਤਾਸੀਰ ਕੀ ਫ਼ਰਾਵਾਨੀ ਹੈ। ਉਸ ਕੀ ਜ਼ਰਬ ਸੀਧੀ ਦਿਲ ਪਰ ਪੜਤੀ ਹੈ ਔਰ ਦਿਲ ਦਿਲੋ ਦਿਮਾਗ ਕੋ ਮੁਤਾਸਰ ਕਰਤੀ ਹੈ। ਅਜ਼ੀਮ ਅਦਬ ਕੀ ਪਹਿਚਾਨ ਯਹੀ ਹੈ।[3]

ਦਿਲ ਵਿਚੋਂ ਜੋ ਗੱਲ ਸਿੱਧੇ ਸਾਦੇ ਢੰਗ ਨਾਲ ਨਿਕਲਦੀ ਹੈ, ਉਸ ਦਾ ਅਕਹਿ ਪ੍ਰਭਾਵ ਹੁੰਦਾ ਹੈ। ਮਹਾਨ ਕਲਾ ਜਾਂ ਸਾਹਿਤ ਦੀ ਇਹੋ ਪਛਾਣ ਹੈ, ਜਿਵੇਂ ਉਪਰਲੇ ਕਥਨ ਵਿਚ ਮੁਹੰਮਦ ਸਰਵਰ ਨੇ ਮੰਨਿਆ ਹੈ। ਡਾਕਟਰ ਇਕਬਾਲ, ਪ੍ਰਸਿੱਧ ਉਰਦੂ ਕਵੀ, ਵੀ ਇਸੇ ਗੱਲ ਦੀ ਸ਼ਾਹਦੀ ਸੁੰਦਰ ਸ਼ਬਦਾਂ ਵਿਚ ਭਰਦਾ ਹੈ :

> *ਬਾਤ ਜੋ ਦਿਲ ਸੇ ਨਿਕਲਤੀ ਹੈ ਅਸਰ ਰਖਤੀ ਹੈ।*
> *ਪਰ ਨਹੀਂ, ਤਾਕਤਿ ਪਰਵਾਜ਼ ਮਗਰ ਰਖਤੀ ਹੈ।*[4]

ਬੁੱਲ੍ਹੇ ਸ਼ਾਹ ਦੇ ਕਾਵਿ-ਤੱਤ ਨਾਲੋਂ ਸੂਫ਼ੀ-ਤੱਤ ਨੂੰ ਵਡਿਆਉਣ ਵਾਲੀ ਗੱਲ ਜੋ ਉਪਰ ਸੰਕੇਤ ਮਾਤਰ ਲਿਖੀ ਹੈ, ਕਿਸੇ ਹੱਦ ਤਕ ਵਿਆਖਿਆ ਦੀ ਮੰਗ ਕਰਦੀ ਹੈ। ਨਾਲ ਹੀ ਇਹ ਵੀ ਨਿਸਚਿਤ ਕਰਨ ਦੀ ਲੋੜ ਹੈ ਕਿ ਉਹ ਕਿਸ ਵਿਸ਼ੇਸ਼ ਪੱਧਰ ਤੇ ਪੜਾਅ ਦਾ ਸੂਫ਼ੀ ਫ਼ਕੀਰ ਸੀ ਅਤੇ ਦੂਜੇ ਮਹਾਨ ਸੂਫ਼ੀ ਫ਼ਕੀਰਾਂ ਸ਼ੇਖ਼ ਫ਼ਰੀਦ, ਸ਼ਾਹ ਹੁਸੈਨ (ਜੋ ਕਵੀ ਵੀ ਸਨ), ਸ਼ਾਹ ਇਨਾਇਤ, ਮੀਆਂ ਮੀਰ ਆਦਿ ਦੇ ਟਾਕਰੇ ਤੇ ਉਸ ਦੀ ਵੱਖਰੀ ਵਿਚਾਰਧਾਰਾ ਕਿਸ ਤਰ੍ਹਾਂ ਹੋਂਦ ਵਿਚ ਆਈ ?

ਬੁੱਲ੍ਹੇ ਸ਼ਾਹ ਦੇ ਸੂਫ਼ੀਪਨ ਨੂੰ ਸਭ ਤੋਂ ਵੱਧ ਵਡਿਆਉਣ (ਸਗੋਂ ਉਛਾਲਣ) ਵਾਲੀ

ਲੇਖਿਕਾ ਡਾਕਟਰ ਲਾਜਵੰਤੀ ਹੈ। ਉਹ ਬੁੱਲ੍ਹੇ ਸ਼ਾਹ ਨੂੰ ਸੰਸਾਰ ਦੇ ਸਭ ਤੋਂ ਮਹਾਨ ਸੂਫ਼ੀਆਂ ਵਿਚੋਂ ਗਿਣਤੀ ਹੈ।[5] ਨਾ ਕੇਵਲ ਸੰਸਾਰ ਦੇ ਮਹਾਨ ਸੂਫ਼ੀਆਂ ਵਿਚੋਂ ਇਕ, ਸਗੋਂ ਉਸ ਨੂੰ ਸਭ ਤੋਂ ਵੱਡਾ ਪੰਜਾਬੀ ਰਹੱਸਵਾਦੀ ਮੰਨਿਆ ਹੈ। ਖ਼ੂਬ ! ਜੇ ਇਹ ਅਤਿਕਥਨੀ ਨਹੀਂ ਤਾਂ ਹੋਰ ਕੀ ਹੈ ? ਕਿਥੇ ਰੂਮੀ ਤੇ ਸ਼ਮਸ ਤਬਰੇਜ਼ ਅਤੇ ਕਿਥੇ ਇਕ ਸਾਧਾਰਨ ਸੂਫ਼ੀ, ਬੁੱਲ੍ਹੇ ਸ਼ਾਹ ? ਕਿਥੇ ਪੰਜਾਬ ਦੇ ਸੂਫ਼ੀ ਫ਼ਕੀਰ, ਦਾਤ ਗੰਜ ਬਖ਼ਸ਼ ਹੁਜਵੀਰੀ, ਸ਼ੇਖ਼ ਫ਼ਰੀਦ, ਸ਼ੇਖ਼ ਬਹਾਉਦ-ਦੀਨ ਜ਼ਕਰੀਆਂ, ਸ਼ੇਖ਼ ਬੂਅਲੀ ਕਲੰਦਰ, ਗ਼ੁਲਾਮ ਮਹੀਉਦ-ਦੀਨ, ਅਬਦੁਲ ਕਾਦਰ ਜੀਲਾਨੀ (ਪੀਰ ਪੀਰਾਨ, ਪੀਰ ਦਸਤਗੀਰ, ਗੌਸਲ ਆਜ਼ਮ, ਸ਼ਾਹਿ ਜੀਲਾਂ), ਸ਼ਾਹ ਇਨਾਇਤ, ਸਾਈਂ ਮੀਆਂ ਮੀਰ, ਸਰਮਦ ਆਦਿ ਅਤੇ ਕਿਥੇ ਇਕ ਫ਼ਕੀਰੀ ਦੇ ਪੱਖ ਤੋਂ ਅਗਿਆਤ ਜਗਿਆਸੂ ਬੁੱਲ੍ਹੇ ਸ਼ਾਹ! ਉਸ ਨਾਲੋਂ ਤਾਂ ਸ਼ਾਹ ਹੁਸੈਨ ਫ਼ਕੀਰੀ ਦੀ ਬਜ਼ੁਰਗੀ ਤੇ ਮਾਨਤਾ ਵਿਚ ਕਈ ਦਰਜੇ ਵੱਧ ਸੀ। ਸੋ ਡਾਕਟਰ ਲਾਜਵੰਤੀ ਦੀ ਇਹ ਬੁੱਲ੍ਹੇ ਸ਼ਾਹ ਨੂੰ ਵਧਾ ਚੜ੍ਹਾ ਕੇ ਪੇਸ਼ ਕਰਨ ਵਾਲੀ ਰੁਚੀ ਜਚਦੀ ਨਹੀਂ। ਐਵੇਂ ਉਸ ਦੀ ਕਵਿਤਾ ਦੀ ਪ੍ਰਸਿੱਧੀ ਜਾਂ ਲੋਕ-ਪ੍ਰਿਯਤਾ ਦਾ ਖ਼ਿਆਲ ਕਰ ਕੇ ਲੇਖਿਕਾ ਨੇ ਬਿਨਾਂ ਸੋਚੇ ਸਮਝੇ ਉਸ ਨੂੰ ਫ਼ਕੀਰੀ ਅਤੇ ਰਹੱਸਵਾਦ ਦੇ ਅਸਮਾਨ ਉੱਤੇ ਟੰਗ ਦਿੱਤਾ ਹੈ।

ਡਾ. ਮੋਹਨ ਸਿੰਘ ਦੀਵਾਨਾ[6] ਨੇ ਤਾਂ ਬੁੱਲ੍ਹੇ ਦੀ ਕਾਵਿ-ਪ੍ਰਸਿੱਧੀ ਉੱਤੇ ਵੀ ਸ਼ੱਕ ਕੀਤਾ ਹੈ। ਉਸ ਦਾ ਵਿਚਾਰ ਹੈ ਕਿ ਇਹ ਲੋਕਾਂ ਦੀ ਵਾਹ ਵਾਹ ਉਸ ਨੂੰ ਸੰਜੋਗ-ਵਤ ਹੀ ਮਿਲ ਗਈ ਹੈ, ਜਿਸ ਦਾ ਉਹ ਏਨਾ ਹੱਕਦਾਰ ਨਹੀਂ ਸੀ। ਬੁੱਲ੍ਹੇ ਸ਼ਾਹ ਦੀ ਫ਼ਕੀਰੀ ਜਾਂ ਸੂਫ਼ੀਪਨ ਦੀ ਉਚੀ ਪਦਵੀ ਬਾਰੇ, ਸਿਵਾਏ ਡਾਕਟਰ ਲਾਜਵੰਤੀ ਦੇ, ਸਭ ਲੇਖਕ ਖ਼ਾਮੋਸ਼ ਹਨ। ਡਾਕਟਰ ਦੀਵਾਨਾ ਉਸ ਨੂੰ ਪੰਜਾਬੀ ਦਾ ਪਹਿਲਾ ਮੁਸਲਮਾਨ ਸੂਫ਼ੀ ਤੇ ਰਹੱਸਵਾਦੀ ਕਵੀ ਜ਼ਰੂਰ ਮੰਨਦਾ ਹੈ।[7] ਪਰ ਇਸ ਕਥਨ ਵਿਚ ਵਿਦਵਾਨ ਆਲੋਚਕ ਨੇ ਬਹੁਤਾ ਜ਼ੋਰ ਉਸ ਦੇ ਕਵੀ ਪਦ ਉਤੇ ਦਿੱਤਾ ਹੈ, ਨਾ ਕਿ ਸੂਫ਼ੀ ਜਾਂ ਰਹੱਸਵਾਦੀ ਹੋਣ ਬਾਰੇ। ਸੋ ਬੁੱਲ੍ਹੇ ਸ਼ਾਹ ਦੀ ਸਾਰੀ ਵਿਸ਼ੇਸ਼ਤਾ ਉਸਦੇ ਇਕ ਮਹਾਨ ਕਵੀ ਤੇ ਕਾਵਿ ਕਲਾਕਾਰ (ਜਾਂ ਕਲਾ-ਨਿਪੁਣ ਕਵੀ) ਹੋਣ ਦੀ ਹੈ ਤੇ ਬੱਸ। ਉਸ ਦੀ ਫ਼ਕੀਰੀ ਜਾਂ ਪੀਰੀ ਮੁਰੀਦੀ ਦਾ ਕਿਸੇ ਪੁਰਾਤਨ ਜਾਂ ਨਵੀਨ ਰਚਨਾ ਵਿਚ ਉਲੇਖ ਨਹੀਂ ਮਿਲਦਾ, ਜਿਵੇਂ ਕਿ ਸਾਨੂੰ ਸ਼ੇਖ਼ ਫ਼ਰੀਦ, ਦਾਤਾ ਗੰਜ ਬਖ਼ਸ਼, ਸ਼ਾਹ ਹੁਸੈਨ, ਮੀਆਂ ਮੀਰ, ਸਰਮਦ, ਸ਼ਾਹ ਇਨਾਇਤ ਆਦਿ ਸੂਫ਼ੀ ਫ਼ਕੀਰਾਂ ਦੀ ਪੀਰੀ ਮੁਰੀਦੀ ਬਾਰੇ ਬਹੁਤ ਕੁਝ ਕਿਤਾਬਾਂ ਵਿਚ ਲਿਖਿਆ ਹੋਇਆ ਮਿਲਦਾ ਹੈ।

ਬੁੱਲ੍ਹੇ ਸ਼ਾਹ ਦੇ ਫ਼ਕੀਰੀ ਸਿਲਸਿਲੇ ਬਾਰੇ ਜ਼ਰੂਰ ਇਹ ਪਤਾ ਲਗਦਾ ਹੈ ਕਿ ਉਹ "ਕਾਦਰੀ ਸ਼ੱਤਾਰੀ ਸਿਲਸਿਲੇ ਦਾ ਸੂਫ਼ੀ ਸੀ।"[8] ਸ਼ਾਹ ਇਨਾਇਤ ਕਾਦਰੀ ਲਾਹੌਰੀ (ਜੋ ਪਹਿਲਾਂ ਕਸੂਰ ਵਿਚ ਕੁਝ ਸਮਾਂ ਰਿਹਾ ਸੀ ਅਤੇ ਬੁੱਲ੍ਹੇ ਸ਼ਾਹ ਨੇ ਵੀ ਕਸੂਰ ਵਿਚ ਹੀ ਆਪਣੀ ਵਿਦਿਆ ਪ੍ਰਾਪਤੀ ਲਈ ਕੁਝ ਸਾਲ ਬਿਤਾਏ ਸਨ) ਉਸ ਦਾ ਮੁਰਸ਼ਦ ਸੀ। ਇਸ ਕਾਦਰੀ ਟੋਲੇ ਦਾ ਮੋਢੀ ਸਾਰੇ ਇਸਲਾਮੀ ਦੇਸ਼ਾਂ ਵਿਚ ਪ੍ਰਸਿੱਧ ਫ਼ਕੀਰ ਸ਼ੇਖ਼ ਅਬਦੁਲ ਕਾਦਰ ਜ਼ੀਲਾਨੀ (ਜਿਸ ਦਾ ਜ਼ਿਕਰ ਉਪਰ ਲਿਖਿਆ ਹੋਇਆ ਹੈ) ਸੀ। ਬੁੱਲ੍ਹੇ ਸ਼ਾਹ ਦੀਆਂ ਕਾਫ਼ੀਆਂ ਵਿਚ ਇਸ ਮਹਾਨ ਮੋਢੀ ਸੂਫ਼ੀ ਫ਼ਕੀਰ ਦੀ ਉਸਤਤ ਵਿਚ ਰਚੀ ਕਵਿਤਾ ਦੇ ਨਮੂਨੇ ਮਿਲਦੇ ਹਨ। ਸ਼ਾਹ ਇਨਾਇਤ ਦੀ ਉਸਤਤ ਦੀਆਂ ਤੁਕਾਂ ਤਾਂ ਅਣਗਿਣਤ ਹਨ। ਬੁੱਲ੍ਹੇ ਸ਼ਾਹ ਨੇ ਕਸੂਰ ਵਿਚ ਰਹਿ ਕੇ ਇਸਲਾਮੀ ਵਿੱਦਿਆ ਜਿੰਨੀ ਕਿ ਉਸ ਵੇਲੇ ਇਸ ਇਸਲਾਮੀ ਸੰਸਕ੍ਰਿਤੀ

ਦੇ ਕੇਂਦਰੀ ਸ਼ਹਿਰ ਵਿਚ ਮਿਲ ਸਕਦੀ ਸੀ, ਪ੍ਰਾਪਤੀ ਕੀਤੀ ਜਾਪਦੀ ਹੈ। ਉਸ ਦਾ ਕੁਰਾਨ, ਹਦੀਸ, ਫ਼ਿਕਾ, ਅਰਬੀ, ਫ਼ਾਰਸੀ, ਸੂਫ਼ੀਵਾਦ (ਤਸੱਵੁੱਫ਼) ਇਸਲਾਮੀ ਧਾਰਮਿਕ ਇਤਿਹਾਸ, ਮਿਥਿਹਾਸ ਆਦਿ ਦਾ ਗਿਆਨ ਕਾਫ਼ੀ ਡੂੰਘਾ ਤੇ ਵਿਸ਼ਾਲ ਸੀ। ਇਹ ਗੱਲ ਉਸ ਦੀ ਕਵਿਤਾ ਵਿਚੋਂ ਵੀ ਪ੍ਰਗਟ ਹੈ। ਪਰੰਤੂ ਵੇਦਾਂਤ ਅਤੇ ਗੁਰਮਤ ਬਾਰੇ ਭਾਰੀ ਜਾਣਕਾਰੀ ਦਾ ਪ੍ਰਮਾਣ ਵੀ ਮਿਲਦਾ ਹੈ। ਡਾਕਟਰ ਦੀਵਾਨਾ ਨੇ ਲਿਖਿਆ ਹੈ ਕਿ "ਕਿਸੇ ਸਾਧੂ ਦਰਸ਼ਨੀ ਨਾਥ ਨਾਲ ਇਸ ਦਾ ਯਰਾਨਾ ਸੀ।"[9] ਡਾਕਟਰ ਸਾਹਿਬ ਨੇ ਬੁੱਲ੍ਹੇ ਸ਼ਾਹ ਉਤੇ ਪਏ ਗੁਰਮਤ ਪ੍ਰਭਾਵਾਂ ਨੂੰ ਵੀ ਸਵੀਕਾਰ ਕੀਤਾ ਹੈ।[10]

ਬੁੱਲ੍ਹੇ ਸ਼ਾਹ ਦੇ ਕਾਵਿ-ਅਨੁਭਵ ਦੇ ਨਿਰਮਾਨ ਵਿਚ ਜਿਥੇ ਇਲਮੀ ਕਮਾਲ ਦਾ ਕਾਫ਼ੀ ਅੰਸ਼ ਸਿੱਧ ਹੁੰਦਾ ਹੈ, ਉਥੇ, ਅਸਲ ਵਿਚ, ਸਭ ਤੋਂ ਵੱਡਾ ਪ੍ਰਭਾਵ, ਵੇਦਾਂਤੀ ਸਿਧਾਂਤ 'ਸਰਬ ਬ੍ਰਹਮ' (ਹਮਾਓਸਤ) ਦਾ ਪ੍ਰਤੀਤ ਹੁੰਦਾ ਹੈ। ਲੇਖਕ ਮੁਹੰਮਦ ਸਰਵਰ ਦਾ ਵਿਚਾਰ ਹੈ ਕਿ ਗੁਰੂ ਨਾਨਕ ਸਾਹਿਬ ਦੇ 'ਵਹਿਦਤ' (ਰੱਬੀ ਏਕਤਾ) ਬਾਰੇ ਗਾਏ ਗੀਤਾਂ ਦੀ ਗੂੰਜ ਬੁੱਲ੍ਹੇ ਸ਼ਾਹ ਦੀ ਕਵਿਤਾ ਵਿਚੋਂ ਨਵੇਂ ਸਿਰੇ ਦੋ ਸਦੀਆਂ ਬਾਅਦ ਪ੍ਰਗਟ ਹੋਈ, ਇਸ ਲਈ ਉਹ ਆਮ ਲੋਕਾਂ ਵਿਚ ਹਰਮਨ-ਪਿਆਰਾ ਹੋ ਗਿਆ। ਨਾਲ ਹੀ, ਵੇਦਾਂਤੀ ਵਿਚਾਰਾਂ ਦੇ ਪ੍ਰਗਟਾ ਨੇ ਬੁੱਲ੍ਹੇ ਸ਼ਾਹ ਦੀ ਕਵਿਤਾ ਨੂੰ ਬਹੁਤ ਚਮਕਾਇਆ। ਮੁਹੰਮਦ ਸਰਵਰ ਦੇ ਸ਼ਬਦਾਂ ਵਿਚ: "ਬੁੱਲ੍ਹੇ ਸ਼ਾਹ ਨੇ ਤਮਾਮ ਉਮਰ ਸ਼ਾਦੀ ਨਹੀਂ ਕੀ, ਔਰ ਸਾਰੀ ਜ਼ਿੰਦਗੀ ਹਮਾਓਸਤ ਕੇ ਨਗਮੇ ਅਲਾਪਤੇ ਗੁਜ਼ਰੀ।"[11]

ਬੁੱਲ੍ਹੇ ਸ਼ਾਹ ਦੀ ਵਿਚਾਰਧਾਰਾ ਜਾਂ ਅਨੁਭਵ ਬਾਰੇ ਨਿਰਨੇ ਦੀ ਗੱਲ ਇਹ ਹੈ ਕਿ ਉਸ ਦਾ ਸੂਫ਼ੀ ਅਨੁਭਵ ਜਾਂ ਰਹੱਸਵਾਦੀ ਅਨੁਭਵ ਸ਼ੇਖ਼ ਫ਼ਰੀਦ, ਸ਼ਾਹ ਹੁਸੈਨ, ਸ਼ਾਹ ਇਨਾਇਤ, ਸਰਮਦ ਆਦਿ ਫ਼ਕੀਰਾਂ ਦੇ ਪੱਧਰ ਦਾ ਨਹੀਂ ਸੀ। ਉਸ ਦੀ ਮਸਤੀ ਓਨੀ ਸੂਫ਼ੀ ਮਸਤੀ ਨਹੀਂ ਜਿੰਨੀ ਕਿ ਕਾਵਿ-ਹੁਲਾਰੇ ਦੀ ਮਸਤੀ ਹੈ। ਅਸਲ ਵਿਚ ਬੁੱਲ੍ਹੇ ਸ਼ਾਹ ਦੀ ਵਿਸ਼ੇਸ਼ ਪ੍ਰਾਪਤੀ ਬੌਧਿਕ ਗਿਆਨ ਦੀ ਸੀ—ਕੁਰਾਨ, ਹਦੀਸ ਆਦਿ ਇਸਲਾਮੀ ਗਿਆਨ ਅਤੇ ਨਾਲ ਹੀ ਵੇਦਾਂਤ ਅਤੇ ਹਿੰਦੂ ਧਰਮ ਦੇ ਅਧਿਆਤਮਕ ਵਿਚਾਰਾਂ ਦੀ ਬਾਹਰਮੁਖੀ ਸੂਝ, ਜਿਸ ਨੂੰ ਉਸ ਨੇ ਆਪਣੀ ਕਵਿਤਾ ਵਿਚ ਭਾਵੁਕ ਤੇ ਰੋਚਕ ਢੰਗ ਨਾਲ ਬਿਆਨ ਕਰ ਕੇ ਚੰਗੀ ਵਾਹ ਵਾਹ ਖੱਟ ਲਈ। ਡਾਕਟਰ ਲਾਜਵੰਤੀ ਨੇ ਉਸ ਦੀ ਬੌਧਿਕਤਾ ਨੂੰ ਹੀ ਉਸ ਦੀ ਪ੍ਰਤਿਭਾ ਦਾ ਵੱਡਾ ਲੱਛਣ ਮੰਨਿਆ ਹੈ।[12] ਡਾ. ਅਤਰ ਸਿੰਘ ਨੇ ਵੀ ਇਸੇ ਸਚਾਈ ਨੂੰ ਪਰਵਾਨ ਕਰਦਿਆਂ ਲਿਖਿਆ ਹੈ: "ਬੁੱਲ੍ਹੇ ਦੀ ਕਵਿਤਾ ਬੌਧਿਕ ਪਰਨਾਲੀ ਦੀ ਹੈ।"[13] ਇਹੋ ਲੇਖਕ ਅੱਗੇ ਜਾ ਕੇ ਲਿਖਦਾ ਹੈ: "ਸਿਧਾਂਤਕ ਦ੍ਰਿਸ਼ਟੀਕੋਣ ਤੋਂ ਬੁੱਲ੍ਹੇ ਸ਼ਾਹ ਦੀ ਕਵਿਤਾ ਵੱਖ ਵੱਖ ਸਭਿਆਚਾਰਾਂ, ਵਿਚਾਰਧਾਰਾਵਾਂ ਅਤੇ ਸਿਧਾਂਤਾਂ ਦਾ ਬੜਾ ਵਚਿਤਰ ਮਿਲਗੋਭਾ ਹੈ।"[14]

ਜਿਸ ਵਿਚਾਰ-ਤੱਤ ਨੇ ਈਰਾਨ ਦੇ ਕਰਾਮਾਤੀ ਸੂਫ਼ੀ ਮਨਸੂਰ ਨੂੰ ਹੋਰ ਸੂਫ਼ੀਆਂ ਨਾਲੋਂ ਨਖੇੜਿਆ ਸੀ (ਅਰਥਾਤ ਵੇਦਾਂਤ-ਅਨੁਭਵ), ਉਹੀ ਭਾਰਤੀ ਸਰੋਤ ਵਾਲਾ ਵਿਚਾਰ-ਤੱਤ ਬੁੱਲ੍ਹੇ ਨੂੰ ਹੋਰ ਪੰਜਾਬੀ ਸੂਫ਼ੀਆਂ ਨਾਲੋਂ ਨਖੇੜਦਾ ਹੈ। ਸਿਰਫ਼ ਏਨਾ ਅੰਤਰ ਨਿਸਚਿਤ ਕੀਤਾ ਜਾ ਸਕਦਾ ਹੈ ਕਿ ਜਿਥੇ ਮਨਸੂਰ ਇਕ ਨਿਰੋਲ ਰਹੱਸਵਾਦੀ ਪ੍ਰਾਪਤੀ ਵਾਲਾ ਸੂਫ਼ੀ ਫ਼ਕੀਰ ਸੀ, ਉਥੇ ਬੁੱਲ੍ਹਾ ਕੇਵਲ ਬੌਧਿਕ ਤੇ ਕਲਾਤਮਕ ਪ੍ਰਾਪਤੀ ਵਾਲਾ ਸੂਫ਼ੀ ਕਵੀ ਸੀ।

ਡਾ. ਧਰਮਪਾਲ ਸਿੰਗਲ ਨੇ ਵੀ ਬੁੱਲ੍ਹੇ ਦੀ ਭਾਰਤੀ ਅਧਿਆਤਮਵਾਦ ਨਾਲ ਨੇੜਤਾ

ਦਾ ਉਲੇਖ ਕੀਤਾ ਹੈ। ਉਹ ਲਿਖਦਾ ਹੈ : "ਬੁੱਲ੍ਹੇ ਸ਼ਾਹ ਸੂਫ਼ੀ ਫ਼ਕੀਰ ਹੁੰਦਾ ਹੋਇਆ ਵੀ ਭਾਰਤੀ ਅਧਿਆਤਮਵਾਦੀ ਲੀਹਾਂ ਦੇ ਵਧੇਰੇ ਨੇੜੇ ਹੈ ਅਤੇ ਉਸ ਦੇ ਅਧਿਆਤਮਿਕ ਵਿਚਾਰ ਭਾਰਤ ਦੀ ਮਿੱਟੀ ਵਿਚੋਂ ਹੀ ਜਨਮੇ ਹਨ, ਫ਼ਾਰਸ 'ਚੋਂ ਨਹੀਂ।"[15]

ਮੌਲਿਕ ਅਨੁਭਵ ਦੀ ਘਾਟ ਨੇ ਬੁੱਲ੍ਹੇ ਸ਼ਾਹ ਨੂੰ ਸ਼ੇਖ਼ ਫ਼ਰੀਦ ਤੇ ਸ਼ਾਹ ਹੁਸੈਨ ਦੇ ਪ੍ਰਤੀਕੂਲ, ਸੁਭਾਵਕਤਾ ਤੇ ਸੁਹਿਰਦਤਾ ਦੀ ਥਾਂ, ਕਾਵਿ-ਕਲਾ ਨੂੰ ਚਮਕਾਉਣ ਦੀ ਚਤੁਰਤਾ ਵਲ ਅਤੇ ਬੌਧਿਕ ਵਿਸ਼ੇ ਨੂੰ ਚਟਕ-ਮਟਕ ਵਾਲੀ ਸ਼ੈਲੀ ਵਿਚ ਪ੍ਰਗਟ ਕਰਨ ਦੀ ਕਲਾਤਮਕ ਵਿਉਂਤਬੰਦੀ ਵਲ ਰੁਚਿਤ ਕਰ ਦਿੱਤਾ। ਇਸ ਤਰ੍ਹਾਂ ਉਸ ਦੀ ਕਵਿਤਾ ਤਾਂ ਚਮਕ ਪਈ, ਪਰ ਸੂਫ਼ੀਪਨ ਤੇ ਫ਼ਕੀਰੀ ਅੰਸ਼ ਦਬ ਗਿਆ, ਉਸ ਨੇ ਵਾਹ ਵਾਹ ਤਾਂ ਖੱਟ ਲਈ ਪਰ ਰੂਹਾਨੀ ਕਮਾਲ ਦੀ ਗੰਭੀਰਤਾ ਗਵਾ ਲਈ।

ਬੁੱਲ੍ਹੇ ਤੇ ਉਸ ਦੇ ਮੁਰਸ਼ਦ ਦਾ ਮਤ-ਭੇਦ ਨਿਰੋਲ ਨਿੱਜੀ ਮਤ-ਭੇਦ ਨਹੀਂ ਸੀ। ਇਹ ਠੀਕ ਸੂਫ਼ੀ-ਤੱਤ ਦੀ ਗ੍ਰਹਿਣਤਾ ਜਾਂ ਅਣ-ਗ੍ਰਹਿਣਤਾ ਦਾ ਪ੍ਰਸ਼ਨ ਸੀ। ਬਾਬਾ ਫ਼ਰੀਦ ਨੇ ਵੀ ਸ਼ਰੀਅਤ ਦੀ ਕਿਸੇ ਹੱਦ ਤਕ ਉਲੰਘਣਾ ਦਾ ਦੋਸ਼ ਆਪਣੇ ਸਿਰ ਲਿਆ ਸੀ।[16] ਸ਼ਾਹ ਹੁਸੈਨ ਹੋਰ ਵੀ ਵਧੇਰੇ ਸ਼ਰੀਅਤ ਦੀ ਉਲੰਘਣਾ ਕਰਦਾ ਸੀ, ਪਰ ਉਹ ਦੋਵੇਂ ਆਪਣੀ ਕਾਵਿ-ਸ਼ੈਲੀ ਵਿਚ ਸੰਭਲ ਕੇ, ਸੁਚੇਤੇ ਹੋ ਕੇ ਸਾਡੇ ਸਾਹਮਣੇ ਆਉਂਦੇ ਹਨ। ਬੁੱਲ੍ਹਾ ਸ਼ਰੀਅਤ ਦੀ ਭੰਡੀ ਤੇ ਨਖੇਧੀ ਨੂੰ ਆਪਣੀ ਕਵਿਤਾ ਦੀ ਦੁਕਾਨ ਦੀ ਰੌਣਕ ਵਧਾਉਣ ਲਈ ਵਰਤਦਾ ਹੈ, ਜਿਵੇਂ ਕਵੀ ਜ਼ੌਕ ਕਹਿੰਦਾ ਹੈ ਕਿ ਮੈਂ ਘਾਟੇ ਦਾ ਸੌਦਾ, ਸੌਦੇ ਉਤੇ ਪਾਣੀ ਛਿੜਕ ਕੇ ਵਾਧੇ ਤੇ ਵੇਚਦਾ ਹਾਂ :

*ਨਫ਼ਾ ਪਰ ਬੇਚਤਾ ਹੂੰ ਛਿੜਕ ਕਰ ਸੌਦਾ ਖ਼ਸਾਰੇ ਕਾ।*

ਇਸ ਸਾਰੀ ਉਪਰਲੀ ਵਿਚਾਰ ਦਾ ਸਿੱਟਾ ਇਹ ਹੈ ਕਿ ਬੁੱਲ੍ਹੇ ਸ਼ਾਹ ਸੁਘੜ ਸ਼ੈਲੀਕਾਰ ਤੇ ਸਿਆਣਾ ਕਲਾਕਾਰ ਹੈ। ਉਹ ਆਪਣੇ ਹੁਨਰ ਦੀ ਚੰਗੀ ਪ੍ਰਦਰਸ਼ਨੀ ਕਰਦਾ ਹੈ। ਉਹ ਕਾਵਿ-ਕਲਾ ਦਾਂ ਵਿਸ਼ੇਸ਼ ਮਾਹਿਰ ਹੈ। ਉਹ ਆਪਣੀ ਕਲਾ ਦਾ ਮਦਾਰੀਆਂ ਵਾਂਗ ਲੋਕਾਂ ਵਿਚ ਦਿਖਾਵਾ ਕਰਦਾ ਹੈ। ਅੰਗਰੇਜ਼ੀ ਵਿਚ ਇਸ ਗੱਲ ਲਈ ਮੁਹਾਵਰਾ ਹੈ: Playing to the gallery.

ਲੋਕਾਂ ਨੂੰ ਨਿੰਦਾ ਤੇ ਭੰਡੀ ਚੰਗੀ ਲਗਦੀ ਹੈ, ਇਸ ਲਈ ਬੁੱਲ੍ਹੇ ਦੀ ਸ਼ਰਾ ਦੀ ਨਿਖੇਧੀ ਤੇ ਭੰਡੀ ਵਾਲੀ ਕਵਿਤਾ ਲੋਕਾਂ ਵਿਚ ਪ੍ਰਵਾਨਿਤ ਹੋਈ।

2.

ਹੁਣ ਅਸੀਂ ਬੁੱਲ੍ਹੇ ਦੀ ਕਾਵਿ-ਕਲਾ ਦੀ ਵਿਚੱਤਰਤਾ ਦਾ ਅਧਿਐਨ ਕਰਦੇ ਹਾਂ। ਡਾ. ਮੋਹਨ ਸਿੰਘ ਦੀਵਾਨਾ ਨੇ ਸ਼ੇਖ਼ ਫ਼ਰੀਦ ਨੂੰ ਪਹਿਲੇ ਪੜਾ ਦਾ ਸੂਫ਼ੀ ਆਖਿਆ,[17] ਪਰ ਇਸ ਤੋਂ ਅਸਿੱਧੇ ਤੌਰ ਤੇ ਸਿੱਧ ਹੋ ਗਿਆ ਕਿ ਸ਼ਾਹ ਹੁਸੈਨ ਕਿਸੇ ਹੱਦ ਤਕ ਅਤੇ ਬੁੱਲ੍ਹੇ ਸ਼ਾਹ ਪੂਰਨ ਤੌਰ ਤੇ ਦੂਜੇ ਪੜਾਅ ਦਾ ਸੂਫ਼ੀ ਸੀ।[18] ਪਹਿਲੇ ਪੜਾਅ ਲਈ ਇਕ ਸੰਕੇਤ ਸਨਾਤਨੀ ਸੰਪ੍ਰਦਾਇ (orthodox school) ਵਰਤਿਆ ਗਿਆ ਹੈ।[19] ਦੂਜੇ ਪੜਾਅ ਨੂੰ ਅਦਵੈਤਵਾਦੀ ਜਾਂ ਵੇਦਾਂਤੀ ਕਿਹਾ ਜਾ ਸਕਦਾ ਹੈ। ਪਰ ਅਸਲ ਵਿਚ ਇਨ੍ਹਾਂ ਪੜਾਵਾਂ ਦਾ ਅੰਤਰ ਏਨਾ ਵਿਸ਼ੇ ਦੇ ਪੱਖੋਂ ਨਹੀਂ ਜਿਤਨਾ ਕਿ ਪ੍ਰਗਟਾ ਜਾਂ ਕਾਵਿ-ਕਲਾ ਦੇ ਪੱਖੋਂ।

ਜਿਥੇ ਦੂਜੇ ਪੜਾ ਦਾ ਕਵੀ (ਜਿਵੇਂ ਬੁੱਲ੍ਹੇ ਸ਼ਾਹ) ਨਿਸ਼ੰਗ ਹੋ ਕੇ, ਦਲੇਰੀ ਨਾਲ, ਖੁਲ੍ਹ

ਕੇ, ਵਧ ਚੜ੍ਹ ਕੇ, ਚਮਕ ਕੇ ਜਾਂ ਮੱਚ ਕੇ ਗੱਲ ਕਰਦਾ ਹੈ, ਪਹਿਲੇ ਪੜਾਅ ਦਾ ਕਵੀ (ਜਿਵੇਂ ਫ਼ਰੀਦ) ਸੰਕੋਚ ਨਾਲ, ਜਰ ਕੇ, ਸੰਭਲ ਕੇ, ਸੁਚੇਤ ਹੋ ਕੇ ਜ਼ਿੰਮੇਵਾਰੀ ਦੇ ਇਹਸਾਸ ਨਾਲ ਗੱਲ ਕਹਿੰਦਾ ਹੈ। ਇਹ ਹੈ ਅਸਲੀ ਅੰਤਰ ਦੁਹਾਂ ਪੜਾਵਾਂ ਵਿਚਕਾਰ।

ਬੁੱਲ੍ਹੇ ਸ਼ਾਹ ਦੇ ਕਹਿਣ-ਢੰਗ ਵਿਚ, ਸ਼ੈਲੀ ਵਿਚ, ਕਾਵਿ-ਕਲਾ ਵਿਚ, ਆਖ਼ਰਾਂ ਦੀ ਉਪਜ, ਸਾਹਸ, ਦਲੇਰੀ ਅਤੇ ਵੰਗਾਰ ਹੈ। ਉਹ ਇਕ ਤਰ੍ਹਾਂ 'ਸਿਰਲਥ' ਕਵੀ ਹੈ ਜਿਵੇਂ ਕਈ ਸੂਰਮੇ ਸਿਰਲੱਥ ਹੁੰਦੇ ਹਨ। ਇਹ ਸੰਜੋਗ ਦੀ ਗੱਲ ਹੈ ਕਿ ਬੁੱਲ੍ਹੇ ਦੇ ਸਮਕਾਲੀ ਰਾਜਸੀ ਹਾਲਾਤ ਉਸਦੀ ਦਲੇਰੀ ਤੇ ਬਗ਼ਾਵਤ ਲਈ ਅਨੁਕੂਲ ਸਨ, ਕਿਉਂਕਿ ਮੁਗ਼ਲ ਹਕੂਮਤ ਲਗਭਗ ਦਮ ਤੋੜ ਰਹੀ ਸੀ, ਨਹੀਂ ਤਾਂ ਸ਼ਰਈ ਧੜਾ ਜ਼ੋਰ ਪਾ ਕੇ ਸਰਮਦ ਵਾਂਗ ਉਸ ਦਾ ਵੀ ਘਾਤ ਕਰ ਦੇਂਦਾ।

ਇਹ ਦਲੇਰੀ, ਜੋ ਵਿਦਰੋਹ ਦੀ ਪੱਧਰ ਦੀ ਹੈ, ਉਸ ਦੀ ਕਾਵਿ-ਕਲਾ ਦਾ ਪ੍ਰਮੁੱਖ ਲੱਛਣ ਹੈ। ਇਉਂ ਜਾਪਦਾ ਹੈ ਕਿ ਸਿੱਖ ਮੱਤ ਦੇ ਰਾਜਸੀ ਅੰਦੋਲਨ ਤੋਂ ਬੁੱਲ੍ਹਾ ਵੀ ਕਾਫ਼ੀ ਪ੍ਰੇਰਿਤ ਹੋਇਆ। ਪਿਆਰਾ ਸਿੰਘ ਪਦਮ[20] ਇਸ ਤੱਥ ਵੱਲ ਸੰਕੇਤ ਕਰਦਾ ਹੋਇਆ, ਬੁੱਲ੍ਹੇ ਦੀਆਂ ਹੇਠਲੀਆਂ ਤੁਕਾਂ ਦਾ ਹਵਾਲਾ ਦੇਂਦਾ ਹੈ:

*ਇੱਟ ਖੜਿੱਕਾ, ਦੁੱਕੜ ਵੱਜੇ, ਨਾਲੇ ਤੱਪੇ ਚੁੱਲ੍ਹਾ।*
*ਇਨ੍ਹੀਂ ਗੱਲੀਂ ਰੱਬ ਵੀ ਰਾਜ਼ੀ, ਨਾਲੇ ਰਾਜ਼ੀ ਬੁੱਲ੍ਹਾ ਹੈ।*

ਦੂਜਾ ਵੱਡਾ ਲੱਛਣ ਹੈ ਦਰਦ ਭਰੇ ਸੁਰ ਅਲਾਪਣ ਦਾ। ਬੁੱਲ੍ਹਾ ਮੁਰਸ਼ਦ ਦੇ ਬਿਰਹਾ ਵਿਚ ਫਸ ਕੇ ਏਨਾ ਦੁਖੀ ਹੋਇਆ, ਏਨਾ ਕਲਪਿਆ, ਏਨਾ ਬਿਹਬਲ ਹੋਇਆ, ਤੜਪਿਆ, ਰੋਇਆ ਕੁਰਲਾਇਆ ਕਿ ਉਸ ਦੀਆਂ ਵਿਸ਼ਾਦ-ਭਰੀਆਂ ਕਾਫ਼ੀਆਂ ਭਾਵਾਂ ਦੇ ਜ਼ੋਰ ਤੇ ਹੜ੍ਹ ਵਿਚ ਹਦ ਬੰਨੇ ਟੱਪ ਗਈਆਂ ਤੇ ਕਲਾ ਦੀ ਵੀ ਸਿੱਖਰ ਛੋਹਣ ਲਗੀਆਂ, ਖਾਸ ਕਰ ਕੇ ਇਹ ਕਾਫ਼ੀਆਂ: ਮੂੰਹ ਆਈ ਬਾਤ ਨ ਰਹਿੰਦੀ ਏ, ਹੁਣ ਬੱਸ ਕਰ ਜੀ ਹੁਣ ਬੱਸ ਕਰ ਜੀ, ਵੇਖੋ ਨੀ ਕੀ ਕਰ ਗਿਆ ਮਾਹੀ, ਵੱਤ ਨਾ ਕਰਸਾਂ ਮਾਣ ਰੰਝੇਟੜੇ ਯਾਰ ਦਾ ਵੇ ਅੜਿਆ, ਕਦੀ ਆ ਵੜ ਸਾਡੇ ਵਿਹੜੇ, ਤੇਰੇ ਇਸ਼ਕ ਨਚਾਇਆ ਕਰ ਥਈਆ ਥਈਆ, ਜਿੰਦ ਕੁੜਿੱਕੀ ਦੇ ਮੂੰਹ ਆਈ, ਆਦਿ।

ਵੇਦਾਂਤ (ਹਮਾਓਸਤ) ਦੇ ਮਸਲੇ ਖੋਲ੍ਹਣ ਵਿਚ ਵੀ ਉਹ ਲੋਕਾਂ ਦੇ ਨੇੜੇ ਹੋਇਆ, ਕਿਉਂਕਿ ਔਖੀ ਗੱਲ ਸੌਖੇ ਢੰਗ ਨਾਲ ਬਿਆਨ ਕਰ ਜਾਣਾ ਕਲਾਤਮਕਤਾ ਦਾ ਵੱਡਾ ਲੱਛਣ ਹੈ। ਦੇਖੋ ਉਸ ਦੀਆਂ ਕਾਫ਼ੀਆਂ: ਬੁਲ੍ਹਿਆ ਕੀ ਜਾਣਾ ਮੈਂ ਕੌਣ, ਮੇਰੀ ਬੁੱਕਲ ਦੇ ਵਿਚ ਚੋਰ, ਇਕ ਨੁਕਤੇ ਵਿਚ ਗੱਲ ਮੁਕਦੀ ਏ, ਬੰਸੀ ਕਾਹਨ ਅਚਰਜ ਵਜਾਈ, ਢੋਲਾ ਆਦਮੀ ਬਣ ਆਇਆ ਪਰਦਾ ਕਿਸ ਤੋਂ ਰਾਖੀ ਦਾ, ਟੁਕ ਬੂਝ ਕੌਣ ਛੁਪ ਆਇਆ ਏ, ਰਾਂਝਾ ਜੋਗੀੜਾ ਬਣ ਆਇਆ, ਆਦਿ। ਇਹ ਉਸ ਦੀ ਕਲਾ-ਨਿਪੁਣਤਾ ਦਾ ਤੀਜਾ ਲੱਛਣ ਹੈ।

ਚੌਥਾ ਲੱਛਣ ਪ੍ਰਤੀਕਵਾਦ ਦੀ ਵਰਤੋਂ ਦਾ ਹੈ, ਜਿਸ ਨੂੰ ਡਾਕਟਰ ਸਿੰਗਲ ਨੇ 'ਪ੍ਰਤਿਬਿੰਬਵਾਦ' ਕਿਹਾ ਹੈ।[21] ਬੁੱਲ੍ਹੇ ਸ਼ਾਹ ਦਾ ਪ੍ਰਮੁੱਖ ਪ੍ਰਤੀਕ 'ਰਾਂਝਾ' ਹੈ। ਦੂਜਾ ਵੱਡਾ ਪ੍ਰਤੀਕ ਹੈ ਕਾਹਨ ਬਿੰਦਰਾਬਨ ਦਾ। ਹੋਰ ਪ੍ਰਮਾਣਿਕ ਪ੍ਰਤੀਕ ਸ਼ਾਹ ਹੁਸੈਨ ਵਾਲੇ ਹਨ, ਚਰਖਾ, ਕੱਤਣਾ, ਦਾਜ ਆਦਿ। ਹੋਰ ਵੀ ਕਈ ਪ੍ਰਤੀਕ ਵਰਤੇ ਹਨ: ਅਲਫ਼, ਕਸੁੰਭੜਾ, ਘੜਿਆਲੀ ਆਦਿ।

ਪੰਜਵਾਂ ਲੱਛਣ ਅਲੰਕਾਰਾਂ ਦੀ ਖੁਲ੍ਹੀ ਵਰਤੋਂ ਦਾ ਹੈ, ਖ਼ਾਸ ਕਰ ਕੇ 'ਰੂਪਕ' ਤੇ 'ਉਪਮਾ' ਦੀ ਵਰਤੋਂ, ਜਿਵੇਂ :

*ਬਾਜ਼ੀਗਰ ਕਿਆ ਬਾਜ਼ੀ ਖੇਲ ਮੈਨੂੰ ਪੁਤਲੀ ਵਾਂਗ ਨਚਾਇਆ।*

(ਕਾਫ਼ੀ, ਢੋਲਾ ਆਦਮੀ ਬਣ ਆਇਆ)

ਬੁੱਲ੍ਹੇ ਸ਼ਾਹ ਦੀ ਕਾਵਿ-ਸ਼ੈਲੀ ਰੂਪਕ-ਪਰਧਾਨ ਸ਼ੈਲੀ ਹੈ। ਬਹੁਤੇ ਉਦਾਹਰਣ ਦੇਣ ਦੀ ਏਥੇ ਗੁੰਜਾਇਸ਼ ਨਹੀਂ। ਇਕੋ 'ਕਾਫ਼ੀ' ਵਿਚੋਂ ਮਿਸਾਲਾਂ ਕਾਫ਼ੀ ਹਨ :

*ਇਰਾਕੀਆ ਨੂੰ ਚਾਬਕ ਪੌਂਦੇ, ਗਦੋਂ ਖ਼ੁਦ ਖ਼ਵਾਏ।*
*ਕਾਉਂ ਲਗਰਾਂ ਨੂੰ ਮਾਰਨ ਲਗੇ, ਚਿੜੀਆਂ ਜੁਰਰੇ ਖਾਏ।*
*ਅਗਲੇ ਜਾਇ ਬੰਗਾਲੇ ਬੈਠੇ, ਪਿਛਲਿਆਂ ਫਰਸ਼ ਵਿਛਾਏ।*
*ਬੁੱਲ੍ਹਾ ਹੁਕਮ ਹਦੂਰੋਂ ਆਂਦਾ, ਤਿਨ੍ਹਾਂ ਨੂੰ ਕੌਣ ਹਟਾਏ।*

ਬੋਲੀ ਦੀ ਸਰਲਤਾ, ਸਾਦਗੀ ਤੇ ਠੇਠਤਾ ਬੁੱਲ੍ਹੇ ਸ਼ਾਹ ਉਤੇ ਖ਼ਤਮ ਹੈ। ਭਾਵੇਂ ਉਸ ਨੇ ਕੇਂਦਰੀ ਬੋਲੀ ਵਧੇਰੇ ਵਰਤੀ ਹੈ (ਜਿਸ ਨੂੰ ਡਾਕਟਰ ਦੀਵਾਨਾ Middle Panjabi[22] ਕਹਿੰਦਾ ਹੈ) ਪਰ ਇਸ ਵਿਚ ਮੁਲਤਾਨੀ-ਲਹਿੰਦੀ ਦੀ ਪਾਹ ਕਾਫੀ ਹੈ। ਬੋਲੀ ਦਾ ਰਸ ਤੇ ਮਿਠਾਸ ਬੁੱਲ੍ਹੇ ਸ਼ਾਹ ਦੀ ਕਾਵਿ-ਕਲਾ ਦਾ ਛੇਵਾਂ ਗੁਣ ਹੈ। ਕੁਝ ਕਾਫ਼ੀਆਂ ਦੀ ਸਰਲ ਬੋਲੀ ਵਿਚ ਤਾਂ ਸਿਵਾਏ ਵਾਰਸ ਤੇ ਸ਼ਾਹ ਮੁਹੰਮਦ[23] ਦੇ ਕੋਈ ਬੁੱਲ੍ਹੇ ਦਾ ਮੁਕਾਬਲਾ ਨਹੀਂ ਕਰ ਸਕਦਾ। ਡਾਕਟਰ ਦੀਵਾਨਾ ਲਿਖਦਾ ਹੈ : "ਬੁੱਲ੍ਹੇ ਸ਼ਾਹ ਦੇ ਕਲਾਮ ਦੀ ਵੱਡੀ ਖ਼ੂਬੀ ਆਮ, ਰੋਜ਼ ਵਰਤੀਂਦੇ, ਡਿਠੇ ਭਾਖੇ ਤੇ ਪਿਆਰੀਆਂ ਪ੍ਰਸਥਿਤੀਆਂ ਤੇ ਯਾਦਾਂ ਨਾਲ ਭਰੇ ਲਫ਼ਜ਼ਾਂ ਨੂੰ ਚੁਣਨਾ ਤੇ ਉਨ੍ਹਾਂ ਨੂੰ ਗੱਲ ਬਾਤੀ ਢੰਗ ਨਾਲ ਵਰਤਣਾ ਹੈ। ਅੰਗਰੇਜ਼ੀ ਵਿਚ ਏਸੇ ਨੂੰ familiar, conversational style ਆਖੀਦਾ ਹੈ ਤੇ ਉਨ੍ਹਾਂ ਲਫ਼ਜ਼ਾਂ ਨੂੰ words of associational value ਕਹੀਦਾ ਹੈ।"[24]

ਸੋ, ਅੰਤ ਵਿਚ ਅਸੀਂ, ਨਿਰਸੰਦੇਹ, ਕਹਿ ਸਕਦੇ ਹਾਂ ਕਿ ਬੁੱਲ੍ਹਾ ਸੂਫ਼ੀ ਨਾਲੋਂ ਵਧੇਰੇ ਕਵੀ ਹੈ ਅਤੇ ਕਵੀ ਨਾਲੋਂ ਵਧੇਰੇ ਕਲਾਕਾਰ ਹੈ।

**(ਪ੍ਰੋ. ਦੀਵਾਨ ਸਿੰਘ)**

## ਹਵਾਲੇ ਅਤੇ ਟਿੱਪਣੀਆਂ

1. ਡਾ. ਪ੍ਰੇਮ ਪ੍ਰਕਾਸ਼ ਸਿੰਘ, **ਮੋਹਨ ਸਿੰਘ ਦਾ ਕਾਵਿ ਲੋਕ**, ਪੰਨਾ, 195.
2. **ਪੰਜਾਬੀ ਅਦਬ**, ਪਾਕਿਸਤਾਨ ਸਰਕਾਰ ਪ੍ਰਕਾਸ਼ਨ, ਕਰਾਚੀ, ਪੰਨਾ 48.
3. ਉਹੀ, ਪੰਨਾ 54.
4. ਡਾ. ਮੁਹੰਮਦ ਇਕਬਾਲ, ਨਜ਼ਮ: "ਜਵਾਬ ਸ਼ਿਕਵਾ", **ਬਾਂਗਿ-ਦਰਾ**।
5. Dr. Lajwanti, **Panjabi Sufi Poets**, p. 62, "Bullhe Shah is universally admitted to have been the greatest of the Panjabi mystics. In truth, he is one of the greatest Sufis of the world and his thought equals that of Jalaluddin Rumi and Shams-i-Tabrez of Persia."
6. **History of Panjabi Literature**, 1956, p. 57. "Bullha...has like Varis, his contemporary, accidentally come to receive far more popular applause than

he merits."

7. **Ibid**, p. 58.
8. ਡਾ. ਮੋਹਨ ਸਿੰਘ ਦੀਵਾਨਾ, **ਸੂਫ਼ੀਆ ਦਾ ਕਲਾਮ**, ਲਾਹੌਰ, ਦੂਜੀ ਐਡੀਸ਼ਨ, ਪੰਨਾ 162.
9. **ਉਹੀ.**
10. ਬੁਲਹੇ ਸ਼ਾਹ, **50 ਕਾਫ਼ੀਆ**, ਸੰਪਾਦਿਤ ਮੋਹਨ ਸਿੰਘ ਉਬਿਰਾਇ, ਪਹਿਲੀ ਐਡੀਸ਼ਨ, ਪੰਨਾ 73.
11. **ਪੰਜਾਬੀ ਅਦਬ**, ਪੰਨਾ 48.
12. "As he was an outcome of the traditional mystic thought, we can trace some amount of mystic phraseology and sentiment in his poetry, but in the main, intellectual Vedantic thought is its chief characteristic". **Panjabi Sufi Poets.**
13. "ਪੰਜਾਬੀ ਸੂਫ਼ੀ ਕਾਵਿ ਦੀ ਵਿਸ਼ੇਸ਼ਤਾ", **ਦ੍ਰਿਸ਼ਟੀਕੋਣ**, ਪੰਨਾ 163.
14. **ਉਹੀ**, ਪੰਨਾ 167.
15. "ਬੁੱਲ੍ਹੇ ਸ਼ਾਹ ਦੇ ਅਧਿਆਤਮਕ ਵਿਚਾਰ", **ਸਾਹਿਤ ਸੰਚਯ**, 1970, ਪੰਨਾ 60.
16. ਡਾ. ਦੀਵਾਨ ਸਿੰਘ, **ਫ਼ਰੀਦ ਦਰਸ਼ਨ**, ਤੀਜੀ ਐਡੀਸ਼ਨ, ਪੰਨੇ 21-22.
17. **ਉਹੀ**, "ਦੋ ਹਰਫ਼" (ਭੂਮਿਕਾ)।
18. ਡਾ. ਦੀਵਾਨ ਸਿੰਘ, "ਫ਼ਰੀਦ ਤੇ ਹੋਰ ਸੂਫ਼ੀ ਕਵੀ", **ਗੁਰੂ ਨਾਨਕ ਦੀ ਸਾਹਿੱਤਕ ਪ੍ਰਤਿਭਾ ਤੇ ਹੋਰ ਲੇਖ.**
19. **ਪੰਜਾਬੀ ਸੂਫ਼ੀ ਕਾਵਿ**, ਸੰਪਾਦਿਤ ਡਾ. ਹਰਨਾਮ ਸਿੰਘ ਸ਼ਾਨ, ਪੰਨਾ 4.
20. **ਸਾਈਂ ਬੁੱਲ੍ਹੇ ਸ਼ਾਹ**, 1968, ਪੰਨਾ 25.
21. **ਸਾਹਿਤ ਸੰਚਯ**, ਪੰਨਾ 55.
22. "ਬੁਲਹੇ ਸ਼ਾਹ", **50 ਕਾਫ਼ੀਆਂ**, ਪੰਨਾ 73.
23. ਡਾ. ਦੀਵਾਨ ਸਿੰਘ, "ਕਿੱਸਾ ਸ਼ਾਹ ਮੁਹੰਮਦ", **ਸੂਫ਼ੀਵਾਦ ਤੇ ਹੋਰ ਲੇਖ**, ਪੰਨਾ 97.
24. ਬੁਲਹੇ ਸ਼ਾਹ, **50 ਕਾਫ਼ੀਆਂ**, ਪੰਨਾ 72.

# ਬੁਲ੍ਹੇ ਸ਼ਾਹ ਦੇ ਪ੍ਰਸਿਧ ਬਚਨ

- ਬੁਲ੍ਹਾ ਕੀ ਜਾਣਾ ਮੈਂ ਕੌਣ।
  ਨਾ ਮੈਂ ਮੋਮਨ ਵਿਚ ਮਸੀਤਾਂ, ਨਾ ਮੈਂ ਵਿਚ ਕੁਫ਼ਰ ਦੀਆਂ ਰੀਤਾਂ।
  ਨਾ ਮੈਂ ਪਾਕਾਂ ਵਿਚ ਪਲੀਤਾਂ, ਨਾ ਮੈਂ ਮੂਸਾ ਨਾ ਫਰਔਨ।
- ਬੁਲ੍ਹੇ ਨੂੰ ਲੋਕ ਮਤੀ ਦੇਂਦੇ, ਬੁਲ੍ਹਾ ਤੂੰ ਜਾ ਬਹਿ ਮਸੀਤੀ।
  ਵਿਚ ਮਸੀਤਾਂ ਕੀ ਕੁਝ ਹੁੰਦਾ, ਜੇ ਦਿਲੋਂ ਨਮਾਜ਼ ਨਾ ਕੀਤੀ।
- ਪੜ੍ਹ ਪੜ੍ਹ ਇਲਮ ਲਗਾਵੇਂ ਢੇਰ, ਕੁਰਾਨ ਕਿਤਾਬਾਂ ਚਾਰ ਚੁਫੇਰ।
  ਗਿਰਦੇ ਚਾਨਣ ਵਿਚ ਹਨ੍ਹੇਰ, ਬਾਝੋਂ ਰਾਹਬਰ ਖ਼ਬਰ ਨਾ ਸਾਰ।
  ਇਲਮੋਂ ਬੱਸ ਕਰੀਂ ਓ ਯਾਰ।
- ਮੁੱਲਾਂ ਤੇ ਮਸਾਲਚੀ, ਦੋਹਾਂ ਦਾ ਇਕੋ ਚਿੱਤ।
  ਲੋਕਾਂ ਕਰਦੇ ਚਾਨਣਾ, ਆਪ ਹਨੇਰੇ ਵਿਚ।
- ਬੁਲ੍ਹਾ ਵਾਰੇ ਜਾਈਏ ਉਨ੍ਹਾਂ ਤੋਂ ਜਿਹੜੇ ਗੱਲੀਂ ਦੇਣ ਪਰਚਾ।
  ਸੂਈ ਸਲਾਈ ਦਾਨ ਕਰਨ, ਅਹਿਰਨ ਲੈਣ ਛੁਪਾ।
- ਬੁਲ੍ਹਾ ਧਰਮਸ਼ਾਲਾ ਵਿਚ ਧੜਵਾਈ ਰਹਿੰਦੇ, ਠਾਕਰ ਦੁਆਰੇ ਠੱਗ।
  ਮਸੀਤਾਂ ਵਿਚ ਕੁਸੱਤੀ ਰਹਿੰਦੇ, ਆਸ਼ਕ ਰਹਿਣ ਅਲੱਗ।
- ਝੂਠ ਆਖਾਂ ਤੇ ਕੁਝ ਬਚਦਾ ਏ, ਸੱਚ ਆਖਿਆਂ ਭਾਂਬੜ ਮਚਦਾ ਏ।
  ਜੀ ਦੋਹਾਂ ਗੱਲਾਂ ਤੋਂ ਜਚਦਾ ਏ, ਜਚ ਜਚ ਕੇ ਜੀਭਾ ਕਹਿੰਦੀ ਏ।
  ਮੂੰਹ ਆਈ ਬਾਤ ਨਾ ਰਹਿੰਦੀ ਏ।
- ਮੁੱਲਾਂ ਕਾਜ਼ੀ ਸਾਨੂੰ ਰਾਹ ਬਤਾਵਨ, ਦੇਣ ਭਰਮ ਦੇ ਫੇਰੇ।
  ਇਹ ਤਾਂ ਠੱਗ ਜਗਤ ਦੇ, ਝੀਵਰ ਲਾਵਣ ਜਾਲ ਚੁਫੇਰੇ।
  ਕਰਮ ਸ਼ਰਾਅ ਦੇ ਧਰਮ ਬਤਾਵਨ, ਸੰਗਲ ਪਾਵਨ ਪੈਰੀਂ।
  ਜ਼ਾਤ ਮਜ਼ਹਬ ਇਹ ਇਸ਼ਕ ਨਾ ਪੁੱਛਦਾ, ਸ਼ਰਾਅ ਇਸ਼ਕ ਦਾ ਵੈਰੀ।
- ਨਾ ਖ਼ੁਦਾ ਮਸੀਤ ਨਾ ਮੰਦਰ ਨਾ ਖਾਨੇ ਕਾਬੇ।
  ਨਾ ਖ਼ੁਦਾ ਏ ਤੀਰਥੀਂ ਐਵੇਂ ਪੈਂਡੇ ਝਾਗੇ।
- ਭੱਠ ਨਮਾਜ਼ਾਂ ਤੇ ਚਿਕੜ ਰੋਜ਼ੇ, ਕਲਮੇਂ ਤੇ ਫਿਰ ਗਈ ਸਿਆਹੀ।
  ਬੁਲ੍ਹਾ ਸ਼ਾਹ ਸ਼ਹੁ ਅੰਦਰ ਮਿਲਿਆ, ਭੁੱਲੀ ਫਿਰੇ ਲੋਕਾਈ।
- ਤੂੰ ਕਿਧਰੋਂ ਆਇਆ ? ਕਿੱਧਰ ਜਾਣਾ ? ਆਪਣਾ ਦੱਸ ਟਿਕਾਣਾ।
  ਜਿਸ ਠਾਣੇ ਦਾ ਤੂੰ ਮਾਣ ਕਰੇ, ਤੇਰੇ ਨਾਲ ਨ ਜਾਸੀ ਠਾਣਾ।
- ਮੈਂ ਵਿਚ ਵੇਖਾਂ ਤਾਂ ਮੈਂ ਨਹੀਂ ਹੁੰਦੀ, ਮੈਂ ਵਿਚ ਵਸਨਾ ਏ ਤੈਂ।
  ਮੈਨੂੰ ਕੀ ਹੋਇਆ ਹੁਣ, ਮੈਥੋਂ ਗਈ ਗਵਾਤੀ ਮੈਂ।
  ਸਿਰ ਤੋਂ ਪੈਰਾਂ ਤੀਕਰ ਤੂੰ ਹੈਂ, ਅੰਦਰ ਬਾਹਿਰ ਤੈਂ।

# ਬੁਲ੍ਹੇ ਸ਼ਾਹ : ਜੀਵਨ ਤੇ ਰਚਨਾ

ਸੱਯਦ ਬੁਲ੍ਹੇ ਸ਼ਾਹ ਦੀ ਕਵਿਤਾ ਨਾਲ ਪੰਜਾਬੀ ਸੂਫ਼ੀ ਕਵਿਤਾ ਸਿਖ਼ਰ ਉੱਤੇ ਪੁੱਜਦੀ ਹੈ। ਉਸ ਨੂੰ ਸੂਫ਼ੀ ਕਵਿਤਾ ਦਾ ਸਿਰਤਾਜ ਤੇ ਪੰਜਾਬੀ ਕਾਵਿ ਖੇਤਰ ਦੇ ਸਰਬੋਤਮ ਕਵੀਆਂ ਵਿਚੋਂ ਗਿਣਿਆ ਜਾ ਸਕਦਾ ਹੈ। ਉਸ ਦੇ ਪਿੱਛੋਂ ਸੂਫ਼ੀਮਤ ਨੂੰ ਢਾਹ ਲੱਗਣੀ ਸ਼ੁਰੂ ਹੋ ਗਈ ਸੀ। ਇਸ ਤਰ੍ਹਾਂ ਉਹ ਸੂਫ਼ੀਮਤ ਦਾ ਆਖ਼ਰੀ ਪ੍ਰਸਿੱਧ ਕਵੀ ਹੋਇਆ ਹੈ। ਲਾਜਵੰਤੀ ਰਾਮਾ ਕ੍ਰਿਸ਼ਨਾ ਉਸ ਨੂੰ ਪੰਜਾਬੀ ਦਾ ਸਭ ਤੋਂ ਵੱਡਾ ਸੂਫ਼ੀ ਕਵੀ ਮੰਨਦੀ ਹੈ।(**ਪੰਜਾਬੀ ਸੂਫ਼ੀ ਪੋਇਟਸ**, ਪੰਨਾ 62) ਦੀਵਾਨ ਸਿੰਘ ਅਨੁਸਾਰ ਇਹ ਇਕ ਅਤਿਕਥਨੀ ਹੈ। ਬੁਲ੍ਹੇ ਸ਼ਾਹ ਨਾਲੋਂ ਅਸਲ ਵਿਚ, ਸ਼ਾਹ ਹੁਸੈਨ ਵਧੇਰੇ ਪ੍ਰਭਾਵਸ਼ਾਲੀ ਸੂਫ਼ੀ ਫ਼ਕੀਰ ਅਤੇ ਵਧੇਰੇ ਅਨੁਭਵੀ ਸੂਫ਼ੀ ਕਵੀ ਸੀ। ਪਰ ਜਿੱਥੋਂ ਤਕ ਸ਼ੇਖ ਫ਼ਰੀਦ ਦਾ ਰਹੱਸਵਾਦੀ ਤੇ ਆਤਮਿਕ ਅਨੁਭਵ ਪੁੱਜਾ ਹੈ ਤੇ ਜੋ ਕਾਵਿਕ ਨਿਰੂਪਣਤਾ ਤੇ ਕਲਾ-ਪਾਸਾਰ ਦੀ ਸਫ਼ਲ ਜੁਗਤੀ ਉਸ ਦੀ ਕਵਿਤਾ ਵਿਚ ਹੈ, ਬੁਲ੍ਹੇ ਸ਼ਾਹ ਤਾਂ ਕੀ ਸ਼ਾਹ ਹੁਸੈਨ ਵੀ ਉਥੇ ਕਿਤੇ ਦਮ ਨਹੀਂ ਮਾਰਦਾ। (**ਫਰੀਦ ਦਰਸ਼ਨ**, ਪੰਨਾ 144) ਇਹ ਠੀਕ ਹੈ ਕਿ ਬੁਲ੍ਹੇ ਵਿਚ ਬਾਬਾ ਫ਼ਰੀਦ ਵਰਗੀ ਸੰਖੇਪਤਾ ਤੇ ਭਾਵ-ਪੂਰਣਤਾ ਨਹੀਂ ਤੇ ਨਾ ਹੀ ਸ਼ਾਹ ਹੁਸੈਨ ਵਰਗਾ ਸਰੂਰ ਹੈ ਪਰ ਫਿਰ ਵੀ ਬੁਲ੍ਹੇ ਦੀ ਸਿੱਧੀ ਸਾਦੀ ਬਾਣੀ ਨਿਧੜਕਤਾ ਨਾਲ ਭਰਪੂਰ ਹੈ ਤੇ ਉਸ ਦੇ ਰਹੱਸਵਾਦੀ ਹੁਲਾਰਿਆਂ ਤੇ ਵਲਵਲਿਆਂ ਨੂੰ ਵੀ ਪ੍ਰਗਟ ਕਰਦੀ ਹੈ। (ਪਿਆਰਾ ਸਿੰਘ ਪਦਮ, **ਸਾਈਂ ਬੁਲ੍ਹੇ ਸ਼ਾਹ**, ਪੰਨਾ 16) ਬੁਲ੍ਹੇ ਸ਼ਾਹ ਨੇ ਵਧੇਰੇ ਕਾਫ਼ੀਆਂ ਰਚੀਆਂ ਹਨ ਤੇ ਉਸ ਦੀਆਂ ਕਾਫ਼ੀਆਂ ਨੂੰ ਪੰਜਾਬੀ ਅਧਿਆਤਮਕ ਕਾਵਿ ਵਿਚ ਬਹੁਤ ਹੀ ਮਾਨਤਾ ਪ੍ਰਾਪਤ ਹੋਈ ਹੈ। ਸ਼ਾਇਦ ਹੀ ਪੰਜਾਬ ਦਾ ਕੋਈ ਘਰ ਅਜੇਹਾ ਹੋਵੇ ਜਿਥੇ ਉਸ ਦੀਆਂ ਕਾਫ਼ੀਆਂ ਗਾਈਆਂ ਜਾਂ ਸੁਣੀਆਂ ਨਾ ਜਾਂਦੀਆਂ ਹੋਣ। ਸਰੋਤਿਆਂ ਉੱਤੇ ਇਨ੍ਹਾਂ ਦਾ ਘਣੇਰਾ ਪ੍ਰਭਾਵ ਹੈ।ਮੁਹੰਮਦ ਬਖਸ਼ ਆਪਣੇ ਕਿੱਸੇ **ਸੈਫੁਲ ਮਲੂਕ** ਵਿਚ ਲਿਖਦਾ ਹੈ:

*ਬੁਲ੍ਹੇ ਸ਼ਾਹ ਦੀ ਕਾਫੀ ਸੁਣ ਕੇ, ਤੁਰਟਦਾ ਕੁਫਰ ਅੰਦਰ ਦਾ*
*ਵਹਿਦਤ ਦੇ ਦਰਿਆ ਦੇ ਅੰਦਰ, ਉਹ ਵੀ ਵਤਿਆ ਤਰਦਾ।*

ਉਸ ਦੀ ਕਾਵਿ ਰਚਨਾ ਪੰਜਾਬੀ ਸਾਹਿਤ ਦਾ ਵਡਮੁੱਲਾ ਖ਼ਜ਼ਾਨਾ ਹੈ। ਬੁਲ੍ਹੇ ਸ਼ਾਹ ਦੇ ਸਮੇਂ ਨੂੰ ਪੰਜਾਬੀ ਸਾਹਿਤ ਦਾ ਸੁਨਹਿਰੀ ਕਾਲ ਕਿਹਾ ਜਾਂਦਾ ਹੈ।

## ਜੀਵਨ ਤੇ ਵਿਅਕਤਿਤਵ

ਉਸਦਾ ਮੁਢਲਾ ਨਾਂ 'ਅਬਦੁੱਲਾ' ਸੀ ਤੇ ਪਿੱਛੋਂ ਉਸ ਨੂੰ ਸਾਈਂ ਬੁਲ੍ਹੇ ਸ਼ਾਹ, ਬਾਬਾ ਬੁਲ੍ਹੇ ਸ਼ਾਹ, ਸੱਯਦ ਬੁਲ੍ਹੇ ਸ਼ਾਹ ਜਾਂ ਕੇਵਲ ਬੁਲ੍ਹਾ ਕਹਿ ਕੇ ਸੱਦਿਆ ਜਾਣ ਲੱਗਾ। ਸਤਾਰਵੀਂ ਸਦੀ ਦੇ ਇਸ ਮਹਾਨ ਕਵੀ ਦਾ ਜਨਮ ਪਾਕਿਸਤਾਨ, ਜ਼ਿਲਾ ਲਾਹੌਰ ਦੇ ਪ੍ਰਸਿੱਧ ਨਗਰ ਕਸੂਰ ਦੇ ਲਾਗੇ ਪਾਂਡੋਕੇ ਨਾਮੀ ਪਿੰਡ ਵਿਚ 1680 ਈ. (1091 ਹਿ.) ਨੂੰ ਹੋਇਆ।

ਇਕ ਰਵਾਇਤ ਇਹ ਵੀ ਹੈ ਕਿ ਉਸ ਦਾ ਜਨਮ ਰਿਆਸਤ ਬਹਾਵਲਪੁਰ ਦੇ ਮਸ਼ਹੂਰ ਪਿੰਡ ਉੱਚ-ਗੀਲਾਨੀਆਂ ਵਿਚ ਹੋਇਆ। ਉਹ ਅਜੇ ਛੇ ਮਹੀਨੇ ਦਾ ਹੀ ਸੀ ਕਿ ਉਸ ਦੇ ਮਾਤਾ ਪਿਤਾ ਉੱਚ-ਗੀਲਾਨੀਆਂ ਤੋਂ ਪਹਿਲਾਂ ਮਲਕਵਾਲ ਤੇ ਫਿਰ ਉਥੇ ਕੁਝ ਦਿਨ ਠਹਿਰ ਕੇ ਪਾਂਡੋਕੇ ਜ਼ਿਲਾ ਲਾਹੌਰ ਆ ਗਏ। ਉਹ ਇਕ ਪ੍ਰਸਿੱਧ ਸੱਯਦ ਪਰਿਵਾਰ ਨਾਲ ਸੰਬੰਧ ਰੱਖਦਾ ਸੀ। ਉਸਦੇ ਪਿਤਾ ਦਾ ਨਾਂ ਸੱਯਦ ਮੁਹੰਮਦ ਜਾਂ ਮੀਆਂ ਮੁਹੰਮਦ ਦਰਵੇਸ਼ ਸੀ ਜੋ ਆਪਣੇ ਪਿੰਡ ਵਿਚ ਪੜ੍ਹਾਉਣ ਦਾ ਕੰਮ ਕਰਦਾ ਸੀ। ਸੱਯਦ ਮੁਹੰਮਦ ਬਹੁਤ ਹੀ ਨੇਕ ਤੇ ਪ੍ਰਭੂ ਭਗਤ ਵਿਅਕਤੀ ਹੋਇਆ ਹੈ। ਬੁਲ੍ਹੇ ਸ਼ਾਹ ਨੂੰ ਉਚੇਰੀ ਵਿਦਿਆ ਦੇਣ ਦੀ ਉਸ ਦੀ ਬੜੀ ਰੀਝ ਸੀ। ਬੁਲ੍ਹਾ ਕੇਵਲ ਕਵੀ ਹੀ ਨਹੀਂ ਸੀ, ਸਗੋਂ ਉਹ ਬਹੁਤਾ ਫ਼ਕੀਰ ਸੀ ਤੇ ਉਸ ਦੀ ਫ਼ਕੀਰੀ ਨੇ ਹੀ ਉਸ ਨੂੰ ਕਵੀ ਬਣਾਇਆ ਤੇ ਫਿਰ ਕਵਿਤਾ ਨੇ ਉਸ ਦੀ ਫ਼ਕੀਰੀ ਦੀਆਂ ਧੁੰਮਾਂ ਪਾ ਦਿੱਤੀਆਂ।

ਬੁਲ੍ਹੇ ਸ਼ਾਹ ਢਲਦੇ ਮੁਗ਼ਲ ਕਾਲ ਦਾ ਕਵੀ ਹੈ। ਉਸ ਸਮੇਂ ਭਾਰਤ ਉੱਤੇ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦਾ ਰਾਜ ਸੀ। ਪੰਜਾਬ ਵਿਚ ਮੁਗ਼ਲ ਰਾਜ ਦੇ ਉਤਰਾ ਅਤੇ ਸਿੱਖ ਮਿਸਲਾਂ ਦੀ ਤਾਕਤ ਦੇ ਚੜ੍ਹਾ ਬਾਰੇ ਕਈ ਇਸ਼ਾਰੇ ਬੁਲ੍ਹੇ ਸ਼ਾਹ ਦੀ ਰਚਨਾ ਵਿਚੋਂ ਮਿਲਦੇ ਹਨ:

*ਦਰ ਖੁਲ੍ਹਾ ਹਸ਼ਰ ਅਜਾਬ ਦਾ, ਬੁਰਾ ਹਾਲ ਹੋਇਆ ਪੰਜਾਬ ਦਾ।*
*ਵਿਚ ਹਾਵੀਆਂ ਦੋਜਖ ਮਾਰਿਆ, ਸਾਨੂੰ ਆ ਗਿਆ ਯਾਰ ਪਿਆਰਿਆ।*
*ਮੁਗ਼ਲਾਂ ਜ਼ਹਿਰੇ ਪਿਆਲੇ ਪੀਤੇ, ਭੂਰੀਆਂ ਵਾਲੇ ਰਾਜੇ ਕੀਤੇ।*

ਬੁਲ੍ਹੇ ਸ਼ਾਹ ਨਿੱਕੇ ਹੁੰਦਿਆਂ ਹੀ ਫ਼ਕੀਰੀ ਸੁਭਾ ਤੇ ਸੂਫ਼ੀ ਖਿਆਲਾਂ ਦਾ ਮਾਲਕ ਸੀ। ਬਚਪਨ ਵਿਚ ਉਹ ਡੰਗਰ ਚਾਰਿਆ ਕਰਦਾ ਸੀ। ਉਸ ਨੇ ਆਪਣੀ ਆਰੰਭਕ ਵਿਦਿਆ ਆਪਣੇ ਪਿਤਾ ਪਾਸੋਂ ਹੀ ਪ੍ਰਾਪਤ ਕੀਤੀ ਤੇ ਉਚੇਰੀ ਵਿਦਿਆ ਲਈ ਕਸੂਰ ਗਿਆ। ਉਥੇ ਜਾ ਕੇ ਉਹ ਹਜ਼ਰਤ ਗ਼ੁਲਾਮ ਮੁਰਤਜ਼ਾ ਕਸੂਰੀ ਦਾ ਚੇਲਾ ਬਣਿਆ ਤੇ ਉਸ ਪਾਸੋਂ ਉੱਚ ਵਿਦਿਆ ਪ੍ਰਾਪਤ ਕੀਤੀ। ਕਸੂਰ ਵਿਚ ਰਹਿੰਦਿਆਂ ਬੁਲ੍ਹੇ ਨੇ ਕੁਰਾਨ ਸ਼ਰੀਫ਼ ਦਾ ਡੂੰਘਾ ਅਧਿਐਨ ਕੀਤਾ। ਉਨ੍ਹਾਂ ਦਿਨਾਂ ਵਿਚ ਕਸੂਰ ਫ਼ਾਰਸੀ, ਅਰਬੀ ਤੇ ਇਸਲਾਮੀ ਵਿਦਿਆ ਦਾ ਇਕ ਵੱਡਾ ਕੇਂਦਰ ਸੀ। ਅਸਲ ਵਿਚ ਕਸੂਰ ਰਹਿੰਦਿਆਂ ਜਿਹੜਾ ਅਧਿਆਤਮਕ ਜੀਵਨ ਬੁਲ੍ਹਾ ਜੀਵਿਆ, ਉਸ ਨਾਲ ਉਸਦੇ ਧੁਰ ਅੰਦਰ ਪਰਮਾਤਮਾ ਲਈ ਖਿੱਚ ਪੈਦਾ ਹੋ ਗਈ। ਇਸੇ ਖਿੱਚ ਨੇ ਉਸ ਦੇ ਮਨ ਦੀਆਂ ਮੁਹਾਰਾਂ ਪ੍ਰਭੂ ਦੀ ਭਾਲ ਵੱਲ ਮੋੜੀਆਂ ਤੇ ਉਹ ਰੱਬ ਦਾ ਖੋਜੀ ਬਣ ਗਿਆ।

ਵਿਦਿਆ ਪ੍ਰਾਪਤੀ ਪਿੱਛੋਂ ਬੁਲ੍ਹੇ ਨੇ ਮੁਰਸ਼ਦ ਜਾਂ ਗੁਰੂ ਦੀ ਭਾਲ ਸ਼ੁਰੂ ਕੀਤੀ। ਪ੍ਰਭੂ ਦੀ ਖੋਜ ਤੇ ਮੁਰਸ਼ਦ ਦੀ ਤਲਾਸ਼ ਵਿਚ ਉਹ ਲਾਹੌਰ ਪੁੱਜਾ। ਉਸ ਨੇ ਇਥੋਂ ਦੇ ਪ੍ਰਸਿੱਧ ਪੀਰ ਸ਼ਾਹ ਅਨਾਇਤ ਨੂੰ ਰੂਹਾਨੀ ਗੁਰੂ ਤੇ ਮੁਰਸ਼ਿਦ ਧਾਰਨ ਕੀਤਾ, ਜੋ ਜ਼ਾਤ ਦਾ ਅਰਾਈਂ ਤੇ ਉਸ ਸਮੇਂ ਦੇ ਚੰਗੇ ਵਿਦਵਾਨਾਂ ਤੇ ਲੇਖਕਾਂ ਵਿਚੋਂ ਗਿਣਿਆ ਜਾਂਦਾ ਸੀ। ਸ਼ਾਹ ਅਨਾਇਤ ਪਹਿਲਾਂ ਕਸੂਰ ਰਹਿੰਦਾ ਸੀ ਪਰ ਉਥੋਂ ਦੇ ਨਵਾਬ ਨਾਲ ਮਤਭੇਦ ਹੋ ਜਾਣ ਉੱਤੇ ਕਸੂਰ ਛੱਡ ਕੇ ਲਾਹੌਰ ਆ ਵੱਸਿਆ। ਮੁਰਸ਼ਦ ਦੀ ਪ੍ਰਾਪਤੀ ਪਿੱਛੋਂ ਪੀਰ ਸ਼ਾਹ ਅਨਾਇਤ ਕਾਦਰੀ ਦੀ ਪ੍ਰੇਮਾ-ਭਗਤੀ ਵਿਚ ਬੁਲ੍ਹਾ ਮਸਤ ਮਲੰਗ ਹੋ ਕੇ ਗਾਉਣ ਨੱਚਣ ਲੱਗ ਪਿਆ।

ਪੀਰ ਨੇ ਰੱਬ ਦੀ ਪ੍ਰਾਪਤੀ ਲਈ ਉਸ ਨੂੰ ਇਨ੍ਹਾਂ ਸ਼ਬਦਾਂ ਵਿਚ ਸਿੱਖਿਆ ਦਿੱਤੀ:

*ਬੁੱਲ੍ਹਿਆ! ਰੱਬ ਦਾ ਕੀ ਪਾਉਣਾ,*
*ਏਧਰੋਂ ਪੁੱਟਣਾ ਤੇ ਉਧਰ ਲਾਉਣਾ।*

ਭਾਵ ਮਨੁੱਖ ਨੂੰ ਪ੍ਰਭੂ ਦੀ ਪ੍ਰਾਪਤੀ ਲਈ ਮਨ ਦੀਆਂ ਮੁਹਾਰਾਂ ਨੂੰ ਦੁਨੀਆਂ ਵੱਲੋਂ ਮੋੜ ਕੇ ਪ੍ਰਭੂ ਵੱਲ ਲਾਉਣ ਦੀ ਲੋੜ ਹੈ। ਬੁਲ੍ਹੇ ਸ਼ਾਹ ਅਜਿਹਾ ਪੱਕਾ ਚੇਲਾ ਨਿਕਲਿਆ ਕਿ ਉਸ ਨੇ ਤੁਰੰਤ ਹੀ ਆਪਣੇ ਮਨ ਦੀਆਂ ਮੁਹਾਰਾਂ ਨੂੰ ਪ੍ਰਭੂ ਵੱਲ ਮੋੜਨ ਦਾ ਅਭਿਆਸ ਸ਼ੁਰੂ ਕਰ ਦਿੱਤਾ।

ਬੁਲ੍ਹੇ ਸ਼ਾਹ ਆਪਣੇ ਮੁਰਸ਼ਿਦ ਵਿਚ ਬਹੁਤ ਹੀ ਵਿਸ਼ਵਾਸ ਰੱਖਦਾ ਸੀ। ਆਪਣੇ ਕਲਿਆਣ ਦਾ ਦਾਰੂ ਉਸੇ ਨੂੰ ਹੀ ਮੰਨਦਾ ਸੀ। ਇਥੋਂ ਤਕ ਕਿ ਉਹ ਸ਼ਾਹ ਅਨਾਇਤ ਨੂੰ ਰਸੂਲ ਦੀ ਪਦਵੀ ਦੇ ਤੁਲ ਸਮਝਦਾ ਸੀ। ਉਹ ਆਪਣੀ ਕਾਵਿ-ਰਚਨਾ ਵਿਚ ਥਾਂ-ਥਾਂ ਸ਼ਾਹ ਅਨਾਇਤ ਦੀ ਉਸਤਤਿ ਕਰਦਾ ਹੈ:

- *ਬੁਲ੍ਹੇ ਸ਼ਾਹ ਦੀ ਸੁਣੋ ਹਕਾਇਤ, ਹਾਦੀ ਪਕੜਿਆ ਹੋਗ ਹਦਾਇਤ।*
- *ਮੇਰਾ ਮੁਰਸ਼ਿਦ ਸ਼ਾਹ ਅਨਾਇਤ, ਉਹ ਲੰਘਾਇ ਪਾਰ।*
- *ਬੁਲ੍ਹੇ ਸ਼ਾਹ ਵੋ ਨੀਚ ਕਮੀਨੀ, ਸ਼ਾਹ ਅਨਾਇਤ ਤਾਰੀ।*
- *ਸ਼ਾਹ ਅਨਾਇਤ ਕੁੰਡੀਆਂ ਪਾਈਆਂ, ਲੁਕ ਛਿਪ ਖਿੱਚਦਾ ਡੋਰ।*
- *ਸ਼ਾਹ ਅਨਾਇਤ ਮੁਰਸ਼ਦ ਮੇਰਾ, ਜਿਸ ਨੇ ਕੀਤਾ ਮੈਂ ਵਲ ਫੇਰ।*
- *ਚੁੱਕ ਗਿਆ ਸਭ ਝਗੜਾ ਝੇੜਾ, ਹੁਣ ਮੈਨੂੰ ਭਰਮਾਵੇ ਭਾਵੇਂ।*
- *ਸ਼ਾਹ ਅਨਾਇਤ ਆਪ ਲਖਾਇਆ ਤਾਂ ਮੈਂ ਲਖਿਆ।*

ਬੁਲ੍ਹਾ ਇਸ ਤਰ੍ਹਾਂ ਲੋਰ ਵਿਚ ਗਾਉਂਦਾ ਮਸਤ ਹੋ ਜਾਂਦਾ, ਲੋਕ ਇਕੱਠੇ ਹੋ ਜਾਂਦੇ ਤੇ ਸੁਣ ਸੁਣ ਝੂਮਣ ਲੱਗ ਪੈਂਦੇ ਸਨ। ਬੁਲ੍ਹਾ ਕਿਉਂਕਿ ਸੱਯਦ ਘਰਾਣੇ ਨਾਲ ਸੰਬੰਧ ਰੱਖਦਾ ਸੀ ਇਸ ਲਈ ਉਸਦੇ ਅੰਗਾਂ ਸਾਕਾਂ ਨੂੰ ਇਹ ਗੱਲ ਚੰਗੀ ਨਾ ਲੱਗਦੀ ਕਿ ਉਹ ਮਲੰਗਾਂ ਵਾਂਗ ਫਿਰਦਾ ਰਹੇ ਅਤੇ ਇਕ ਨੀਵੀਂ ਜਾਤੀ ਦੇ ਅਰਾਈਂ ਨੂੰ ਆਪਣਾ ਮੁਰਸ਼ਦ ਬਣਾ ਲਵੇ। ਇਸ ਗੱਲ ਨੂੰ ਬੁਲ੍ਹੇ ਸ਼ਾਹ ਨੇ ਇਕ ਕਾਫ਼ੀ ਰਾਹੀਂ ਇੰਜ ਬਿਆਨ ਕੀਤਾ ਹੈ:

*ਬੁਲ੍ਹੇ ਨੂੰ ਸਮਝਾਵਣ ਆਈਆਂ ਭੈਣਾਂ ਤੇ ਭਰਜਾਈਆਂ.।*
*ਆਲਨਬੀ ਔਲਾਦ ਅਲੀ ਦੀ ਬੁਲ੍ਹਿਆ,*
*ਤੂੰ ਕੀ ਲੀਕਾਂ ਲਾਈਆਂ।*
*ਮੰਨ ਲੈ ਬੁਲ੍ਹਿਆ ਸਾਡਾ ਕਹਿਣਾ,*
*ਛੱਡ ਦੇ ਪੱਲਾ ਰਾਈਆਂ।*

ਪਰੰਤੂ, ਉਸ ਦੀ ਆਪਣੇ ਮੁਰਸ਼ਦ ਪ੍ਰਤਿ ਪਿਆਰ-ਖਿੱਚ ਏਨੀ ਵਧ ਗਈ ਸੀ ਕਿ ਉਹ ਆਪਣੇ ਉੱਚੇ ਘਰਾਣੇ ਦੀ ਪ੍ਰਵਾਹ ਨਾ ਕਰਦਾ ਹੋਇਆ ਆਪਣੇ ਆਪ ਨੂੰ ਆਪਣੇ ਮੁਰਸ਼ਦ ਦੇ ਕਬੀਲੇ ਨਾਲ ਜੋੜਦਾ ਹੈ:

*ਜਿਹੜਾ ਸਾਨੂੰ ਸੱਯਦ ਆਖੇ ਦੋਜ਼ਖ ਮਿਲਣ ਸਜ਼ਾਈਆਂ।*
*ਜਿਹੜਾ ਸਾਨੂੰ ਰਾਈਂ ਆਖੇ ਬਹਿਸ਼ਤੀ ਪੀਂਘਾਂ ਪਾਈਆਂ।*
*ਜੇ ਤੂੰ ਲੋੜੇਂ ਬਾਗ਼ ਬਹਾਰਾਂ, ਤਾਲਬ ਹੋ ਜਾ ਰਾਈਆਂ।*

ਬੁਲ੍ਹਾ ਆਪਣੇ ਮੁਰਸ਼ਦ ਨੂੰ ਕਈ ਲਕਬਾਂ ਨਾਲ ਸੰਬੋਧਨ ਕਰਦਾ ਹੈ। ਜਿਵੇਂ— ਆਸ਼ਕ, ਪਤੀ, ਉਸਤਾਦ, ਮੁਰਸ਼ਦ, ਕਾਮਿਲ, ਸ਼ੌਹ, ਸੱਜਣ, ਯਾਰ, ਤਾਰਨਹਾਰ, ਦਾਤਾ, ਸਖ਼ੀ, ਸਾਈਂ, ਆਰਫ਼ ਆਦਿ। ਇਕ ਵਾਰ ਬੁਲ੍ਹਾ ਮਸਤੀ ਵਿਚ ਇਤਨਾ ਨੱਚ ਉੱਠਿਆ ਕਿ ਉਸ ਦੇ ਮੁਰਸ਼ਦ ਸ਼ਾਹ ਅਨਾਇਤ ਨੇ ਉਸ ਨੂੰ ਆਪਣੇ ਡੇਰੇ ਵਿਚੋਂ ਕੱਢ ਦਿੱਤਾ, ਵਿਛੋੜੇ ਵਿਚ ਬੁਲ੍ਹੇ ਨੇ ਬਹੁਤ ਸਾਰੀਆਂ ਕਾਫ਼ੀਆਂ ਕਹੀਆਂ ਤੇ ਅਖ਼ੀਰ ਵਿਚ ਉਸ ਨੂੰ ਆਪਣੇ ਪੀਰ ਕੋਲੋਂ ਖਿਮਾਂ ਮਿਲੀ। ਮਿਲਾਪ ਦੀ ਖ਼ੁਸ਼ੀ ਵਿਚ ਉਹ ਫੇਰ ਗਾਉਣ ਤੇ ਨੱਚਣ ਲੱਗ ਪਿਆ।

ਬੁਲ੍ਹੇ ਬਾਰੇ ਇਕ ਰਵਾਇਤ ਪ੍ਰਚੱਲਿਤ ਹੈ ਕਿ ਉਹ ਸਾਰੀ ਉਮਰ ਕਵਾਰਾ ਰਿਹਾ ਤੇ ਵਿਆਹ ਨਹੀਂ ਕਰਵਾਇਆ। ਉਹ ਪੰਜਾਬ ਦੀ ਧਰਤੀ ਉੱਤੇ ਸੱਤਰ ਸਾਲਾਂ ਤੋਂ ਵੱਧ ਪ੍ਰੇਮ ਤੇ ਸੱਚ ਦਾ ਪ੍ਰਚਾਰ ਕਰਦਾ ਰਿਹਾ। ਮੁਰਸ਼ਦ ਅਨਾਇਤ ਸ਼ਾਹ ਦੀ ਮ੍ਰਿਤੂ (1741ਈ) ਤੋਂ ਬਾਅਦ ਬੁਲ੍ਹਾ ਉਸਦੀ ਗੱਦੀ ਦਾ ਵਾਰਿਸ ਬਣਿਆ ਤੇ ਅੰਤ 1758 ਈ. (1171ਹਿ) ਵਿਚ ਰੱਬ ਨੂੰ ਪਿਆਰਾ ਹੋ ਗਿਆ।

## ਰਚਨਾ

ਬੁਲ੍ਹੇ ਸ਼ਾਹ ਨੇ ਲਿਖਿਆ ਬਹੁਤ ਕੁਝ ਹੈ, ਪਰ ਉਸ ਦੇ ਆਪਣੇ ਸਮੇਂ ਉਸ ਦੀਆਂ ਰਚਨਾਵਾਂ ਦਾ ਕੋਈ ਦੀਵਾਨ ਤਿਆਰ ਨਾ ਹੋ ਸਕਿਆ। ਅੱਜ ਕਲ੍ਹ ਪੰਜਾਬੀ ਵਿਚ ਸਾਈਂ ਬੁਲ੍ਹੇ ਸ਼ਾਹ ਦਾ ਕਲਾਮ ਕਾਫ਼ੀਆਂ, ਸੀਹਰਫ਼ੀਆਂ, ਦੋਹੜੇ, ਬਾਰ੍ਹਾਂ ਮਾਹ, ਗੰਢਾਂ, ਅਠਵਾਰੇ ਆਦਿ ਕਾਵਿ ਰੂਪਾਂ ਵਿਚ ਲਿਖਿਆ ਮਿਲਦਾ ਹੈ। ਇਨ੍ਹਾਂ ਦਾ ਬਹੁਤਾ ਹਿੱਸਾ ਹੱਥ-ਲਿਖਤਾਂ ਵਿਚ ਤੇ ਵੱਖ-ਵੱਖ ਸਾਹਿਤ ਪ੍ਰੇਮੀਆਂ ਦੇ ਕਬਜ਼ੇ ਵਿਚ ਪਿਆ ਹੋਇਆ ਹੈ। ਉਸ ਦੀ ਸਾਰੀ ਕਾਵਿ-ਰਚਨਾ ਨੂੰ ਇਕੱਠੀ ਕਰਕੇ ਛਾਪਣ ਤੇ ਉਸ ਬਾਰੇ ਡੂੰਘੇਰੀ ਖੋਜ ਕਰਨ ਦੇ ਉਪਰਾਲੇ ਦੀ ਬਹੁਤ ਲੋੜ ਹੈ।

ਮੋਹਨ ਸਿੰਘ ਦੀਵਾਨਾ ਨੇ ਉਸ ਦੀਆਂ ਪੰਜਾਬੀ ਕਾਫ਼ੀਆਂ ਦਾ ਇਕ ਸੰਗ੍ਰਹਿ ਛਾਪਿਆ ਹੈ। ਉਸ ਤੋਂ ਬਿਨਾਂ ਪਿਆਰਾ ਸਿੰਘ ਪਦਮ, ਗੁਰਦੇਵ ਸਿੰਘ ਆਦਿ ਹੋਰ ਵਿਦਵਾਨਾਂ ਰਾਹੀਂ ਵੀ ਸਮੇਂ ਸਮੇਂ ਉਸ ਦੀਆਂ ਰਚਨਾਵਾਂ ਦੇ ਸੰਗ੍ਰਹਿ ਛਪਦੇ ਰਹੇ ਹਨ। ਉਸਦੀ ਰਚਨਾ ਬਹੁਤ ਸਮਾਂ ਲੋਕਾਂ ਦੀ ਜ਼ੁਬਾਨ ਉੱਤੇ ਚੜ੍ਹੀ ਰਹੀ ਹੋਣ ਕਰਕੇ ਕਈ ਥਾਵਾਂ ਉੱਤੇ ਉਸਦੇ ਕਲਾਮ ਵਿਚ ਪਾਠ-ਭੇਦ ਵੀ ਮਿਲਦੇ ਹਨ। ਇਸ ਸਮੇਂ ਤਕ ਬੁਲ੍ਹੇ ਸ਼ਾਹ ਦਾ ਜੋ ਕਲਾਮ ਛਾਪਿਆ ਜਾ ਚੁੱਕਾ ਹੈ ਉਸ ਦਾ ਵੇਰਵਾ ਇਸ ਪ੍ਰਕਾਰ ਹੈ: 156 ਕਾਫ਼ੀਆਂ, 3 ਸੀਹਰਫ਼ੀਆਂ, 48 ਦੋਹੜੇ, ਇਕ ਬਾਰਾਂ ਮਾਹ, 40 ਗੰਢਾਂ ਤੇ ਇਕ ਅਠਵਾਰਾ। ਪਰ ਬੁਲ੍ਹੇ ਸ਼ਾਹ ਦੀ ਪੰਜਾਬੀ ਸਾਹਿਤ ਜਗਤ ਵਿਚ ਵਧੇਰੇ ਪ੍ਰਸਿੱਧਤਾ ਕਾਫ਼ੀਆ ਸਦਕਾ ਹੋਈ ਹੈ।

ਸ਼ਮਸ਼ੇਰ ਸਿੰਘ ਅਸ਼ੋਕ ਨੇ ਉਸ ਦੀ ਕੁਝ ਹਿੰਦੀ ਕਵਿਤਾ ਵੀ ਦੱਸੀ ਹੈ।

# ਬੁਲ੍ਹੇ ਸ਼ਾਹ ਦੀ ਵਿਚਾਰਧਾਰਾ

## ਸੂਫ਼ੀ ਕਾਵਿ ਵਿਚ ਸਥਾਨ

ਮੱਧਕਾਲੀ ਪੰਜਾਬੀ ਸਾਹਿਤ ਵਿਚ ਗੁਰਬਾਣੀ ਤੇ ਕਿੱਸਾ-ਕਾਵਿ ਨੂੰ ਛੱਡ ਕੇ ਸਾਹਿਤ ਦਾ ਦੂਜਾ ਮਹੱਤਵਪੂਰਨ ਅੰਗ ਸੂਫ਼ੀ-ਕਾਵਿ ਹੈ। ਸੂਫ਼ੀ-ਕਾਵਿ ਕਈ ਸਦੀਆਂ ਦੇ ਸੰਘਣੇ ਖਿਲਾਰ ਵਿਚ ਫੈਲਿਆ ਹੋਇਆ ਹੈ। ਸਮੇਂ ਸਮੇਂ ਕਈ ਦਰਵੇਸ਼ ਕਵੀਆਂ ਨੇ ਇਸ ਦੇ ਨਿਰਮਾਣ ਤੇ ਅਮੀਰੀ ਵਿਚ ਆਪਣੇ ਆਪਣੇ ਵਿੱਤ ਮੁਜਬ ਹਿੱਸਾ ਪਾਇਆ। ਪਰੰਤੂ ਫਿਰ ਵੀ ਇਸ ਖੇਤਰ ਵਿਚ ਉੱਘੇ ਕੇਵਲ ਤਿੰਨ ਨਾਂ ਹੀ ਸਾਡੇ ਸਾਹਵੇਂ ਆਉਂਦੇ ਹਨ —ਬਾਬਾ ਸ਼ੇਖ਼ ਫ਼ਰੀਦ, ਸ਼ਾਹ ਹੁਸੈਨ ਅਤੇ ਬੁਲ੍ਹੇ ਸ਼ਾਹ।

ਨਿਰੋਲ ਕਾਵਿ ਅਨੁਭਵ ਤੇ ਕਾਵਿ ਗੁਣਾਂ ਦੀ ਦ੍ਰਿਸ਼ਟੀ ਤੋਂ ਉਤਾਂਹ ਭਾਵੇਂ ਬਾਬਾ ਸ਼ੇਖ਼ ਫ਼ਰੀਦ ਤੇ ਸ਼ਾਹ ਹੁਸੈਨ ਦੀ ਰਚਨਾ, ਬੁਲ੍ਹੇ ਦੀ ਰਚਨਾ ਨਾਲੋਂ ਕਈ ਪੱਖਾਂ ਵਿਚ ਸ੍ਰੇਸ਼ਟ ਮੰਨੀ ਜਾਵੇਗੀ ਪਰ ਜਿੱਥੋਂ ਤਕ ਸੂਫ਼ੀ ਸਾਹਿਤ ਅਤੇ ਸੂਫ਼ੀ ਪਰੰਪਰਾ ਦੀ ਪਾਲਣਾ ਦਾ ਸੰਬੰਧ ਹੈ, ਬੁਲ੍ਹੇ ਸ਼ਾਹ ਨਿਰਸੰਦੇਹ ਹੀ ਪੰਜਾਬੀ ਸੂਫ਼ੀ ਕਾਵਿ ਦਾ ਸਭ ਤੋਂ ਵੱਡਾ ਕਵੀ ਹੈ। ਲਾਜਵੰਤੀ ਰਾਮਾ ਕ੍ਰਿਸ਼ਨਾ ਤੇ ਹੋਰ ਕਈ ਵਿਦਵਾਨ ਬਿਨਾਂ ਕਿਸੇ ਮਤਭੇਦ ਦੇ ਇਸ ਵਿਚਾਰ ਦੇ ਧਾਰਨੀ ਹਨ। ਕਾਰਨ ਇਹ ਹੈ ਕਿ ਬੁਲ੍ਹੇ ਸ਼ਾਹ ਮੌਲਿਕ ਬਦੇਸ਼ੀ ਸੂਫ਼ੀਮਤ ਨੂੰ ਇਕ ਦਰਸ਼ਨ ਦੇ ਰੂਪ ਵਿਚ ਭਲੀ-ਭਾਂਤ ਪੇਸ਼ ਕਰਦਾ ਹੈ ਅਤੇ ਸੂਫ਼ੀਮਤ ਦੇ ਸਾਰੇ ਸਿੱਧਾਂਤ ਤੇ ਪਰੰਪਰਾ ਉਸ ਦੀ ਰਚਨਾ ਵਿਚੋਂ ਪ੍ਰਤੱਖ ਰੂਪ ਵਿਚ ਮਿਲ ਜਾਂਦੇ ਹਨ।

ਬਾਬਾ ਸ਼ੇਖ਼ ਫ਼ਰੀਦ ਸ਼ਕਰਗੰਜ ਨੂੰ ਪੰਜਾਬੀ ਵਿਚ ਸੂਫ਼ੀ ਕਾਵਿਧਾਰਾ ਦਾ ਮੋਢੀ ਮੰਨਿਆ ਜਾਂਦਾ ਹੈ। ਪਰੰਤੂ ਜੋ ਭਾਵ ਅੱਜ ਅਸੀਂ ਸੂਫ਼ੀਵਾਦ ਤੋਂ ਲੈਂਦੇ ਹਾਂ, ਉਸ ਅਨੁਸਾਰ ਬਾਬਾ ਫ਼ਰੀਦ ਨੂੰ ਸ਼ਾਇਦ ਹੀ ਸੂਫ਼ੀ ਕਿਹਾ ਜਾ ਸਕਦਾ ਹੈ। ਇਸਲਾਮ ਦਾ ਉਦਾਰਚਿਤ ਪ੍ਰਚਾਰਕ ਜ਼ਰੂਰ ਕਿਹਾ ਜਾ ਸਕਦਾ ਹੈ। ਫ਼ਰੀਦ ਜੀ ਦੀ ਕਵਿਤਾ ਵਿਚ ਉਪਦੇਸ਼ ਤੇ ਸਿੱਖਿਆ ਉੱਤੇ ਵਧੇਰੇ ਜ਼ੋਰ ਹੈ, ਜਿਸ ਵਿਚ ਮਨੁੱਖ ਨੂੰ ਚਰਿੱਤਰ ਉਸਾਰੀ ਲਈ ਸਬਰ, ਸ਼ੁਕਰ, ਹਲੀਮੀ, ਮਿਠਾਸ ਤੇ ਨੇਕੀ ਆਦਿ ਨੈਤਿਕ ਗੁਣ ਗ੍ਰਹਿਣ ਕਰਨ ਦੀ ਪ੍ਰੇਰਨਾ ਦਿੱਤੀ ਗਈ ਹੈ। ਇਸ ਸਿੱਖਿਆ ਦਾ ਸੋਮਾ ਧਾਰਮਿਕ ਵਿਸ਼ਵਾਸ, ਜੀਵਨ ਦੀ ਨਾਸ਼ਮਾਨਤਾ ਤੇ ਅੰਤਲੇ ਨਿਆਂ ਦਾ ਡਰ ਹੈ। ਬਾਬਾ ਫ਼ਰੀਦ ਦੇ ਨਿਜੀ ਅਨੁਭਵ ਵਿਚ ਉਦਾਸੀਨਤਾ ਦਾ ਰੰਗ ਪ੍ਰਧਾਨ ਹੈ ਪਰ ਇਸ ਵਿਚ ਸੂਫ਼ੀਆਂ ਵਾਲਾ ਤੀਬਰ ਰਹੱਸਵਾਦ ਤੇ ਅਦਵੈਤਵਾਦ ਦਾ ਅੰਕੁਰ ਨਹੀਂ ਫੁੱਟਿਆ। ਧਾਰਮਿਕ ਨਿਤਨੇਮ (ਰੋਜ਼ੇ, ਨਿਮਾਜ਼ ਆਦਿ ਸ਼ਰੀਅਤ ਦੇ ਅੰਗਾਂ) ਨੂੰ ਫ਼ਰੀਦ ਮਨੁੱਖੀ ਜੀਵਨ ਦਾ ਜ਼ਰੂਰੀ ਅੰਗ ਮੰਨਦਾ ਹੈ:

*ਫਰੀਦਾ ਬੇਨਿਵਾਜਾ ਕੁੱਤਿਆ, ਇਹ ਨ ਭਲੀ ਰੀਤਿ*
*ਕਬਹੀ ਚਲਿ ਨ ਆਇਆ, ਪੰਜੇ ਵਖਤੁ ਮਸੀਤਿ।*

ਡਾ. ਮੋਹਨ ਸਿੰਘ ਦੀਵਾਨਾ **ਫਰੀਦ ਦਰਸ਼ਨ** (ਰਚਿਤ ਡਾ. ਦੀਵਾਨ ਸਿੰਘ) ਦੇ ਮੁਖਬੰਧ ਵਿਚ ਲਿਖਦੇ ਹਨ ਕਿ ਫ਼ਰੀਦ ਜੀ ਦਰਵੇਸ਼ ਤਾਂ ਹਨ ਪਰ ਪੂਰਿਆਂ ਅਰਥਾਂ ਵਿਚ ਸੂਫ਼ੀ ਨਹੀਂ। ਜੇ ਸੂਫ਼ੀ ਮੰਨ ਵੀ ਲਿਆ ਜਾਵੇ ਤਾਂ ਪਹਿਲੇ ਇਤਿਹਾਸਕ ਪੜਾਅ ਦੇ ਸੂਫ਼ੀ ਸਨ ਜਿਸ ਪੜਾਅ ਉੱਤੇ ਤਪ, ਨਫ਼ਸਕੁਸ਼ੀ ਅਤੇ ਸ਼ਰੀਅਤ ਦੀ ਪਾਬੰਦੀ ਦੀ ਵਧੇਰੇ ਲੋੜ ਮੰਨੀ ਜਾਂਦੀ ਸੀ...ਫ਼ਰੀਦ ਨੇ ਹਿੰਦੁਸਤਾਨੀ ਪ੍ਰੇਮਾਭਗਤੀ, ਜੋਗ, ਵੇਦਾਂਤ ਆਦਿ ਦਾ ਵਰਣਨ ਨਾ ਕਰਨਾ ਹੀ ਉਚਿਤ ਸਮਝਿਆ।

ਇਤਿਹਾਸਕ ਕ੍ਰਮ ਅਨੁਸਾਰ ਸ਼ਾਹ ਹੁਸੈਨ ਸਾਡਾ ਦੂਜਾ ਪ੍ਰਸਿੱਧ ਸੂਫ਼ੀ ਕਵੀ ਮੰਨਿਆ ਗਿਆ ਹੈ। ਸ਼ਾਹ ਹੁਸੈਨ ਦੀਆਂ ਕਾਫ਼ੀਆਂ ਵਿਚ ਕੁਝ ਵਿਕੋਲਿਤਰੇ ਜਿਹੇ ਸੂਫ਼ੀ ਵਿਸ਼ਵਾਸ ਅਵੱਸ਼ ਹੀ ਮਿਲ ਜਾਂਦੇ ਹਨ। ਪਰੰਤੂ, ਉਸ ਵਿਚੋਂ ਸੂਫ਼ੀਮਤ ਦਾ ਕੋਈ ਸਪਸ਼ਟ ਤੇ ਸੰਪੂਰਨ ਬਿੰਬ ਜਿਸਦਾ ਤੱਤਸਾਰ ਬੁਲ੍ਹੇ ਸ਼ਾਹ ਦੀ ਹੇਠ ਲਿਖੀ ਟੂਕ ਵਿਚੋਂ ਮਿਲਦਾ ਹੈ, ਨਹੀਂ ਪ੍ਰਗਟ ਹੁੰਦਾ:

*ਸ਼ਰੀਅਤ ਸਾਡੀ ਮਾਈ ਹੈ*
*ਤਰੀਕਤ ਸਾਡੀ ਦਾਈ ਹੈ,*
*ਅੱਗੋਂ ਹੱਕ ਹਕੀਕਤ ਆਈ ਹੈ*
*ਤੇ ਮਾਰਫਤੋਂ ਕੁਝ ਪਾਇਆ ਹੈ।*

ਸ਼ਾਹ ਹੁਸੈਨ ਦੀ ਰਚਨਾ ਵਿਚੋਂ ਸੂਫ਼ੀ ਵਿਸ਼ਵਾਸਾਂ ਦੀ ਸਾਰਥਿਕ ਲੜੀ ਨੂੰ ਤਰਤੀਬ ਦੇਣੀ ਕਠਿਨ ਹੈ। ਆਪੇ ਦੀ ਪਛਾਣ ਲਈ ਜੋ ਸਾਧਨ ਵਰਤੇ ਜਾਂਦੇ ਹਨ, ਉਹਨਾਂ ਦਾ ਸਿਲਸਿਲੇਵਾਰ ਜ਼ਿਕਰ ਉਸਦੀ ਰਚਨਾ ਵਿਚ ਬਹੁਤ ਘੱਟ ਮਿਲਦਾ ਹੈ। ਅਸਲ ਵਿਚ ਉਹ ਸੂਫ਼ੀ ਨਾਲੋਂ ਮੁਸਲਮਾਨ ਦਰਵੇਸ਼ ਕਵੀ ਵਧੇਰੇ ਸੀ ਉਸ ਦੀਆਂ ਕਾਫ਼ੀਆਂ ਉਸ ਦੇ ਬਿਰਹਾ ਤੇ ਸਿਦਕ ਦੇ ਦਰਦੀਲੇ ਗੀਤ ਹਨ।

ਸ਼ਾਹ ਹੁਸੈਨ ਦੀ ਰਹੱਸਮਈ ਬਿੰਬਾਵਲੀ ਜਿਸ ਦੁਆਰਾ ਉਹ ਪ੍ਰਭੂ ਪ੍ਰੇਮ ਦੀਆਂ ਰਮਜ਼ਾਂ ਪ੍ਰਗਟਾਂਦਾ ਹੈ, ਨਿਰਸੰਦੇਹ ਤਸੱਵੁਫ਼ ਦੀ ਗਵਾਹੀ ਭਰਦੀ ਹੈ। ਫ਼ਾਰਸੀ ਸੂਫ਼ੀ ਕਵੀ ਵੀ ਆਪਣੀਆਂ ਗੁੱਝੀਆਂ ਰਹੱਸਵਾਦੀ ਰਮਜ਼ਾਂ ਨੂੰ ਸ਼ਿੰਗਾਰਰਸੀ ਤੇ ਹਾਲਾਵਾਦੀ ਬਿੰਬਾਵਲੀ ਜਿਵੇਂ ਸ਼ਰਾਬ, ਸਾਕੀ, ਪਿਆਲਾ, ਮਸਤੀ, ਜ਼ੁਲਫ਼ ਤੇ ਮਾਸ਼ੂਕ ਆਦਿ ਦੇ ਮਾਧਿਅਮ ਦੁਆਰਾ ਵਿਅਕਤ ਕਰਦੇ ਹਨ। ਇਹ ਸੰਕੇਤਕ ਸ਼ਬਦ-ਜਾਲ ਉਨ੍ਹਾਂ ਦੇ ਤਸੱਵੁਫ਼ ਦਾ ਵਿਸ਼ੇਸ਼ ਅੰਗ ਸਨ ਕਿਉਂਕਿ ਇਸ ਨਾਲ ਉਨ੍ਹਾਂ ਦਾ ਰਹੱਸਵਾਦ ਹੋਰ ਰਹੱਸਮਈ ਹੋ ਜਾਂਦਾ ਸੀ। ਸ਼ਾਹ ਹੁਸੈਨ ਵਿਚ ਵੀ ਤਸੱਵੁਫ਼ ਦੀ ਇਹ ਵਿਸ਼ੇਸ਼ ਰੁਚੀ ਪ੍ਰਾਪਤ ਹੈ। ਅੰਤਰ ਕੇਵਲ ਇਹ ਹੈ ਕਿ ਉਸਦੀ ਬਿੰਬਾਵਲੀ ਅਥਵਾ ਸੰਕੇਤਾਵਲੀ ਬਿਦੇਸ਼ੀ ਨਹੀਂ ਸਗੋਂ ਨਿਰੋਲ ਆਪਣੇ ਆਲੇ ਦੁਆਲੇ ਤੇ ਕਿਰਸਾਨੀ ਜੀਵਨ ਦੀਆਂ ਵਸਤਾਂ, ਜਿਵੇਂ ਤ੍ਰਿੰਞਣ, ਚਰਖਾ, ਪੂਣੀ, ਤਕਲਾ, ਤੰਦਾਂ, ਦਾਜ, ਪੱਛੀ, ਬਾਇੜ, ਕੱਤਣਾ ਤੇ ਹੀਰ ਰਾਂਝੇ ਆਦਿ ਨਾਲ ਸੰਬੰਧਿਤ ਹੈ। ਫ਼ਾਰਸੀ ਵਰਗਾ ਸ਼ਿੰਗਾਰ ਰਸ ਇਸ ਬਿੰਬਾਵਲੀ ਵਿਚ ਵੀ ਮਿਲ ਜਾਂਦਾ ਹੈ। ਪਰੰਤੂ ਤਸੱਵੁਫ਼ ਦੀ ਇਸ ਵਿਸ਼ੇਸ਼ ਰੂਪਕ ਰੁਚੀ ਦੇ ਆਧਾਰ ਉੱਤੇ ਸ਼ਾਹ ਹੁਸੈਨ ਨੂੰ ਪੰਜਾਬੀ ਦਾ ਸਭ ਤੋਂ ਵੱਡਾ ਸੂਫ਼ੀ ਕਵੀ ਨਹੀਂ ਮੰਨਿਆ ਜਾ ਸਕਦਾ। ਰਹੱਸਵਾਦੀ ਬਿੰਬਾਵਲੀ ਦੀ ਇਹ ਰੁਚੀ ਆਪਣੇ ਸਿਖ਼ਰ ਉੱਤੇ ਬੁਲ੍ਹੇ ਸ਼ਾਹ ਦੇ ਕਾਵਿ ਵਿਚ ਹੀ ਮਿਲਦੀ ਹੈ। ਉਹ ਤਾਂ ਸਗੋਂ ਫ਼ਾਰਸੀ ਦੀ

ਹਾਲਾਵਾਦੀ ਪਰੰਪਰਾ ਨੂੰ ਵੀ ਅਪਨਾਉਣ ਤੋਂ ਸੰਕੋਚ ਨਹੀਂ ਕਰਦਾ ਜਿਵੇਂ ਕਿ ਹੇਠ ਲਿਖੀ ਟੂਕ ਤੋਂ ਪ੍ਰਤੱਖ ਹੈ:

*ਕਲਾਲਾਂ ਦੇ ਘਰ ਤੇਰੇ ਪਾਸੇ,*
*ਉਥੋਂ ਆਵਣ ਮਸਤ ਪਿਆਲੇ*
*ਭਰ ਭਰ ਪੀਵਣ ਪਿਆਲੇ ਕਾਸੇ*
*ਤੂੰ ਵੇਖ ਜੀਆ ਲਲਚਾਇੰਗਾ।*

ਰਹੱਸਮਈ ਬਿੰਬਾਵਲੀ ਦੀਆਂ ਪੂਰਣ ਸੰਭਾਵਨਾਵਾਂ ਬੁਲ੍ਹੇ ਸ਼ਾਹ ਦੇ ਕਾਵਿ ਵਿਚ ਹੀ ਸਾਕਾਰ ਹੁੰਦੀਆਂ ਹਨ ਤੇ ਇਸ ਕਾਰਨ ਉਸ ਨੂੰ ਪੰਜਾਬੀ ਸੂਫ਼ੀ ਕਾਵਿ ਦਾ ਸਭ ਤੋਂ ਵੱਡਾ ਕਵੀ ਕਿਹਾ ਜਾ ਸਕਦਾ ਹੈ।

## ਵਿਚਾਰਧਾਰਾ

ਵਿਚਾਰਧਾਰਾ ਦੇ ਪੱਖ ਤੋਂ ਬੁਲ੍ਹੇ ਵਿਚ ਪੁਰਾਤਨ ਤੇ ਨਵੇਂ ਸੂਫ਼ੀਆਂ ਦੇ ਸਭ ਅਧਿਆਤਮਕ ਗੁਣ ਪਾਏ ਜਾਂਦੇ ਹਨ ਅਤੇ ਉਸ ਦੀ ਰਚਨਾ ਵਿਚ ਪੁਰਾਤਨ ਤੇ ਨਵੇਂ ਪ੍ਰਭਾਵ ਤੱਤ ਰੂਪ ਵਿਚ ਮਿਲਦੇ ਹਨ। ਬੁਲ੍ਹੇ ਸ਼ਾਹ ਵੀ ਸ਼ਾਹ ਹੁਸੈਨ ਵਾਂਗ ਇਕ ਅਦਵੈਤਵਾਦੀ ਸੂਫ਼ੀ ਸੀ। ਉਸ ਨੇ ਰੱਬ ਤੇ ਜੀਵਆਤਮਾ ਦੀ ਏਕਤਾ ਤੇ ਅਭੇਦਤਾ ਦੇ ਗੀਤ ਗਾਏ ਹਨ। ਉਸ ਦਾ ਬਾਕੀ ਸੂਫ਼ੀਆਂ ਵਾਂਗ ਇਹ ਹੀ ਵਿਚਾਰ ਹੈ ਕਿ ਰੱਬ ਦੀ ਪ੍ਰਾਪਤੀ ਦਾ ਸਭ ਤੋਂ ਸੌਖੇਰਾ ਤੇ ਠੀਕ ਢੰਗ ਇਸ਼ਕ ਹੈ। ਉਹ ਚਾਹੁੰਦਾ ਹੈ ਕਿ ਸ਼ਰ੍ਹਾ ਤੋਂ ਉਤਾਂਹ ਉੱਠ ਕੇ ਆਤਮਿਕ ਤੌਰ 'ਤੇ ਪ੍ਰਭੂ ਦੇ ਰਹੱਸ ਨੂੰ ਮਾਣਿਆ ਜਾਵੇ। ਉਹ ਇਕ ਗਾਉਣ ਨੱਚਣ ਵਾਲਾ ਮਸਤ ਕਲੰਦਰ ਸੂਫ਼ੀ ਸੀ, ਜਿਸ ਨੇ ਮੁਸਲਮਾਨੀ ਸ਼ਰਾ-ਸ਼ਰੀਅਤ ਤੇ ਵਿਖਾਵੇ ਦੇ ਧਰਮ ਦਾ ਨਾ ਕੇਵਲ ਤਿਆਗ ਕੀਤਾ ਸਗੋਂ ਇਸ ਦਾ ਵਿਰੋਧ ਵੀ ਕੀਤਾ। ਨਿਸ਼ੰਗਤਾ, ਨਿਝੱਕਤਾ ਅਤੇ ਨਿਧੜਕਤਾ ਦੇ ਪੱਖੋਂ ਉਹ ਸ਼ਾਹ ਹੁਸੈਨ ਤੋਂ ਕਈ ਕਦਮ ਅਗੇਰੇ ਹੈ। ਉਸ ਦਾ ਵਿਚਾਰ ਹੈ ਕਿ ਪ੍ਰਾਣੀ ਮੁਰਸ਼ਦ ਦੀ ਟੇਕ ਲੈ ਕੇ ਰੱਬ ਵਿਚ ਆਪਣੇ ਮਨ ਨੂੰ ਜੋੜ ਕੇ ਅਭੇਦਤਾ ਪ੍ਰਾਪਤ ਕਰੇ। ਦੁਨਿਆਵੀ ਵਸਤਾਂ ਨਾਲ ਉਸ ਨੂੰ ਮੋਹ ਨਹੀਂ ਪਾਉਣਾ ਚਾਹੀਦਾ, ਕਿਉਂਕਿ ਇਨ੍ਹਾਂ ਪਦਾਰਥਕ ਵਸਤਾਂ ਦੀ ਸੁੰਦਰਤਾ ਕੁਸੰਭੇ ਵਰਗੀ ਝੂਠੀ ਤੇ ਵਕਤੀ ਹੈ, ਸਦੀਵੀ ਨਹੀਂ:

*ਮੈਂ ਕੁਸੰਭੜਾ ਚੁਗ ਚੁਗ ਹਾਰੀ ਨੀ,*
*ਮੈਂ ਕੁਸੰਭੜਾ ਚੁਗ ਚੁਗ ਹਾਰੀ।*
*ਏਸ ਕੁਸੰਭੜੇ ਦੇ ਫਲ ਨੇ ਭਲਰ,*
*ਅੜ ਅੜ ਚੁੰਨੜੀ ਪਾੜੀ।*

## ਪ੍ਰਭੂ ਦੀ ਸਰਬ ਵਿਆਪਕਤਾ

ਪ੍ਰਭੂ ਇਕ ਹੈ ਤੇ ਇਸ ਦੇ ਕਈ ਨਾਂ ਹਨ। ਸਾਰੇ ਸੂਫ਼ੀ ਕਵੀਆਂ ਨੇ ਇਸ ਗੱਲ ਨੂੰ ਮੰਨਿਆ ਹੈ। ਬੁਲ੍ਹਾ ਵੀ ਇਹੋ ਕਹਿੰਦਾ ਹੈ ਕਿ ਪ੍ਰਭੂ ਇਕ ਹੈ ਤੇ ਵੱਖ ਵੱਖ ਧਰਮਾਂ ਦੇ ਪ੍ਰਚਾਰਕਾਂ ਨੇ ਇਸ ਦੇ ਵੱਖ ਵੱਖ ਨਾਂ ਰੱਖੇ ਹਨ। ਕੋਈ ਉਸ ਨੂੰ ਰਾਮ, ਕੋਈ ਕ੍ਰਿਸ਼ਨ,

ਕੋਈ ਹਾਜੀ ਤੇ ਕੋਈ ਕੁਝ ਹੋਰ ਕਹਿੰਦਾ ਹੈ। ਇਸ ਤਰ੍ਹਾਂ ਪ੍ਰਭੂ ਨੂੰ ਵੱਖ-ਵੱਖ ਧਰਮਾਂ ਵਿਚ ਵੱਖਰੇ-ਵੱਖਰੇ ਨਾਵਾਂ ਨਾਲ ਯਾਦ ਕੀਤਾ ਜਾਂਦਾ ਹੈ। ਜੇ ਹਿੰਦੂ ਉਸ ਨੂੰ ਬਿੰਦਰਾਬਨ ਦਾ ਵਾਸੀ ਸਮਝਦੇ ਹਨ ਤਾਂ ਮੁਸਲਮਾਨ ਉਸ ਨੂੰ ਮੱਕੇ ਵੱਸਦਾ ਦੱਸਦੇ ਹਨ:

*ਬਿੰਦਰਾਬਨ ਵਿਚ ਗਊ ਚਰਾਏ।*
*ਮੱਕੇ ਦਾ ਹਾਜੀ ਬਣ ਜਾਏ।*
*ਲੰਕਾ ਚੜ੍ਹ ਕੇ ਨਾਦ ਵਜਾਏ।*
*ਵਾਹ ਵਾਹ ਕਿਹਾ ਰੰਗ ਬਣ ਬਣ ਆਈਦਾ।*

ਪਰੰਤੂ, ਉਹ ਸਰਬ-ਵਿਆਪਕ ਹੈ। ਭਾਵੇਂ ਉਸ ਨੂੰ ਵੱਖ-ਵੱਖ ਨਾਵਾਂ ਜਾਂ ਵੱਖ-ਵੱਖ ਧਾਰਮਿਕ ਅਸਥਾਨਾਂ ਤੇ ਵੱਸਦਾ ਦੱਸਿਆ ਜਾਂਦਾ ਹੈ, ਪਰ ਅਸਲ ਵਿਚ ਉਸ ਦਾ ਨਿਵਾਸ ਅਸਥਾਨ, ਇਨਸਾਨ ਦਾ ਹਿਰਦਾ ਹੀ ਹੈ। ਉਹ ਹਰ ਜੀਵ ਜਾਂ ਪ੍ਰਾਣੀ ਦੇ ਹਿਰਦੇ ਵਿਚ ਵੱਸਦਾ ਹੈ।

## ਇਸ਼ਕ ਦਾ ਮਹੱਤਵ

ਬੁਲ੍ਹਾ ਪ੍ਰੇਮ-ਮਾਰਗ ਦਾ ਪਾਂਧੀ ਸੀ। ਪੰਜਾਬੀ ਸੂਫ਼ੀ ਸਾਧਕ ਅਲਸ਼ਿਬਲੀ ਦੇ ਕਥਨ ਅਨੁਸਾਰ, "ਪ੍ਰੇਮ ਪ੍ਰਜਵਲਤ ਅਗਨੀ ਵਾਂਗ ਹੈ ਜਿਹੜੀ ਪ੍ਰੇਮੀ ਪ੍ਰੇਮਿਕਾ ਦੀ ਇੱਛਾ ਤੋਂ ਸਿਵਾ ਹਿਰਦੇ ਦੀਆਂ ਸਭ ਵਸਤੂਆਂ ਨੂੰ ਸਾੜ ਕੇ ਸੁਆਹ ਕਰ ਦੇਂਦੀ ਹੈ।" ਨਿਸ਼ਕਾਮ ਪ੍ਰੇਮ ਮਨੁੱਖ ਵਿਚੋਂ ਦੁਨਿਆਵੀ ਹਉਮੈ ਨੂੰ ਖ਼ਤਮ ਕਰਕੇ ਸ੍ਰਿਸ਼ਟੀ ਦੀ ਅਨੰਤ ਤੇ ਅਨਾਦਿ ਸੱਤਾ ਵਿਚ ਅਭੇਦਤਾ ਦੀ ਪ੍ਰਾਪਤੀ ਵਿਚ ਸਹਾਈ ਬਣਦਾ ਹੈ। ਇਹੋ ਕਾਰਣ ਹੈ ਕਿ ਬੁਲ੍ਹਾ ਵੀ ਕਰਮ-ਕਾਂਡ ਦੇ ਚੱਕਰ ਵਿਚ ਨਹੀਂ ਫਸਦਾ ਅਤੇ ਪ੍ਰੇਮ ਨੂੰ ਆਪਣਾ ਸਰਬ ਸ੍ਰੇਸ਼ਟ ਧਰਮ ਮੰਨਦਾ ਹੋਇਆ ਹਉਮੈ ਦੇ ਨਾਸ਼ ਦੀ ਪ੍ਰੇਰਨਾ ਦਿੰਦਾ ਹੈ। ਜਿਵੇਂ ਹੇਠ ਲਿਖੀਆਂ ਟੂਕਾਂ ਤੋਂ ਸਿੱਧ ਹੈ:

*ਜਾ ਮੈਂ ਸਬਕ ਇਸ਼ਕ ਦਾ ਪੜ੍ਹਿਆ*
*ਮਸਜਦ ਕੋਲੋਂ ਜਿਉੜਾ ਡਰਿਆ*
*ਭੱਜ ਭੱਜ ਠਾਕੁਰਦੁਆਰੇ ਵੜਿਆ*
*ਘਰ ਵਿਚ ਪਾਇਆ ਮਹਿਰਮ ਯਾਰ।*
*ਇਸ਼ਕ ਦੀ ਨਵੀਉਂ ਨਵੀਂ ਬਹਾਰ।*

*ਜਾ ਮੈਂ ਰਮਜ਼ ਇਸ਼ਕ ਦੀ ਪਾਈ*
*ਮੈਂ ਨਾ ਤੂਤੀ ਮਾਰ ਗਵਾਈ*
*ਅੰਦਰ ਬਾਹਰ ਹੋਈ ਸਫ਼ਾਈ*
*ਜਿਤ ਵਲ ਵੇਖਾਂ ਯਾਰੋ ਯਾਰ*
*ਇਸ਼ਕ ਦੀ ਨਵੀਉਂ ਨਵੀਂ ਬਹਾਰ।*

## ਸੱਚੇ ਇਸ਼ਕ ਦੀ ਮਰਯਾਦਾ

ਸੂਫ਼ੀਮਤ ਵਿਚ ਇਸ਼ਕ ਮਜਾਜੀ ਨੂੰ ਇਸ਼ਕ ਹਕੀਕੀ ਦੀ ਨੀਂਹ ਮੰਨਿਆ ਗਿਆ

ਹੈ। ਇਹੋ ਕਾਰਣ ਹੈ ਕਿ ਬੁਲ੍ਹਾ ਵੀ ਆਪਣੇ ਰੱਬੀ ਪ੍ਰੇਮ ਨੂੰ ਦੁਨਿਆਵੀ ਪ੍ਰੇਮ ਦੇ ਰੂਪਕਾਂ ਦੁਆਰਾ ਪ੍ਰਗਟ ਕਰਦਾ ਹੈ। ਗੁਰਬਾਣੀ, ਬਾਬਾ ਫ਼ਰੀਦ ਤੇ ਸ਼ਾਹ ਹੁਸੈਨ ਦੀ ਰਚਨਾ ਵਿਚ ਵੀ ਇਹ ਰੁਚੀ ਮਿਲਦੀ ਹੈ। ਸੂਫ਼ੀ ਮਰਯਾਦਾ ਪਰਮਾਤਮਾ ਨਾਲ ਬਰਾਬਰੀ ਦੀ ਪੱਧਰ ਉੱਤੇ ਸੱਚਾ ਇਸ਼ਕ ਕਰਨ ਦੀ ਹੈ ਤੇ ਇਹ ਰੁਚੀ ਆਪਣੇ ਭਰਪੂਰ ਰੂਪ ਵਿੱਚ ਬੁਲ੍ਹੇ ਸ਼ਾਹ ਦੀਆਂ ਕਾਫ਼ੀਆਂ ਵਿਚ ਮਿਲਦੀ ਹੈ। ਪਰਮਾਤਮਾ ਨਾਲ ਗਿਲੇ, ਸ਼ਿਕਵੇ, ਮਿਹਣੇ, ਉਲ੍ਹਾਮੇ ਉਸ ਦੇ ਇਸ਼ਕ ਦਾ ਜ਼ਰੂਰੀ ਅੰਗ ਹਨ। "ਬੱਸ ਕਰ ਜੀ ਹੁਣ ਬੱਸ ਕਰ ਜੀ" ਵਾਲੀ ਕਾਫ਼ੀ ਜੋ ਉਸ ਨੇ ਆਪਣੇ ਰੁੱਸੇ ਹੋਏ ਮੁਰਸ਼ਦ ਨੂੰ ਮਨਾਉਣ ਲਈ ਲਿਖੀ, ਉਸ ਦੇ ਇਸ ਰੰਗ ਦੀ ਪ੍ਰਸਿੱਧ ਉਦਾਹਰਣ ਹੈ। ਸ਼ਾਹ ਹੁਸੈਨ ਵਿਚ ਇਹ ਰੁਚੀ ਬਹੁਤ ਮੱਧਮ ਹੈ, ਕਿਤੇ ਕਿਤੇ ਹੀ ਵੇਖਣ ਵਿਚ ਆਉਂਦੀ ਹੈ। ਉਹ ਵਧੇਰੇ ਕਰਕੇ ਗੁਰਬਾਣੀ ਦੀ ਰੀਤੀ ਉੱਤੇ ਹੀ ਚਲਦਾ ਹੈ ਅਤੇ ਆਪਣੇ ਆਪ ਨੂੰ ਇਕ ਨਿਮਾਣੀ ਇਸਤਰੀ ਦੇ ਰੂਪ ਵਿਚ ਵੇਖਦਾ ਹੈ। ਬੁਲ੍ਹੇ ਵਿਚ ਰੁਮਾਂਸ ਤੇ ਰਹੱਸਵਾਦ ਦਾ ਇਹ ਮੇਲ ਸੂਫ਼ੀ ਪਰੰਪਰਾ ਦੇ ਵਿਸ਼ੇ ਦੇ ਅਨੁਕੂਲ ਹੈ।

ਬੁਲ੍ਹਾ ਪ੍ਰਭੂ ਦੀ ਪ੍ਰਾਪਤੀ ਲਈ ਇਕੋ ਇਕ ਰਸਤਾ ਇਸ਼ਕ ਨੂੰ ਹੀ ਦੱਸਦਾ ਹੈ। ਬੁਲ੍ਹੇ ਦੀ ਸੂਫ਼ੀ ਆਤਮਾ ਉਸ ਵਿਚ ਅਭੇਦ ਹੋ ਜਾਣਾ ਚਾਹੁੰਦੀ ਹੈ। ਉਹ ਇਸ ਅਭੇਦਤਾ ਲਈ ਕਿਸੇ ਧਾਰਮਿਕ ਸ਼ਰੀਅਤ ਦੀ ਲੋੜ ਨਹੀਂ ਮੰਨਦਾ ਤੇ ਕੇਵਲ ਉਸ ਨਾਲ ਇਸ਼ਕ ਕਰਨ ਦੀ ਲੋੜ ਨੂੰ ਮਹਿਸੂਸ ਕਰਦਾ ਹੋਇਆ ਕਹਿੰਦਾ ਹੈ:

*ਸ਼ਰ੍ਹਾ ਕਹੇ ਚੱਲ ਪਾਸ ਮੁੱਲਾਂ ਦੇ,*
*ਸਿੱਖ ਲੈ ਅਦਬ ਅਦਾਬਾਂ ਨੂੰ।*
*ਇਸ਼ਕ ਕਹੇ ਇਕ ਅਲਫ਼ ਬਥੇਰਾ,*
*ਠੱਪ ਰੱਖ ਹੋਰ ਕਿਤਾਬਾਂ ਨੂੰ।*

ਬੁਲ੍ਹਾ ਇਸ਼ਕ ਹਕੀਕੀ ਦੀ ਪ੍ਰਾਪਤੀ ਲਈ ਇਸ਼ਕ ਮਜਾਜ਼ੀ ਰਾਹ ਅਪਣਾਉਣ ਉੱਤੇ ਜ਼ੋਰ ਦਿੰਦਾ ਹੈ। ਉਹ ਇਹ ਸਮਝਦਾ ਹੈ ਕਿ ਇਸ਼ਕ ਮਜਾਜ਼ੀ ਤੋਂ ਬਿਨਾਂ ਇਸ਼ਕ ਹਕੀਕੀ ਨਹੀਂ ਪ੍ਰਾਪਤ ਹੋ ਸਕਦਾ। ਇਸ਼ਕ ਮਜਾਜ਼ੀ ਇਕ ਦਾਤੇ ਦੀ ਨਿਆਈਂ ਹੈ ਤੇ ਉਸ ਰਾਹੀਂ ਹੀ ਪ੍ਰਭੂ ਤਕ ਪਹੁੰਚ ਕੀਤਾ ਜਾ ਸਕਦੀ ਹੈ:

*ਜਿਚਰ ਨਾ ਇਸ਼ਕ ਮਜਾਜ਼ੀ ਲਾਗੇ।*
*ਸੂਈ ਸੀਵੇ ਨਾ ਬਿਨ ਧਾਗੇ।*
*ਇਸ਼ਕ ਮਜਾਜ਼ੀ ਦਾਤਾ ਹੈ।*
*ਜਿਸ ਪਿੱਛੇ ਮਸਤ ਹੋ ਜਾਤਾ ਹੈ।*

ਬੁਲ੍ਹਾ ਇਸ਼ਕ ਦੀ ਮਹੱਤਤਾ ਨੂੰ ਪ੍ਰਗਟ ਕਰਦਾ ਹੋਇਆ ਕਹਿੰਦਾ ਹੈ ਕਿ ਜਿਨ੍ਹਾਂ ਦੇ ਹੱਡਾਂ ਵਿਚ ਇਸ਼ਕ ਰਚ ਜਾਂਦਾ ਹੈ ਉਹ ਜੀਉਂਦਿਆਂ ਹੀ ਮਰਨਾ ਸਿੱਖ ਲੈਂਦੇ ਹਨ, ਭਾਵ ਉਨ੍ਹਾਂ ਦੀ ਕੁਰਬਾਨੀ ਢੇਰ ਹੁੰਦੀ ਹੈ:

*ਇਸ਼ਕ ਜਿਨ੍ਹਾਂ ਦੇ ਹੱਡੀਂ ਪੈਂਦਾ।*
*ਸੋਈ ਜੀਵਿਤ ਮਰ ਜਾਂਦਾ।*

ਸਾਈਂ ਬੁਲ੍ਹੇ ਸ਼ਾਹ ਇਸ਼ਕ ਹਕੀਕੀ ਨੂੰ ਇਸ਼ਕ ਮਜਾਜ਼ੀ ਵਿਚ ਰੰਗਦਿਆਂ ਪ੍ਰਭੂ

ਦੇ ਵਿਛੋੜੇ ਨੂੰ ਇਕ ਬਿਰਹਣ ਦੇ ਵਿਛੋੜੇ ਰਾਹੀਂ ਪ੍ਰਗਟ ਕਰਦਾ ਹੈ:

*ਮਾਹੀ ਛਿੜ ਪਿਆ ਨਾਲ ਮਹੀਂ ਦੇ,*
*ਅੜੀਓ ਕੱਤਣ ਕਿੱਥੋਂ ਭਾਵੇ।*
*ਜਿੱਤ ਵੱਲ ਯਾਰ ਉੱਤੇ ਵੱਲ ਅੱਖੀਆਂ,*
*ਮੇਰਾ ਦਿਲ ਬੇਲੇ ਨੂੰ ਧਾਵੇ।*

ਇਸ਼ਕ ਰਾਹੀਂ ਆਸ਼ਕ ਨੂੰ, ਸਦਾ ਆਪਣੇ ਮਾਸ਼ੂਕ ਦੇ ਮਿਲਣ ਦੀ ਤਾਂਘ ਉਤਪੰਨ ਹੁੰਦੀ ਹੈ। ਇਸ ਤਾਂਘ ਰਾਹੀਂ ਉਹ ਸਭ ਕੁਝ ਭੁੱਲ ਜਾਂਦਾ ਹੈ ਤੇ ਫੇਰ ਉਸ ਕੋਲ ਦਲੀਲਬਾਜ਼ੀ ਕਰਨ ਦੀ ਸ਼ਕਤੀ ਵੀ ਨਹੀਂ ਰਹਿੰਦੀ:

*ਜਿਸ ਨੇ ਵੇਸ ਇਸ਼ਕ ਦਾ ਕੀਤਾ,*
*ਧੁਰ ਦਰਬਾਰੋਂ ਫਤਵਾ ਲੀਤਾ,*
*ਜਦੋਂ ਹਜ਼ੂਰ ਪਿਆਲਾ ਪੀਤਾ,*
*ਕੁਝ ਨਾ ਰਿਹਾ ਸਵਾਲ ਜਵਾਬ।*

ਪਰ ਇਸ਼ਕ ਨੂੰ ਉਹ ਕੋਈ ਸਾਧਾਰਨ ਖੇਡ ਨਹੀਂ ਸਮਝਦਾ। ਉਸ ਅਨੁਸਾਰ ਇਸ਼ਕ ਨੂੰ ਸਿਰ ਧੜ ਦੀ ਬਾਜ਼ੀ ਲਾ ਕੇ ਕਮਾਇਆ ਜਾ ਸਕਦਾ ਹੈ। ਉਹ ਕਹਿੰਦਾ ਹੈ ਕਿ ਪ੍ਰੇਮ ਦੀ ਪ੍ਰਾਪਤੀ ਲਈ ਜੇ ਆਰਿਆਂ ਨਾਲ ਸਿਰ ਚਰਵਾਣਾ ਪਵੇ, ਸੂਲੀ ਉੱਤੇ ਚੜ੍ਹਨਾ ਪਵੇ, ਸੀਸ ਕਟਵਾਣਾ ਪਵੇ ਤਾਂ ਕਿਸੇ ਤਰ੍ਹਾਂ ਦੀ ਪ੍ਰਵਾਹ ਨਹੀਂ ਕਰਨੀ ਚਾਹੀਦੀ। ਇਸ਼ਕ ਦੇ ਸਾਹਮਣੇ ਇਹ ਸਾਰੇ ਮਾਮੂਲੀ ਕਸ਼ਟ ਹਨ ਤੇ ਇਸ਼ਕ ਖਰੀਦਣ ਲਈ ਇਹ ਸਾਰੀਆਂ ਕੀਮਤਾਂ ਤੁਛ ਹਨ:

*ਉਥੇ ਇਕਨਾ ਪੋਸਤ ਲਹਾਈਦਾ।*
*ਇਕ ਆਰਿਆਂ ਨਾਲ ਚਿਰਾਈਦਾ।*
*ਇਕ ਸੂਲੀ ਪਕੜ ਪੜ੍ਹਾਈਦਾ।*
*ਉਥੇ ਤੂੰ ਵੀ ਸੀਸ ਕਟਾਵੇਂਗਾ।*
*ਬੁਲ੍ਹਾ ਸ਼ਾਹ ਦੀ ਪੈਰੀਂ ਪੜ੍ਹੀਏ,*
*ਸੀਸ ਕਟਾ ਕਰ ਧਰੀਏ।*

ਬੁਲ੍ਹੇ ਨੇ ਇਸ਼ਕ ਨੂੰ "ਅੱਲਾਹ ਦੀ ਜ਼ਾਤ" ਅਤੇ "ਲੋਕਾਂ ਦਾ ਮਿਹਣਾ" ਦੱਸਿਆ ਹੈ:

*ਇਸ਼ਕ ਅੱਲਾਹ ਦੀ ਜ਼ਾਤ*
*ਲੋਕਾਂ ਦਾ ਮਿਹਣਾ।*

ਬੁਲ੍ਹੇ ਦਾ ਵਿਚਾਰ ਹੈ ਕਿ ਪ੍ਰਭੂ ਦੇ ਇਸ਼ਕ ਵਿਚ ਰੰਗਿਆ ਹੋਇਆ ਵਿਅਕਤੀ ਜਦ ਆਪਣੇ ਆਪ ਨੂੰ ਭੁੱਲ ਜਾਂਦਾ ਹੈ ਤਾਂ ਉਸ ਸਮੇਂ ਉਸ ਦੇ ਵੱਸ ਕੁਝ ਨਹੀਂ ਰਹਿੰਦਾ। ਉਸ ਵੇਲੇ ਉਹ ਜੋ ਕੁਝ ਕਰਦਾ ਹੈ ਉਹ ਸਭ ਕੁਝ ਪ੍ਰਭੂ ਹੀ ਕਰਵਾ ਰਿਹਾ ਹੁੰਦਾ ਹੈ। ਕਈ ਵਾਰ ਸਾਧਾਰਨ ਲੋਕ ਇਸ਼ਕ ਵਿਚ ਰੰਗੇ ਹੋਏ ਇਨਸਾਨ ਨੂੰ ਕਮਲਾ ਜਾਂ ਝੱਲਾ

ਵੀ ਕਹਿਣ ਲੱਗ ਪੈਂਦੇ ਹਨ ਤੇ ਉਸ ਨੂੰ ਸਜ਼ਾਵਾਂ ਦਿੰਦੇ ਹਨ। ਬੁਲ੍ਹਾ ਕਹਿੰਦਾ ਹੈ ਇਹੋ ਕੁਝ ਹੀ ਮਨਸੂਰ ਨਾਲ ਹੋਇਆ ਸੀ। ਪ੍ਰਭੂ ਦੀ ਇਕਮਿੱਕਤਾ ਸਦਕਾ ਹੀ ਮਨਸੂਰ ਤੋਂ "ਅਨਲਹੱਕ" ਦਾ ਨਾਹਰਾ ਲੱਗਿਆ ਸੀ। ਬੁਲ੍ਹਾ ਕਹਿੰਦਾ ਹੈ ਕਿ ਮੇਰੇ ਨਾਲ ਵੀ ਇਹੋ ਕੁਝ ਵਾਪਰਿਆ ਏ। ਮੈਂ ਪ੍ਰਭੂ ਦਾ ਆਸ਼ਕ ਹਾਂ ਤੇ ਉਸ ਦੀ ਪ੍ਰਾਪਤੀ ਲਈ ਆਪਣੇ ਆਪ ਤੋਂ ਗਵਾਚ ਗਿਆ ਹਾਂ ਪਰ ਇਸ ਝੱਲਪੁਣੇ ਦਾ ਜ਼ਿੰਮੇਵਾਰ ਮੈਂ ਖ਼ੁਦ ਨਹੀਂ ਹਾਂ ਤੇ ਇਹ ਸਭ ਕੁਝ ਪ੍ਰਭੂ ਹੀ ਮੈਥੋਂ ਕਰਵਾ ਰਿਹਾ ਹੈ:

*ਰਹੁ ਇਸ਼ਕਾ ਕੀ ਕਰੇਂ ਅਖਾੜੇ।*
*ਸ਼ਾਹ ਮਨਸੂਰ ਸੂਲੀ ਤੇ ਚਾੜ੍ਹੇ।*
*ਆਣ ਬਣੀ ਜਦ ਨਾਲ ਅਸਾਡੇ।*
*ਬੁਲ੍ਹੇ ਮੂੰਹ ਤੋਂ ਲੋਈ ਲਾਹੀ।*
*ਵੇਖੋ ਨੀ ਕੀ ਕਰ ਗਿਆ ਮਾਹੀ।*
*ਮੈਨੂੰ ਕੀ ਹੋਇਆ ਕਿਉਂ ਮੈਨੂੰ*
*ਕਮਲੀ ਕਹਿੰਦੀ ਹੈ?*
*ਮਨਸੂਰ ਪਿਆਰੇ 'ਅਨਲੱਹਕ'*
*ਕਹਿ ਕਹਾਇਆ ਕੈਂ?*
*ਬੁਲ੍ਹਾ ਸ਼ਾਹ ਉਸੇ ਦਾ ਆਸ਼ਕ,*
*ਆਪਦਾ ਆਪ ਵੰਞਾਇਆ ਮੈਂ।*

ਬੁਲ੍ਹਾ ਸ਼ਾਹ ਭਾਵੇਂ ਆਪਣੇ ਮਾਲਕ ਨੂੰ ਗਾਲੀਆਂ ਦੇ ਰਿਹਾ ਹੋਵੇ, ਭਾਵੇਂ ਤਾਹਨੇ ਮਾਰ ਰਿਹਾ ਹੋਵੇ, ਭਾਵੇਂ ਬੁਰਾ ਭਲਾ ਕਹਿ ਰਿਹਾ ਹੋਵੇ, ਪਰ ਉਸ ਦੇ ਦਿਲ ਵਿਚ ਆਪਣੇ ਪ੍ਰੀਤਮ ਦੀ ਅਰੋਗਤਾ ਲਈ ਦੁਆਈਆਂ ਹੁੰਦੀਆਂ ਹਨ, ਇਸ ਗੱਲ ਨੂੰ ਉਹ ਇਸ ਤਰ੍ਹਾਂ ਪ੍ਰਗਟ ਕਰਦਾ ਹੈ:

*ਰਾਂਝੇ ਨੂੰ ਮੈਂ ਗਾਲੀਆਂ ਦੇਵਾਂ,*
*ਮਨ ਵਿਚ ਕਰਾਂ ਦੁਆਈਂ,*
*ਮੈਂ ਤੇ ਰਾਂਝਾ ਇਕੋ ਹੋਈ,*
*ਲੋਕਾਂ ਨੂੰ ਅਜ਼ਮਾਈਂ।*

## ਅਦਵੈਤਵਾਦ

ਅਦਵੈਤਵਾਦ ਸੂਫ਼ੀਆਂ ਦਾ ਸਰਬ ਸ੍ਰੇਸ਼ਟ ਸਿਧਾਂਤ ਹੈ, ਜਿਸ ਅਨੁਸਾਰ ਈਸ਼ਵਰੀ ਸੱਤਾ ਸਰਬ ਵਿਆਪਕ ਹੈ। ਆਤਮਾ ਪਰਮਾਤਮਾ ਦਾ ਹੀ ਇਕ ਭਾਗ ਹੈ। ਮਨੁੱਖ ਨਿਸ਼ਕਾਮ ਪ੍ਰੇਮ ਤੇ ਸਬਰ ਸਿਦਕ ਦੇ ਗੁਣਾਂ ਦੁਆਰਾ ਉਸ ਨੂੰ ਆਪਣੇ ਅੰਦਰੋਂ ਹੀ ਪਾ ਸਕਦਾ ਹੈ। ਕੁਰਾਨ ਵਿਚ ਵੀ ਪਰਮਾਤਮਾ ਦੇ ਸਰਬ ਵਿਆਪਕ ਤੇ ਨਿਸ਼ਕਾਮ ਪ੍ਰੇਮ ਦੁਆਰਾ ਪ੍ਰਾਪਤ ਹੋਣ ਦੇ ਸੰਕੇਤ ਆਉਂਦੇ ਹਨ। ਬੁਲ੍ਹੇ ਤੋਂ ਪਹਿਲੇ ਸੂਫ਼ੀ ਕਵੀਆਂ ਵਿਚ ਇਹ ਸਿਧਾਂਤ ਕੁਝ ਅਧੂਰੇ ਤੇ ਅਸਪਸ਼ਟ ਰੂਪ ਵਿਚ ਮਿਲਦਾ ਹੈ। ਪਰ ਬੁਲ੍ਹਾ ਸਪਸ਼ਟ ਲਿਖਦਾ ਹੈ:

- ਤੁਸੀਂ ਸਭਨੀ ਭੇਖੀ ਥੀਂਦੇ ਹੋ
  ਸਾਨੂੰ ਹਰ ਥਾਂ ਤੁਸੀਂ ਦਸੀਂਦੇ ਹੋ।
- ਜਿਤ ਵਲ ਵੇਖਾਂ ਦਿਸਦਾ ਉਹੀ
  ਕਸਮ ਉਸੇ ਦੀ, ਹੋਰ ਨਾ ਕੋਈ।
- ਨਾ ਹਮ ਹਿੰਦੂ ਨਾ ਤੁਰਕ ਜ਼ਰੂਰੀ
  ਨਾਮ ਇਸ਼ਕ ਦੀ ਹੈ ਮੰਜ਼ੂਰੀ।
- ਘਰ ਵਿਚ ਪਾਇਆ ਮਹਿਰਮ ਯਾਰ।

## ਵੇਦਾਂਤ ਦਾ ਪ੍ਰਭਾਵ

ਉਕਤ ਸੰਬੰਧ ਵਿਚ ਕੁਰਾਨ ਤੋਂ ਇਲਾਵਾ ਬੁੱਲ੍ਹੇ ਉੱਤੇ ਵੇਦਾਂਤ ਦਾ ਵੀ ਚੋਖਾ ਪ੍ਰਭਾਵ ਹੈ, ਕਿਉਂਕਿ ਅਦਵੈਤ ਦਾ ਸਿਧਾਂਤ ਵੇਦਾਂਤ ਨਾਲ ਡੂੰਘਾ ਮੇਲ ਖਾਂਦਾ ਹੈ। ਅਸਲ ਵਿਚ ਮੂਲ ਰੂਪ ਵਿਚ ਇਹ ਸਿਧਾਂਤ ਹੈ ਹੀ ਵੇਦਾਂਤੀ। ਸੂਫ਼ੀਮਤ ਉਤੇ ਵੇਦਾਂਤ ਦਾ ਪ੍ਰਭਾਵ ਤਾਂ ਇਸਲਾਮ ਦੇ ਹਿੰਦ ਵਿਚ ਆਉਣ ਤੋਂ ਪਹਿਲਾਂ ਹੀ ਹੋ ਚੁੱਕਾ ਸੀ। ਪਰ ਹਿੰਦ ਵਿਚ ਆਉਣ ਨਾਲ ਇਹ ਪ੍ਰਭਾਵ ਹੋਰ ਵੀ ਡੂੰਘਾ ਹੋਇਆ ਜਿਸਦੇ ਪਰਿਣਾਮ ਸਰੂਪ ਪਿਛਲੇਰੇ ਸੂਫ਼ੀ ਕਵੀਆਂ ਵਿਚ ਪਰਮਾਤਮਾ ਵਿਚ ਲੀਨ ਹੋਣ ਦੀ ਚੇਸ਼ਟਾ ਇੰਨੀ ਡੂੰਘੀ ਹੋ ਗਈ ਕਿ ਇਹ ਉਹਨਾਂ ਦੀ ਕਵਿਤਾ ਦੀ ਪ੍ਰਧਾਨ ਸੁਰ ਹੋ ਨਿਬੜੀ। ਬੁੱਲ੍ਹੇ ਦੀ ਕਵਿਤਾ ਵਿਚ ਇਹ ਸੁਰ ਬੜੀ ਪ੍ਰਤੱਖ ਤੇ ਉਭਰਵੀਂ ਹੈ। ਵੇਦਾਂਤ ਦੇ ਪ੍ਰਭਾਵ ਅਧੀਨ ਉਹ ਇਸਲਾਮੀ ਤੇ ਭਾਰਤੀ ਮਤਾਂ-ਮਤਾਂਤਰਾਂ ਵਿਚਲੀਆਂ ਵਿੱਥਾਂ ਨੂੰ ਮੇਟ ਕੇ ਸਭ ਦਿਸਦੇ ਫ਼ਰਕਾਂ ਨੂੰ ਭੁੱਲ ਜਾਂਦਾ ਹੈ ਅਤੇ ਹਰ ਰੂਪ ਵਿਚ ਰੱਬੀ ਜੋਤ ਨੂੰ ਅਨੁਭਵ ਕਰਦਾ ਹੈ:

ਕਹੂੰ ਤੁਰਕ ਮੁਸਲਾ ਪੜ੍ਹਤੇ ਹੋ,
ਕਹੂੰ ਭਗਤ ਹਿੰਦੂ ਜਪ ਕਰਤੇ ਹੋ,
ਕਹੂੰ ਮਸਜਦ ਕਾ ਵਰਤਾਰਾ ਹੈ,
ਕਹੂੰ ਬਣਿਆ ਠਾਕੁਰ ਦੁਆਰਾ ਹੈ,
ਕਹੂੰ ਬੈਰਾਗੀ ਜੱਟ ਧਾਰਾ ਹੈ,
ਕਹੂੰ ਸ਼ੇਖਨ ਬਣ ਬਣ ਆਇਆ ਹੈ।

ਕਿਤੇ ਮੁੱਲਾ ਹੋ ਵਣੀਂਦੇ ਹੋ
ਕਿਤੇ ਰਾਮ ਦੁਹਾਈ ਦੇਂਦੇ ਹੋ
ਕਿਤੇ ਸੁੰਨਤ ਮਜ਼ਬ ਦੇਂਦੇ ਹੋ
ਕਿਤੇ ਮੱਥੇ ਤਿਲਕ ਲਗਾਈ ਦਾ।

ਬਿੰਦਰਾਬਨ ਮੇਂ ਗਊ ਚਰਾਵੇ
ਲੰਕਾ ਚੜ੍ਹਕੇ ਨਾਦ ਵਜਾਵੇ
ਮੱਕੇ ਦਾ ਹਾਜੀ ਬਣ ਜਾਵੇ
ਵਾਹ ਵਾਹ ਰੰਗ ਵਟਾਈ ਦਾ।

ਵੇਦਾਂਤ ਦੇ ਅਸਰ ਅਧੀਨ ਬੁਲ੍ਹਾ **ਕੁਰਾਨ ਸ਼ਰੀਫ** ਦੀਆਂ ਆਇਤਾਂ ਤੇ ਇਸਲਾਮੀ ਇਤਿਹਾਸਕ ਸੰਕੇਤਾਂ ਤੋਂ ਇਲਾਵਾ, ਹਿੰਦੂ ਤੇ ਭਾਰਤੀ ਵਿਸ਼ਵਾਸਾਂ, ਵਿਚਾਰਾਂ ਤੇ ਮਿਥਿਹਾਸ ਦੇ ਹਵਾਲਿਆਂ ਦੀ ਸ਼ਰਨ ਵੀ ਲੈਂਦਾ ਹੈ ਅਤੇ ਇਕ ਸੱਚੇ ਸੂਫ਼ੀ ਵਾਂਗ ਪੱਖਪਾਤ ਤੋਂ ਉਚੇਰੀ ਸਰਬ ਸਾਂਝੀ ਪ੍ਰੇਰਨਾ ਦੇਂਦਾ ਹੈ। ਉਹ ਮਜ਼ਹਬੀ, ਭੇਖਾਂ, ਰੀਤੀ ਰਿਵਾਜਾਂ ਦੇ ਝਗੜਿਆਂ ਤੋਂ ਉਪਰ ਉਠ ਜਾਂਦਾ ਹੈ:

*ਕਿਤੇ ਰਾਮਦਾਸ ਕਿਤੇ ਫਤੇ ਮੁਹੰਮਦ*
*ਇਹੋ ਕਦੀਮੀ ਸ਼ੋਰ।*
*ਮੁਸਲਮਾਨ ਸਿਵੇ ਤੋਂ ਚਿੜਦੇ*
*ਹਿੰਦੂ ਚਿੜਦੇ ਗੋਰ*
*ਸਾਧੋ ਕਿਸਨੂੰ ਕੂਕ ਸੁਣਾਵਾਂ*
*ਮੇਰੀ ਬੁੱਕਲ ਦੇ ਵਿਚ ਚੋਰ।*

ਸੂਫ਼ੀ ਰੁਚੀ ਸਦਕਾ ਜਦ ਬੁਲ੍ਹਾ ਮਸਤੀ ਵਿਚ ਪ੍ਰੇਮ ਰਾਹੀਂ ਰੱਬ ਨਾਲ ਇਕਮਿਕ ਹੋਇਆ ਅਨੁਭਵ ਕਰਦਾ ਹੈ ਤਾਂ ਦੋਹਾਂ ਵਿਚ ਕਿਸੇ ਤਰ੍ਹਾਂ ਦਾ ਭੇਦ ਨਹੀਂ ਮਹਿਸੂਸਦਾ। ਪ੍ਰਭੂ ਦੇ ਇਸ਼ਕ ਵਿਚ ਵਿਗੁਤੇ ਬੁਲ੍ਹੇ ਨੂੰ ਆਪਣਾ ਆਪ ਭੁੱਲ ਜਾਂਦਾ ਹੈ, ਉਹ ਕਹਿੰਦਾ ਹੈ ਕਿ ਮੇਰੇ ਵਿਚ ਹੁਣ ਮੈਂ ਨਹੀਂ ਰਹੀ ਤੇ ਇਥੇ ਪਰਮਾਤਮਾ ਨੇ ਵਾਸਾ ਕਰ ਲਿਆ ਹੈ। ਸਿਰ ਤੋਂ ਪੈਰਾਂ ਤਕ ਤੇ ਅੰਦਰ ਬਾਹਰ ਹਰ ਥਾਂ ਉਸੇ ਦਾ ਹੀ ਬਸੇਰਾ ਹੋ ਗਿਆ ਹੈ। ਪ੍ਰਭੂ ਦੇ ਨਸ਼ੇ ਵਿਚ ਰੰਗਿਆ ਬੁਲ੍ਹਾ ਕਹਿੰਦਾ ਹੈ:

*ਮੈਂ ਵਿਚ ਵੇਖਾਂ ਤਾਂ ਮੈਂ ਨਹੀਂ ਹੁੰਦੀ,*
*ਮੈਂ ਵਿਚ ਵਸਨਾ ਏ ਤੈਂ।*
*ਮੈਨੂੰ ਕੀ ਹੋਇਆ ਹੁਣ,*
*ਮੈਥੋਂ ਗਈ ਗਵਾਤੀ ਮੈਂ।*
*ਸਿਰ ਤੋਂ ਪੈਰਾਂ ਤੀਕਰ ਤੂੰ ਹੈ,*
*ਅੰਦਰ ਬਾਹਿਰ ਤੈਂ।*

## ਮੁਰਸ਼ਦ ਦੀ ਟੇਕ

ਸੂਫ਼ੀ ਪਰਮ ਗਿਆਨ ਦੀ ਦੀਖਿਆ ਲਈ ਮੁਰਸ਼ਦ ਵਿਚ ਧਾਰਮਿਕ ਵਿਸ਼ਵਾਸ ਕਾਇਮ ਕਰਦਾ ਹੈ। ਮੁਰਸ਼ਦ ਇਕ ਪਹੁੰਚਿਆ ਹੋਇਆ ਸੰਪੂਰਨ ਮਨੁੱਖ ਹੁੰਦਾ ਹੈ, ਜਿਸ ਵਿਚ ਗਿਆਨ ਦੀ ਅਗਨੀ ਦਾ ਪ੍ਰਕਾਸ਼ ਹੋ ਚੁੱਕਾ ਹੁੰਦਾ ਹੈ। ਇੰਝ ਮੁਰਸ਼ਦ ਪਰਮਾਤਮਾ ਦਾ ਜਹੂਰ ਹੁੰਦਾ ਹੈ। ਕਾਦਰੀ ਸੂਫ਼ੀਆਂ ਅਨੁਸਾਰ ਰੱਬ ਮੁਰਸ਼ਦ ਰਾਹੀਂ ਦੁਨੀਆ ਵਿਚ ਪ੍ਰਗਟ ਹੁੰਦਾ ਹੈ। ਬੁਲ੍ਹੇ ਸ਼ਾਹ ਵੀ ਮਾਰਫ਼ਤ ਦੀ ਪ੍ਰਾਪਤੀ ਲਈ ਅਨਾਇਤ ਸ਼ਾਹ ਕਾਦਰੀ ਵਿਚ ਆਪਣਾ ਅਟੁੱਟ ਵਿਸ਼ਵਾਸ ਰੱਖਦਾ ਹੈ ਅਤੇ ਉਸ ਦੀ ਅਗਵਾਈ ਦੀ ਟੇਕ ਲੈਂਦਾ ਹੈ:

*ਬੁਲ੍ਹਾ ਸ਼ਾਹ ਦੀ ਸੁਣੋ ਹਿਕਾਇਤ*
*ਹਾਦੀ ਪਕੜਿਆ ਹੋਗ ਹਦਾਇਤ*

*ਮੇਰਾ ਮੁਰਸ਼ਦ ਸ਼ਾਹ ਅਨਾਇਤ*
*ਉਹੀ ਲਗਾਏ ਪਾਰ।*

ਪਰੰਤੂ ਸ਼ਾਹ ਹੁਸੈਨ ਦਾ ਮੁਰਸ਼ਦ ਦਾ ਸੰਕਲਪ ਬੁਲ੍ਹੇ ਸ਼ਾਹ ਦੇ ਮੁਕਾਬਲੇ ਸਪਸ਼ਟ ਤੇ ਨਿਸ਼ਚਿਤ ਨਹੀਂ।

ਬੁਲ੍ਹੇ ਸ਼ਾਹ ਆਪਣੇ ਆਪ ਨੂੰ ਕੁਝ ਵੀ ਨਹੀਂ ਸਮਝਦਾ। ਉਹ ਕਹਿੰਦਾ ਹੈ ਕਿ ਜੋ ਕੁਝ ਮੈਂ ਪਾਇਆ ਹੈ, ਉਹ ਸਭ ਆਪਣੇ ਮੁਰਸ਼ਦ ਅਨਾਇਤ ਸ਼ਾਹ ਦੀ ਆਪਾਰ ਕਿਰਪਾ ਦੁਆਰਾ ਹੀ ਪ੍ਰਾਪਤ ਕੀਤਾ ਹੈ, ਜਿਸ ਨੂੰ ਧੁਰ ਰੱਬੋਂ ਇਹ ਆਵਾਜ਼ ਸੁਣੀ ਹੈ ਕਿ ਸਭਨਾਂ ਵਿਚ ਰੱਬ ਵੱਸਦਾ ਹੈ। ਇਸ ਤਰ੍ਹਾਂ ਉਹ ਪ੍ਰਭੂ ਪ੍ਰਾਪਤੀ ਵਿਚ ਗੁਰੂ ਜਾਂ ਮੁਰਸ਼ਦ ਦਾ ਸਥਾਨ ਸਰਵੋਤਮ ਮੰਨਦਾ ਹੈ:

*ਅਰਸ਼ ਮੁਨਵਰੋਂ ਮਿਲੀਆਂ ਬਾਗਾਂ,*
*ਸੁਣੀਆਂ ਤਖ਼ਤ ਲਾਹੌਰ।*
*ਸ਼ਾਹ ਅਨਾਇਤ ਕੁੰਡੀਆਂ ਪਾਈਆਂ,*
*ਲੁਕ ਛਿਪ ਖਿੱਚਦਾ ਡੋਰ।*

ਪ੍ਰਭੂ ਦੇ ਇਸ਼ਕ ਵਿਚ ਰੰਗਿਆ ਹੋਇਆ ਬੁਲ੍ਹਾ ਹੋਰ ਸੂਫ਼ੀਆਂ ਤੇ ਗੁਰੂ ਸਾਹਿਬਾਨ ਵਾਂਗ ਕਹਿੰਦਾ ਹੈ ਕਿ ਪ੍ਰਭੂ ਦੀ ਪ੍ਰਾਪਤੀ ਕੇਵਲ ਮੁਰਸ਼ਦ ਰਾਹੀਂ ਹੀ ਹੋ ਸਕਦੀ ਹੈ। ਉਸ ਨੂੰ ਆਪਣਾ ਪ੍ਰੀਤਮ "ਰਾਂਝਾ ਜੋਗੀ" ਲੱਗਦਾ ਹੈ ਤੇ ਉਹ ਆਪ ਉਸ ਦੀ "ਜੁਗਿਆਣੀ" ਬਣਦਾ ਹੋਇਆ ਕਹਿੰਦਾ ਹੈ:

*ਰਾਂਝਾ ਜੋਗੀ ਤੇ ਮੈਂ ਜੁਗਿਆਣੀ।*

## ਸ਼ਰੀਅਤ

ਬੁਲ੍ਹਾ ਇਕ ਕਾਦਰੀ ਸੂਫ਼ੀ ਸੀ। ਸੂਫ਼ੀਆਂ ਦੀ ਕਾਦਰੀ ਸੰਪਰਦਾ ਵਿਚ ਹਜ਼ਰਤ ਮੁਹੰਮਦ ਸਾਹਿਬ ਦੀ ਟੇਕ, ਕੁਰਾਨ ਦੀ ਸਿੱਖਿਆ ਤੇ ਸ਼ਰ੍ਹਾ ਦੀ ਪਾਲਣਾ ਨੂੰ ਇਕ ਬੁਨਿਆਦੀ ਮਹੱਤਵ ਪ੍ਰਾਪਤ ਹੈ। ਕਾਦਰੀ ਸੂਫ਼ੀਆਂ ਲਈ ਸ਼ਰ੍ਹਾ ਦੀ ਪਾਲਣਾ ਉਚੇਰੇ ਆਤਮਕ ਜੀਵਨ ਲਈ ਕੇਵਲ ਇਕ ਸਾਧਨ ਮਾਤਰ ਹੈ। ਆਪਣੇ ਆਪ ਵਿਚ ਮਨੋਰਥ ਨਹੀਂ। ਜਿੱਥੇ ਸ਼ਰ੍ਹਾ ਤੇ ਧਾਰਮਿਕ ਰਿਵਾਜਾਂ ਦੀ ਪਾਲਣਾ ਇਕ ਭੇਖ, ਦਿਖਾਵਾ ਜਾਂ ਪਾਖੰਡ ਬਣ ਜਾਂਦੀ ਹੈ ਉਥੇ ਕਾਦਰੀ ਸੂਫ਼ੀ ਇਸ ਦੀ ਨਿੰਦਿਆ ਜਾਂ ਖੰਡਨ ਕਰਨ ਤੋਂ ਸੰਕੋਚ ਨਹੀਂ ਕਰਦੇ। ਜਿਵੇਂ ਕਿ ਬੁਲ੍ਹੇ ਦੀਆਂ ਨਿਮਨ ਅੰਕਿਤ ਟੂਕਾਂ ਇਸ ਗੱਲ ਦੀ ਗਵਾਹੀ ਭਰਦੀਆਂ ਹਨ:

- *ਭੱਠ ਨਿਮਾਜ਼ਾਂ ਚਿਕੜ ਰੋਜ਼ੇ*
  *ਕਲਮੇ ਤੇ ਫਿਰ ਗਈ ਸਿਆਹੀ*
  *ਬੁਲ੍ਹਾ ਸ਼ਾਹ ਸ਼ਹੁ ਅੰਦਰ ਮਿਲਿਆ*
  *ਭੁੱਲੀ ਫਿਰੇ ਲੋਕਾਈ।*

- *ਧਰਮਸਾਲ ਧਾੜਵੀ ਰਹਿੰਦੇ / ਠਾਕੁਰ ਦੁਆਰੇ ਠੱਗ*
  *ਮਸੀਤਾਂ ਵਿਚ ਕੁਸੱਤੀ ਰਹਿੰਦੇ / ਆਸ਼ਕ ਰਹਿਣ ਅਲੱਗ।*

ਸ਼ਰ੍ਹਾ ਦੀ ਪਾਲਣਾ ਇਕ ਸੱਚੇ ਤੇ ਸੁੱਚੇ ਇਸ਼ਕ ਦੀ ਗਰਮੀ ਨਾਲ ਹੋਣੀ ਚਾਹੀਦੀ ਹੈ। ਇਸ਼ਕ ਦੀ ਗਰਮੀ ਤੋਂ ਬਿਨਾਂ ਸ਼ਰ੍ਹਾ ਦੀ ਪਾਲਣਾ ਕਾਦਰੀ ਸੂਫ਼ੀਆਂ ਨੂੰ ਵਿਅਰਥ ਜਾਪਦੀ ਹੈ। ਇਸ਼ਕ ਦੀ ਮਹਾਨਤਾ ਤੋਂ ਅਣਜਾਣ ਕੱਟੜ ਪੰਥੀ ਸ਼ਰ੍ਹਈ ਇਸੇ ਕਾਰਨ ਹੀ ਬੁਲ੍ਹੇ ਸ਼ਾਹ ਦੇ ਵਿਅੰਗ ਦੇ ਪਾਤਰ ਬਣਦੇ ਹਨ, ਜਦੋਂ ਉਹ ਕਹਿੰਦਾ ਹੈ:

- *ਸ਼ਰ੍ਹਾ ਕਹੇ ਚਲ ਪਾਸ ਮੁੱਲਾਂ ਦੇ, ਸਿੱਖ ਲੈ ਅਦਬ ਅਦਾਬਾਂ ਨੂੰ।*
  *ਇਸ਼ਕ ਕਹੇ ਇਕ ਹਰਫ਼ ਬਥੇਰਾ, ਠੱਪ ਰੱਖ ਹੋਰ ਕਿਤਾਬਾਂ ਨੂੰ।*
  *ਸ਼ਰ੍ਹਾ ਕਹੇ ਚਲ ਮਸਜਦ ਅੰਦਰ, ਹੱਕ ਨਿਮਾਜ਼ ਅਦਾ ਕਰ ਲੈ।*
  *ਇਸ਼ਕ ਕਹੇ ਚਲ ਮੈਖ਼ਾਨੇ ਵਿਚ, ਪੀ ਕੇ ਇਸ਼ਕ ਨਾਫਲ ਪੜ੍ਹ ਲੈ।*
  *ਸ਼ਰ੍ਹਾ ਕਹੇ ਚਲ ਬਹਿਸ਼ਤੀ ਚਲੀਏ, ਬਹਿਸ਼ਤਾਂ ਦੇ ਮੇਵੇ ਖਾਵਾਂਗੇ।*
  *ਇਸ਼ਕ ਕਹੇ ਉਥੇ ਪਹਿਰਾ ਸਾਡਾ, ਆਪ ਹੱਥੀਂ ਵਰਤਾਵਾਂਗੇ।*

- *ਉਮਰ ਗਈ ਵਿਚ ਮਸੀਤੀ,*
  *ਅੰਦਰ ਭਰਿਆ ਨਾਲ ਪਲੀਤੀ,*
  *ਕਦੇ ਨਮਾਜ਼ ਵਹਿਦਤ ਨਾ ਕੀਤੀ*
  *ਹੁਣ ਕਿਉਂ ਕਰਨਾ ਏ ਕੂਕ ਪੁਕਾਰ*
  *ਇਸ਼ਕ ਦੀ ਨਵੀਓਂ ਨਵੀਂ ਬਹਾਰ।*

- *ਹਾਜੀ ਲੋਕ ਮੱਕੇ ਨੂੰ ਜਾਂਦੇ*
  *ਅਸਾਂ ਜਾਣਾ ਤਖ਼ਤ ਹਜ਼ਾਰੇ।*
  *ਜਿਤ ਵਲ ਯਾਰ ਉਤੇ ਵਲ ਕਾਬਾ*
  *ਭਾਵੇਂ ਵੇਖ ਕਿਤਾਬਾਂ ਚਾਰੇ।*

ਬੁਲ੍ਹੇ ਨੂੰ ਸ਼ਰ੍ਹਾ ਨਾਲ ਬਤੌਰ ਸਿਧਾਂਤ ਅਥਵਾ ਵਿਸ਼ਵਾਸ ਦੇ ਕੋਈ ਵਿਰੋਧ ਨਹੀਂ। ਸ਼ਰੀਅਤ ਤਾਂ ਸਗੋਂ ਉਸ ਦੀ ਮਾਈ ਹੈ। ਤੇ ਇਸਲਾਮ ਉਸ ਦੀ ਪ੍ਰੇਰਨਾ। ਉਹ ਇਕ ਸੱਚਾ ਕਾਦਰੀ ਸੂਫ਼ੀ ਸੀ ਜਿਹੜਾ ਅਨੇਕ ਪ੍ਰਾਰਥਨਾਂ ਤੇ ਨਮਾਜ਼ ਕਰਦਾ ਸੀ ਪਰ ਆਤਮਕ ਲਗਨ ਤੇ ਸਿਮਰਨ ਤੋਂ ਖ਼ਾਲੀ ਰਸਮਾਂ ਦਾ ਵਿਰੋਧੀ ਸੀ। ਹੇਠ ਲਿਖੀਆਂ ਟੂਕਾਂ ਸਾਡੇ ਇਸ ਕਥਨ ਦੀ ਪੁਸ਼ਟੀ ਕਰਦੀਆਂ ਹਨ:

- *ਬੁਲ੍ਹਾ ਗ਼ੈਰ ਸ਼ਰ੍ਹਾ ਨਾ ਹੋਏ,*
  *ਸੁਖ ਦੀ ਨੀਂਦਰ ਭਰ ਕਰ ਸੋਏ।*
- *ਜਾ ਰਾਹ ਸ਼ਰ੍ਹਾ ਦਾ ਪਕੜੇਂਗਾ।*
  *ਤਦ ਓਟ ਮੁਹੰਮਦੀ ਹੋਵੇਗੀ।*
- *ਫਜ਼ਲ ਤੇਰਾ ਦਰਕਾਰ ਅਸਾਨੂੰ*
  *ਹਰ ਵੇਲੇ ਹਰ ਹੀਲੇ*
  *ਪਾਕ ਰਸੂਲ ਮੁਹੰਮਦ ਸਾਹਿਬ*
  *ਮੇਰੇ ਖਾਸ ਵਸੀਲੇ।*

ਬੁਲ੍ਹਾ ਇਸਲਾਮ ਤੇ ਸ਼ਰ੍ਹਾ ਨੂੰ ਮੰਨਦਾ ਸੀ ਕਿਉਂਕਿ ਇਸਲਾਮ ਦੇ ਅਰਥ ਹੀ ਹਨ: ਆਪਣਾ ਆਪ ਇਕ ਪਰਮਾਤਮਾ ਨੂੰ ਸੌਂਪ ਦੇਣਾ। ਪਰੰਤੂ ਉਹ ਕੱਟੜ ਪੰਥੀ ਮੁਲਾਣਿਆਂ ਵਾਂਗ ਕੁਰਾਨ ਦੇ ਸੱਤਈ ਅਰਥਾਂ ਤਕ ਸੀਮਿਤ ਨਹੀਂ ਰਹਿੰਦਾ ਸਗੋਂ ਸੂਫ਼ੀ ਸੁਭਾਅ ਅਨੁਕੂਲ ਇਸਦੇ ਡੂੰਘੇ ਰਹੱਸਵਾਦੀ ਤੇ ਮਾਨਵਵਾਦੀ ਪੱਖ ਨੂੰ ਅਪਨਾਉਂਦਾ ਹੈ। ਸੂਫ਼ੀਮਤ ਦੇ ਮੂਲ ਆਸ਼ੇ ਰੱਬ ਨਾਲ ਪ੍ਰੀਤ ਕਰਨੀ, ਉਸ ਨੂੰ ਪਾਉਣਾ, ਜੱਸ ਗਾਉਣਾ, ਹਰ ਥਾਂ ਹਾਜ਼ਰ ਨਾਜ਼ਰ ਜਾਣਨਾ, ਸੰਸਾਰ ਵੱਲੋਂ ਉਪਰਾਮ ਰਹਿਣਾ, ਫ਼ਕੀਰੀ ਦਾ ਤਿਆਗੀ ਜੀਵਨ ਗ੍ਰਹਿਣ ਕਰਨਾ, ਤੇ ਮੁਰਸ਼ਦ ਰਾਹੀਂ ਰੱਬੀ ਗਿਆਨ ਪ੍ਰਾਪਤ ਕਰਨਾ ਆਦਿ ਹਨ। ਇਸ ਅਨੁਸਾਰ ਸੂਫ਼ੀ ਮਤ ਦੇ ਮੁਖ ਸਿਧਾਂਤ ਜਿਵੇਂ ਅਦਵੈਤਵਾਦ, ਪ੍ਰੇਮਾ-ਭਗਤੀ, ਪਰਮਾਤਮਾ ਨਾਲ ਨਿਸੰਗ ਇਸ਼ਕ, ਮੁਰਸ਼ਦ ਦੀ ਟੇਕ ਤੇ ਧਾਰਮਿਕ ਜੀਵਨ ਨੂੰ ਇਕ ਮਾਰਗ ਪੰਥ ਨਾਲ ਤੁਲਨਾ ਦੇਣੀ, ਸਭ ਬੁਲ੍ਹੇ ਦੇ ਚਿੰਤਨ ਦੇ ਵਿਸ਼ੇਸ਼ ਅੰਗ ਹਨ।

## ਨਾਸ਼ਮਾਨਤਾ

ਬੁਲ੍ਹੇ ਦੇ ਸੂਫ਼ੀਵਾਦ ਦਾ ਇਕ ਹੋਰ ਅੰਗ ਸੰਸਾਰ ਦੀ ਨਾਸ਼ਮਾਨਤਾ ਵਿਚ ਵਿਸ਼ਵਾਸ ਹੈ। ਦਰਅਸਲ ਇਹ ਵਿਚਾਰ ਵੇਦਾਂਤੀ ਅਦਵੈਤਵਾਦ ਦੀ ਹੀ ਇਕ ਕੜੀ ਹੈ ਅਤੇ ਸੂਫ਼ੀਆਂ ਦਾ ਇਕ ਵਿਆਪਕ ਵਿਸ਼ਵਾਸ ਹੈ। ਇਸ ਅਨੁਸਾਰ ਬੁਲ੍ਹਾ ਸ੍ਰਿਸ਼ਟੀ ਨੂੰ ਮਾਇਆ ਛਾਇਆ ਮੰਨਣ ਲਗ ਪੈਂਦਾ ਹੈ ਤੇ ਕੇਵਲ ਪ੍ਰਭੂ ਪ੍ਰੀਤਮ ਦੀ ਸੱਤਾ ਨੂੰ ਹੀ ਅਨੰਤ ਤੇ ਅਨਾਦਿ ਮੰਨਦਾ ਹੈ:

*ਮੈਂ ਮੇਰੀ ਹੈ ਨਾ ਤੇਰੀ ਹੈ,*
*ਇਹ ਅੰਤ ਖਾਕ ਦੀ ਢੇਰੀ ਹੈ,*
*ਇਹ ਢੇਰੀ ਹੋਣਾ ਖੇਰੀ ਹੈ*
*ਹੁਣ ਢੇਰੀ ਨੂੰ ਨਾਚ ਨਚਾਈਦਾ।*

ਇਸ ਵਿਚੋਂ ਵੈਰਾਗ ਤੇ ਤਿਆਗ ਦੀ ਰੁਚੀ ਜ਼ੋਰ ਫੜਦੀ ਹੈ ਤੇ ਦੁਨੀਆ ਤੋਂ ਅਤੀਤ ਰਹਿਣ ਦੀ ਭਾਵਨਾ ਪ੍ਰਬਲ ਹੁੰਦੀ ਹੈ, ਜਿਸ ਕਰਕੇ ਬੁਲ੍ਹਾ ਸਮਾਜਿਕ ਤੌਰ ਤੇ ਦੋਖੀ ਦੇ ਫ਼ਰਕ ਨੂੰ ਵੇਖ ਨਹੀਂ ਸਕਦਾ। ਤੇ ਜੇ ਵੇਖਦਾ ਹੈ ਤਾਂ ਵੇਖ ਕੇ ਅਣਡਿੱਠ ਕਰ ਦਿੰਦਾ ਹੈ ਤੇ ਅੰਤ ਪਲਾਇਨਵਾਦੀ ਹੋ ਨਿਬੜਦਾ ਹੈ। ਉਹ ਸਮੇਂ ਦੇ ਸੰਕਟ ਨੂੰ ਜਾਣਦਾ ਹੋਇਆ ਵੀ ਸਿਵਾਏ ਪ੍ਰਭੂ ਪ੍ਰੀਤਮ ਦੇ ਇਸ਼ਕ ਦੀ ਮਸਤੀ ਵਿਚ ਡੁੱਬੇ ਰਹਿਣ ਤੋਂ ਹੋਰ ਕੋਈ ਸਾਰਥਿਕ ਸੰਕਲਪ ਪੇਸ਼ ਨਹੀਂ ਕਰਦਾ। ਹੋਂਦ ਦੀ ਨਾਸ਼ਮਾਨਤਾ ਸੁਭਾਵਿਕ ਹੀ ਉਸ ਨੂੰ ਦਿਸਦੇ ਸੰਸਾਰ ਦੀ ਥਾਂ ਅਦਿੱਖ ਰਹੱਸਵਾਦੀ ਮੰਡਲ ਵਿਚ ਆਪਣਾ ਮਨੋਰਥ ਲੱਭਣ ਲਈ ਮਜਬੂਰ ਕਰਦੀ ਹੈ। ਬੁਲ੍ਹੇ ਦੇ ਉਲਟ ਗੁਰਬਾਣੀ ਦਾ ਸਿਧਾਂਤ ਵਧੇਰੇ ਸਾਰਥਿਕ ਹੈ। ਜਿੱਥੇ ਸ੍ਰਿਸ਼ਟੀ ਨੂੰ ਬੜੀ ਭਾਰੀ ਅਸਲੀਅਤ ਮੰਨਿਆ ਗਿਆ ਹੈ ਅਤੇ ਇਹ ਦਸਿਆ ਗਿਆ ਹੈ ਕਿ ਅਸੀਂ ਪਰਮਾਤਮਾ ਨੂੰ ਉਸ ਦੀ ਰਚਨਾ ਰਾਹੀਂ ਪ੍ਰਾਪਤ ਕਰ ਸਕਦੇ ਹਾਂ। ਦੂਜੇ ਸਿੱਖ ਦੀ ਪ੍ਰਾਪਤੀ ਸੁਰਤ ਤੇ ਚੇਤੰਨਤਾ ਨੂੰ ਕਾਇਮ ਰੱਖ ਕੇ ਹੁੰਦੀ ਹੈ। ਪਰ ਬੁਲ੍ਹਾ ਚੇਤੰਨਤਾ ਗੁਆ ਕੇ ਮਸਤ ਰਹਿਣ ਨੂੰ ਹੀ ਆਪਣਾ ਉਦੇਸ਼ ਨਿਰਧਾਰਿਤ ਕਰਦਾ ਹੈ।

## ਧਾਰਮਿਕ ਅਡੰਬਰਾਂ ਦਾ ਵਿਰੋਧ

ਥਾਂ-ਥਾਂ ਤੀਰਥ ਅਸਥਾਨਾਂ ਉੱਤੇ ਪ੍ਰਭੂ ਦੇ ਮੇਲ ਲਈ ਭਟਕਦੇ ਫਿਰਨ ਨੂੰ ਉਹ ਮਹੱਤਤਾ ਨਹੀਂ ਦਿੰਦਾ। ਬੁਲ੍ਹੇ ਦਾ ਵਿਸ਼ਵਾਸ ਹੈ ਕਿ ਮੱਕੇ ਜਾ ਕੇ ਹੱਜ ਕੀਤਿਆਂ ਜਾਂ ਤੀਰਥਾਂ 'ਤੇ ਜਾ ਕੇ ਇਸ਼ਨਾਨ ਕਰਨ ਨਾਲ ਪ੍ਰਭੂ ਦੀ ਪ੍ਰਾਪਤੀ ਨਹੀਂ ਹੋ ਸਕਦੀ। ਉਸ ਦੇ ਦਰਸ਼ਨ ਤਾਂ ਕੇਵਲ ਸੱਚੇ ਪ੍ਰੇਮ ਜਾਂ ਇਸ਼ਕ ਨਾਲ ਹੀ ਹੋ ਸਕਦੇ ਹਨ। ਬੁਲ੍ਹੇ ਅਨੁਸਾਰ ਸੱਚੇ ਆਸ਼ਕ ਦਾ ਮੱਕਾ ਉਸ ਦਾ ਪ੍ਰੀਤਮ ਹੈ ਤੇ ਕਾਬਾ ਵੀ ਉਹ ਹੀ ਹੈ। ਇਸ਼ਕ ਦੇ ਰੰਗ ਵਿਚ ਰੰਗਿਆ ਬੁਲ੍ਹਾ ਤਖ਼ਤ ਹਜ਼ਾਰੇ ਨੂੰ ਮੱਕੇ ਜਾਂ ਕਿਸੇ ਹੋਰ ਧਾਰਮਿਕ ਅਸਥਾਨ ਨਾਲੋਂ ਘੱਟ ਨਾ ਸਮਝਦਾ ਹੋਇਆ ਕਹਿੰਦਾ ਹੈ:

*ਹਾਜੀ ਲੋਕ ਮੱਕੇ ਨੂੰ ਜਾਂਦੇ,*<br>
*ਅਸਾਂ ਜਾਣਾ ਤਖ਼ਤ ਹਜ਼ਾਰੇ।*<br>
*ਜਿਤ ਵੱਲ ਯਾਰ ਉੱਤੇ ਵਲ ਕਾਬਾ,*<br>
*ਭਾਵੇਂ ਫੋਲ ਕਿਤਾਬਾਂ ਚਾਰੇ।*

ਉਹ ਇਸ਼ਕ ਨੂੰ ਸਾਰੇ ਧਾਰਮਿਕ ਅਡੰਬਰਾਂ ਨਾਲੋਂ ਉੱਚਾ ਸਮਝਦਾ ਹੈ। ਪੂਜਾ-ਪਾਠ, ਰੋਜ਼ੇ ਜਾਂ ਨਿਮਾਜ਼ਾਂ ਵਿਚ ਉਸ ਦਾ ਅਸਲੋਂ ਕੋਈ ਵਿਸ਼ਵਾਸ ਨਹੀਂ ਹੈ। ਉਹ ਇਨ੍ਹਾਂ ਧਾਰਮਿਕ ਰਸਮਾਂ ਨੂੰ ਘਿਰਣਾ ਕਰਦਾ ਹੋਇਆ ਇਸ਼ਕ ਦੇ ਰਾਹ ਵਿਚ ਸ਼ਰ੍ਹਾ ਸ਼ਰੀਅਤ ਤੇ ਨਿਮਾਜ਼ ਰੋਜ਼ੇ ਨੂੰ ਫ਼ਜ਼ੂਲ ਸਮਝਦਾ ਹੈ:

*ਫੂਕ ਮੁਸੱਲਾ ਭੰਨ ਸਿਟ ਲੋਟਾ।*<br>
*ਨਾ ਫੜ ਤਸਬੀ, ਕਾਸਾ, ਸੋਟਾ।*<br>
*ਆਲਮ ਕਹਿੰਦਾ ਦੇ ਦੇ ਹੋਕਾ।*<br>
*ਤਰਕ ਹਲਾਲੋਂ ਖਾ ਮੁਰਦਾਰ।*<br>
*ਭੱਠ ਨਮਾਜ਼ਾਂ, ਚਿਕੜ ਰੋਜ਼ੇ,*<br>
*ਕਲਮੇ ਤੇ ਫਿਰ ਗਈ ਸਿਆਹੀ।*

ਅਤੇ ਉਹ ਧਰਮ ਦੇ ਪ੍ਰਚੱਲਿਤ ਪਾਖੰਡਾਂ ਤੇ ਧਾਰਮਿਕ ਆਗੂਆਂ ਦੇ ਫੋਕੇ ਢੋਲ ਜਾਂ ਪੋਲ ਨੂੰ ਇਸ ਤਰ੍ਹਾਂ ਖੋਲ੍ਹਦਾ ਹੈ:

*ਧਰਮਸਾਲੇ ਧੜਵਾਈ ਰਹਿੰਦੇ,*<br>
*ਠਾਕੁਰ ਦੁਆਰੇ ਠੱਗ।*<br>
*ਵਿਚ ਮਸੀਤੀ ਰਹਿਣ ਕੁਸੱਤੀ*<br>
*ਆਸ਼ਕ ਰਹਿਣ ਅਲੱਗ।*

ਉਸ ਅਨੁਸਾਰ ਪ੍ਰਭੂ ਦੀ ਭਾਲ ਕਿਸੇ ਤੀਰਥ ਅਸਥਾਨੋਂ ਜਾਂ ਮੱਕਿਉਂ ਜਾਂ ਬਾਹਰੋਂ ਕਿਸੇ ਹੋਰ ਥਾਉਂ ਫ਼ਜ਼ੂਲ ਹੈ। ਪ੍ਰਭੂ ਤਾਂ ਇਨਸਾਨ ਦੇ ਹਿਰਦੇ ਵਿਚ ਵੱਸਦਾ ਹੈ ਤੇ ਉਹ ਆਪਣੇ ਹਿਰਦੇ ਵਿਚੋਂ ਹੀ ਪ੍ਰਾਪਤ ਹੋ ਸਕਦਾ ਹੈ। ਇਸ ਲਈ ਉਥੋਂ ਹੀ ਉਸ ਨੂੰ ਢੂੰਡਣਾ ਚਾਹੀਦਾ ਹੈ:

*ਵੇਦ ਕੁਰਾਨਾਂ ਪੜ੍ਹ ਪੜ੍ਹ ਥੱਕੇ।*
*ਸਿਜਦੇ ਕਰਦਿਆਂ ਘਸ ਗਏ ਮੱਥੇ।*
*ਨਾ ਰੱਬ ਤੀਰਥ ਨਾ ਰੱਬ ਮੱਕੇ।*
*ਜਿਨ ਪਾਇਆ ਤਿਨ ਨੂਰ ਅਨਵਾਰ।*

ਤੇ ਉਹ ਧਰਮਾਂ ਦੀਆਂ ਤੰਗ-ਦਿਲੀਆਂ ਨੂੰ ਨਾ ਮੰਨਦਾ ਹੋਇਆ ਇਸ਼ਕ ਦੀ ਲੋਰ ਸਦਕਾ ਸਭਨਾਂ ਵਿਚ ਰੱਬ ਦੇ ਨੂਰ ਨੂੰ ਤੱਕਦਾ ਹੈ।

ਬੁਲ੍ਹੇ ਨੇ ਆਪਣੀ ਕਲਾ ਸਾਧਨਾ ਰਾਹੀਂ ਧਰਮਾਂ ਦੇ ਆਪਸੀ ਘਿਰਣਾ-ਭਾਵ ਦਾ ਰੱਜ ਕੇ ਖੰਡਨ ਕੀਤਾ ਹੈ। ਉਹ ਕਹਿੰਦਾ ਹੈ, ਰੱਬ ਇਕ ਹੈ। ਰੱਬ ਕਿਸੇ ਧਰਮ ਦੇ ਕੈਦ ਵਿਚ ਰਹਿਣਾ ਪਸੰਦ ਨਹੀਂ ਕਰਦਾ, ਉਹ ਤਾਂ ਹਰ ਇਕ ਇਨਸਾਨ ਦੇ ਮਨ ਵਿਚ ਹੀ ਰਹਿੰਦਾ ਹੈ। ਬੁਲ੍ਹਾ ਵੱਖ-ਵੱਖ ਧਰਮਾਂ ਦੀ ਆਪਸੀ ਖਿੱਚੋਤਾਣ ਦੀ ਕੜੀ ਆਲੋਚਨਾ ਕਰਦਾ ਹੋਇਆ ਉਸਦੀ ਅਸਲੀਅਤ ਨੂੰ ਇਸ ਤਰ੍ਹਾਂ ਪ੍ਰਗਟ ਕਰਦਾ ਹੈ:

*ਮੁਸਲਮਾਨ ਸਿਵਿਆਂ ਤੋਂ ਚਿੜ੍ਹਦੇ,*
*ਹਿੰਦੂ ਚਿੜ੍ਹਦੇ ਗੋਰ।*
*ਦੋਵੇਂ ਏਸੇ ਦੇ ਵਿਚ ਮਰਦੇ,*
*ਇਹੋ ਦੋਹਾਂ ਦੀ ਖੋਰ।*
*ਕਿਤੇ ਰਾਮਦਾਸ ਕਿਤੇ ਫ਼ਤਹ ਮੁਹੰਮਦ,*
*ਇਹੋ ਕਦੀਮੀ ਸ਼ੋਰ।*
*ਮਿਟ ਗਿਆ ਦੋਹਾਂ ਦਾ ਝਗੜਾ,*
*ਨਿਕਲ ਪਿਆ ਕੁਝ ਹੋਰ।*

ਉਸ ਨੇ ਉਨ੍ਹਾਂ ਲੋਕਾਂ ਉੱਪਰ ਵੀ ਟੋਕ ਲਾਈ ਹੈ ਜੋ ਧਰਮ ਦਾ ਵਿਖਾਵਾ ਇਸ ਲਈ ਕਰਦੇ ਹਨ ਕਿ ਉਨ੍ਹਾਂ ਨੂੰ ਅੱਗੇ ਸਵਰਗ ਵਿਚ ਥਾਂ ਮਿਲ ਜਾਵੇ। ਬੁਲ੍ਹੇ ਨੇ ਆਪਣੇ ਇਸ ਤਰ੍ਹਾਂ ਦੇ ਵਿਚਾਰਾਂ ਨੂੰ "ਕੈਸੀ ਤੋਬਾ ਹੈ" ਨਾਮੀ ਕਾਫ਼ੀ ਵਿਚ ਵਿਅਕਤ ਕੀਤਾ ਹੈ:

*ਜਿਥੇ ਨਾ ਜਾਣਾ ਉਥੇ ਜਾਏਂ,*
*ਹੱਕ ਬਿਗਾਨਾ ਮੁਕਰ ਖਾਏਂ।*
*ਕੂੜ ਕਿਤਾਬਾਂ ਸਿਰ ਤੇ ਚਾਏਂ,*
*ਇਹ ਤੇਰਾ ਇਤਬਾਰ।*
*ਮੂੰਹੋਂ ਤੋਬਾ ਦਿਲੋਂ ਨਾ ਕਰਦਾ,*
*ਨਾ ਹੀ, ਖੌਫ਼ ਦਾ ਕਰਦਾ।*
*ਇਸ ਤੋਬਾ ਥੀਂ ਤੋਬਾ ਕਰੀਏ,*
*ਤਾ ਬਖ਼ਸ਼ੇ ਗ਼ਫਾਰ।*

ਉਸ ਨੇ ਆਪਣੀ ਰਚਨਾ ਵਿਚ ਜ਼ਾਤ-ਪਾਤ ਤੇ ਧਾਰਮਿਕ ਭੇਖਾਂ ਉੱਤੇ ਕਰੜੀ ਚੋਟ ਲਾਈ ਹੈ। ਬੁਲ੍ਹੇ ਦਾ ਵਿਸ਼ਵਾਸ ਹੈ ਕਿ ਧਰਮਸ਼ਾਲਾਵਾਂ ਜਾਂ ਮਸੀਤਾਂ ਵਿਚ ਰਹਿਣ

ਜਾਂ ਪੂਜਾ ਪਾਠ ਕਰਨ ਨਾਲ ਕੋਈ ਇਨਸਾਨ ਪਵਿੱਤਰ ਨਹੀਂ ਹੋ ਸਕਦਾ, ਸਗੋਂ ਉਥੇ ਰਹਿਣ ਵਾਲੇ ਲੋਕਾਂ ਨੂੰ ਮਨ ਨੂੰ ਉਹ ਪਾਪਾਂ ਨਾਲ ਭਰਿਆ ਹੋਇਆ ਦੱਸਦਾ ਹੈ:

*ਉਮਰ ਗਵਾਈ ਵਿਚ ਮਸੀਤੀਂ,*
*ਅੰਦਰ ਭਰਿਆ ਨਾਲ ਪਲੀਤੀ।*
*ਕਦੇ ਨਮਾਜ਼ ਵਾਹਦਤ ਨਾ ਕੀਤੀ।*

## ਧਾਰਮਿਕ ਜੀਵਨ ਦਰਸ਼ਨ

ਧਾਰਮਿਕ ਜੀਵਨ ਦਰਸ਼ਨ ਸੂਫ਼ੀਮਤ ਦਾ ਇਕ ਪ੍ਰਮੁੱਖ ਗੁਣ ਹੈ। ਪਰੰਤੂ ਬੁਲ੍ਹੇ ਤੋਂ ਬਿਨਾ ਪੰਜਾਬੀ ਦੇ ਬਾਕੀ ਸੂਫ਼ੀ ਕਵੀਆਂ ਵਿਚ ਇਸ ਦਾ ਅਭਾਵ ਹੈ। ਆਤਮਾ ਚੀਨਨ ਲਈ ਜੋ ਸਾਧਨ ਵਰਤੇ ਜਾਂਦੇ ਹਨ, ਉਨ੍ਹਾਂ ਦਾ ਸਿਲਸਿਲੇਵਾਰ ਜ਼ਿਕਰ ਸ਼ਾਹ ਹੁਸੈਨ ਦੀਆਂ ਕਾਫ਼ੀਆਂ ਵਿਚ ਨਹੀਂ ਮਿਲਦਾ। ਸੂਫ਼ੀਮਤ ਵਿਚ ਸ਼ਰੀਅਤ ਦੇ ਸਥਾਨ ਬਾਰੇ ਸ਼ਾਹ ਹੁਸੈਨ ਬਿਲਕੁਲ ਚੁੱਪ ਹੈ ਤੇ ਨਾ ਹੀ ਉਸ ਵਿਚ ਮਾਰਫ਼ਤ ਦੀਆਂ ਰਮਜ਼ਾਂ ਦੀ ਬੁਲ੍ਹੇ ਵਰਗੀ ਪਕੜ ਹੈ। ਸੂਫ਼ੀਆਂ ਦੇ ਧਾਰਮਿਕ ਜੀਵਨ ਦੇ ਮਾਰਗ ਨੂੰ ਕੇਵਲ ਬੁਲ੍ਹਾ ਹੀ ਸਪਸ਼ਟ ਕਰਦਾ ਹੈ: "ਸ਼ਰੀਅਤ ਸਾਡੀ ਦਾਈ ਹੈ..." ਸ਼ਰੀਅਤ ਦੀ ਪਾਲਣਾ ਦੇ ਪਿਛੋਂ ਤਰੀਕਤ ਦੇ ਪੜਾਅ ਉੱਤੇ ਸੇਵਾ, ਪ੍ਰੇਮ, ਤਪੱਸਿਆ, ਸਿਦਕ, ਰਵਾਦਾਰੀ, ਧੀਰਜ, ਦਇਆ, ਖਿਮਾ, ਤੌਬਾ ਤੇ ਗਫ਼ਲਤ ਦੇ ਤਿਆਗ ਆਦਿ ਦੇ ਜਿਨ੍ਹਾਂ ਗੁਣਾਂ ਦੀ ਲੋੜ ਹੁੰਦੀ ਹੈ, ਉਹ ਬੁਲ੍ਹੇ ਦੀ ਸਿੱਖਿਆ ਦਾ ਵਿਸ਼ੇਸ਼ ਗੁਣ ਹਨ। ਬੁਲ੍ਹਾ ਜੀਵ ਇਸਤਰੀ ਨੂੰ ਪ੍ਰਭੂ ਪ੍ਰੀਤਮ ਦੇ ਦਰ ਪ੍ਰਵਾਨ ਹੋਣ ਲਈ ਸ਼ੁਭ ਅਮਲਾਂ ਦਾ ਦਾਜ ਤਿਆਰ ਕਰਨ ਦੀ ਪ੍ਰੇਰਨਾ ਦਿੰਦਾ ਹੈ। ਜਿਵੇਂ:

*ਜੇ ਦਾਜ ਵਿਹੂਣੀ ਜਾਵੇਗੀ*
*ਤਾਂ ਭਲੀ ਕਿਸੇ ਨਾ ਭਾਵੇਗੀ*
*ਉਥੇ ਸ਼ਹੁ ਨੂੰ ਕਿਵੇਂ ਰਿਝਾਵੇਗੀ*
*ਕੁਝ ਲੈ ਫ਼ਕਰਾਂ ਦੀ ਮਤ ਕੁੜੇ*
*ਕੁਝ ਕੱਤ ਕੁੜੇ, ਕੁਝ ਵੱਤ ਕੁੜੇ।*

ਮਾਰਫ਼ਤ ਦੇ ਪੜਾਅ ਉੱਤੇ ਤਕੀਕਤ ਦੇ ਅਨੁਭਵ ਪਿਛੋਂ ਸੂਫ਼ੀ ਦੀ ਮਾਨਸਿਕ ਅਵਸਥਾ ਉੱਤੇ ਜਿਹੜੀ ਵਜਤ ਤੇ ਮਸਤੀ ਛਾ ਜਾਂਦੀ ਹੈ, ਬੁਲ੍ਹੇ ਦਾ ਕਲਾਮ ਉਸ ਦਾ ਨਾਟਕੀ ਅੰਦਾਜ਼ ਵਿਚ ਬਿਆਨ ਇੰਜ ਕਰਦਾ ਹੈ:

*ਬਹੁੜੀ ਵੇ ਤਬੀਬਾ ਮੇਰੀ ਜਿੰਦ ਗਈ ਆ,*
*ਤੇਰੇ ਇਸ਼ਕ ਨਚਾਇਆ, ਕਰ ਥਈਆ ਥਈਆ।*

ਬੁਲ੍ਹੇ ਦੀ ਕਵਿਤਾ ਵਿਚ ਸੂਫ਼ੀਮਤ ਦੀ ਪਰਿਭਾਸ਼ਕ ਸ਼ਬਦਾਵਲੀ ਤੇ ਸੂਫ਼ੀਮਤ ਨਾਲ ਸੰਬੰਧਿਤ ਇਤਿਹਾਸਕ ਮਿਥਿਹਾਸਕ ਹਵਾਲੇ ਪੰਜਾਬੀ ਦੇ ਹੋਰ ਸਭ ਸੂਫ਼ੀ ਕਵੀਆਂ ਨਾਲੋਂ ਵੱਧ ਮਿਲਦੇ ਹਨ।

## ਸਮਾਜਿਕ ਸਾਰਥਿਕਤਾ

ਬੁਲ੍ਹਾ ਸ਼ਾਹ 18ਵੀਂ ਸਦੀ ਦੇ ਪਹਿਲੇ ਅੱਧ ਦਾ ਸੂਫ਼ੀ ਕਵੀ ਹੈ। 18ਵੀਂ ਸਦੀ ਦਾ

ਪੰਜਾਬ ਰਾਜਨੀਤਕ ਪੱਖ ਤੋਂ ਬਹੁਤ ਹੀ ਵੱਡੇ ਸੰਕਟ ਵਿਚ ਗ੍ਰਸਿਆ ਹੋਇਆ ਸੀ। ਗੁਰੂ ਗੋਬਿੰਦ ਸਿੰਘ ਦੇ ਸਮੇਂ ਤੋਂ ਹੀ ਪੰਜਾਬ ਵਿਚ ਬੜੀ ਭਾਰੀ ਸਮਾਜਿਕ ਤੇ ਰਾਜਸੀ ਬੇਚੈਨੀ ਫੈਲੀ ਹੋਈ ਸੀ, ਜਿਸ ਨੂੰ ਸਿੱਖਾਂ ਦੀ ਸਿਆਸੀ ਸ਼ਕਤੀ ਦੇ ਰੂਪ ਵਿਚ ਜਥੇਬੰਦੀ ਤੇ ਬਾਹਰਲੇ ਹਮਲਾਵਰਾਂ ਦੇ ਅਨੇਕਾਂ ਹੱਲਿਆਂ ਨੇ ਹੋਰ ਵੀ ਗੰਭੀਰ ਬਣਾ ਦਿੱਤਾ ਸੀ। ਪੰਜਾਬ ਦੇ ਬਹਾਦਰ ਸਪੂਤ ਸਿੱਖ ਜਥੇਬੰਦੀ ਦੇ ਰੂਪ ਵਿਚ ਜਾਬਰ ਮੁਗ਼ਲ ਸ਼ਾਹੀ ਦੇ ਮਜ਼ਬੀ ਤੇ ਰਾਜਨੀਤਕ ਪੱਖਪਾਤ ਤੇ ਵਿਤਕਰਿਆਂ ਵਿਰੁੱਧ ਜੂਝ ਰਹੇ ਸਨ। ਹਾਕਮ ਸ਼੍ਰੇਣੀ ਵੱਲੋਂ ਉਨ੍ਹਾਂ ਦੇ ਇਸ ਇਨਕਲਾਬੀ ਸੰਗਰਾਮ ਨੂੰ ਕੁਚਲ ਦੇਣ ਲਈ ਹਰ ਸੰਭਵ ਸਖ਼ਤੀ ਵਰਤੀ ਜਾ ਰਹੀ ਸੀ। ਗੱਲ ਕੀ, ਇਹ ਉਹ ਸਮਾਂ ਸੀ ਜਦੋਂ ਇਕ ਪਾਸੇ ਇਨਕਲਾਬੀ ਸ਼ਕਤੀਆਂ ਆਪਣੇ ਰਾਜਸੀ, ਧਾਰਮਿਕ ਤੇ ਸਮਾਜਕ ਹੱਕਾਂ ਦੀ ਪ੍ਰਾਪਤੀ ਲਈ ਅੱਗੇ ਵਧ ਰਹੀਆਂ ਸਨ ਤੇ ਦੂਜੇ ਪਾਸੇ ਪ੍ਰਤੀਗਾਮੀ ਸ਼ਕਤੀਆਂ ਆਪਣੀ ਮਜ਼ਬੀ ਤੇ ਰਾਜਨੀਤਕ ਹਉਮੈ ਨੂੰ ਸਿਖਰ ਰੱਖਣ ਦੇ ਜਨੂੰਨ ਵਿਚ ਪੰਜਾਬ ਦੇ ਸੁਖ ਨੂੰ ਤਬਾਹ ਕਰ ਰਹੀਆਂ ਸਨ।

ਬੁਲ੍ਹੇ ਸ਼ਾਹ ਦੀ ਕਵਿਤਾ ਵਿਚ ਵੀ ਪੰਜਾਬ ਦੀ ਉਕਤ ਰਾਜਨੀਤਕ ਬੇਚੈਨੀ ਬਾਰੇ ਸੰਕੇਤ ਆਉਂਦੇ ਹਨ। ਰਾਜਨੀਤਕ ਬੇਚੈਨੀ ਦੇ ਨਾਲ ਨਾਲ ਉਹ ਸਦਾਚਾਰਕ ਕੀਮਤਾਂ ਵਿਚ ਵੀ ਇਕ ਡੂੰਘਾ ਪਤਨ ਵੇਖਦਾ ਹੈ ਤੇ ਇਸ ਅਧੋਗਤੀ ਤੇ ਝੂਰਦਾ ਹੈ। ਉਸਦਾ ਇਹ ਅਨੁਭਵ 'ਉਲਟੇ ਹੋਰ ਜ਼ਮਾਨੇ ਆਏ...' ਵਾਲੀ ਕਾਫ਼ੀ ਵਿਚ ਕਾਫੀ ਵਿਸਤਾਰ ਨਾਲ ਮਿਲਦਾ ਹੈ। ਇਸ ਸੰਬੰਧੀ ਹੇਠ ਲਿਖੀਆਂ ਟੂਕਾਂ ਵੇਖਣਯੋਗ ਹਨ:

- *ਕਾਉਂ ਲਾਗੜ ਨੂੰ ਮਾਰਨ ਲਗੇ,'*
  *ਚਿੜੀਆਂ ਜੁੱਰੇ ਖਾਏ*
  *ਉਲਟੇ ਹੋਰ ਜ਼ਮਾਨੇ ਆਏ।*

- *ਬੁਲ੍ਹਾ ਦਰ ਖੁੱਲ੍ਹਾ ਹਸ਼ਰ ਅਜਾਬ ਦਾ*
  *ਬੁਰਾ ਹਾਲ ਹੋਇਆ ਪੰਜਾਬ ਦਾ।*

- *ਮੁਗ਼ਲਾਂ ਜ਼ਹਿਰ ਪਿਆਲੇ ਪੀਤੇ*
  *ਭੂਰਿਆਂ ਵਾਲੇ ਰਾਜੇ ਕੀਤੇ।*

## ਜੀਵਨ ਫਲਸਫ਼ਾ

ਸਮੇਂ ਦੇ ਇਸ ਸੰਕਟ ਦੇ ਪ੍ਰਤਿਕਰਮ ਵਜੋਂ ਬੁਲ੍ਹਾ ਸੂਫ਼ੀ ਕਵੀ ਹੋਣ ਦੇ ਨਾਤੇ ਵਿਸ਼ੇਸ਼ ਸੂਫ਼ੀ ਅਦਵੈਤਵਾਦ ਦੀ ਸ਼ਰਨ ਲੈਂਦਾ ਹੈ। ਅਦਵੈਤਵਾਦ ਦੇ ਪ੍ਰਭਾਵ ਅਧੀਨ ਉਹ ਸ੍ਰਿਸ਼ਟੀ ਦੀ ਸਰਬ ਸ੍ਰੇਸ਼ਟ ਸੱਤਾ ਪਰਮਾਤਮਾ ਨੂੰ ਹਰ ਰੂਪ ਵਿਚ ਅਨੁਭਵ ਕਰਦਾ ਹੈ ਅਤੇ ਇਸ ਦੇ ਪ੍ਰਤਿਕਰਮ ਵਜੋਂ ਇਸਲਾਮੀ ਤੇ ਭਾਰਤੀ ਮੱਤਾਂ ਮਤਾਂਤਰਾਂ ਵਿਚਲੀਆਂ ਵਿੱਥਾਂ ਨੂੰ ਮੇਟ ਕੇ ਸਭ ਦਿਸਦੇ ਫ਼ਰਕਾਂ ਨੂੰ ਭੁੱਲ ਜਾਂਦਾ ਹੈ। ਜਿਵੇਂ ਕਿ

- *ਕਹੂੰ ਮੂਲਾਂ ਹੈ ਕਹੂੰ ਕਾਜੀ ਹੈ...*

- *ਕਿਤੇ ਰਾਮਦਾਸ, ਕਿਤੇ ਫਤ੍ਹੇ ਮੁਹੰਮਦ*

ਅਦਵੈਤਵਾਦ ਦੀ ਉਕਤ ਰੁਚੀ ਦੇ ਪ੍ਰਭਾਵ ਅਧੀਨ ਕਿਸੇ ਹੱਦ ਤਕ ਇਕ ਸਾਰਥਿਕ ਮਾਨਵਵਾਦੀ ਰੁਚੀ ਜ਼ਰੂਰ ਗ੍ਰਹਿਣ ਕਰਦਾ ਹੈ। ਉਹ ਕਾਫ਼ਰ ਤੇ ਮੁਸਲਮਾਨ ਦੇ ਭੇਦਾਂ ਨੂੰ

ਪ੍ਰਵਾਨ ਨਹੀਂ ਕਰਦਾ। ਮੰਦਰਾਂ ਤੇ ਮਸਜਿਦਾਂ ਦੇ ਵਖੇਵਿਆਂ ਤੋਂ ਵੀ ਪਰੇ ਰਹਿੰਦਾ ਹੈ। ਜਿਥੋਂ ਤਕ ਉਹ ਮਜ਼੍ਹਬੀ ਭੇਖਾਂ ਤੇ ਦਿਖਾਵੇ ਦੇ ਰੀਤੀ ਰਿਵਾਜਾਂ ਦਾ ਖੰਡਨ ਕਰਦਾ ਹੈ, ਇਹ ਰੁਚੀ ਬੜੀ ਸਾਰਥਿਕ ਹੈ। ਧਰਮ, ਨਸਲ ਤੇ ਜਾਤਪਾਤ ਦੇ ਵਿਤਕਰਿਆਂ ਤੋਂ ਉਪਰ ਉੱਠ ਕੇ ਇਕ ਸਰਬ ਸਾਂਝੀ ਪ੍ਰੇਰਨਾ ਦੇਣਾ ਵੀ ਇਸਦਾ ਇਕ ਸਾਰਥਿਕ ਗੁਣ ਹੈ। ਪਰੰਤੂ ਇਸਤੋਂ ਅੱਗੋਂ ਇਸ ਦੀ ਕੋਈ ਸਾਰਥਿਕਤਾ ਨਹੀਂ ਕਿਉਂਕਿ ਇਹ ਰੁਚੀ ਵਿਕਾਸ ਕਰਕੇ ਇਕ ਸਾਰਥਿਕ ਸਮਾਜਿਕ ਆਦਰਸ਼ ਦਾ ਰੂਪ ਗ੍ਰਹਿਣ ਨਹੀਂ ਕਰਦੀ। ਉਸ ਨੇ ਸਮਾਜਿਕ ਕਾਰਜ ਵਿਚ ਰੁੱਝੀ ਹੋਈ ਕਿਸੇ ਵੀ ਅਗਰਗਾਮੀ ਜਥੇਬੰਦੀ ਨਾਲ ਸਾਂਝ ਨਹੀਂ ਪਾਈ। ਉਸ ਦਾ ਮਾਨਵਵਾਦ ਨਿਰੋਲ ਵਿਅਕਤੀਗਤ ਵੰਨਗੀ ਦਾ ਹੈ। ਆਪਣੇ ਸਾਹਵੇਂ ਉਸ ਨੇ ਕੋਈ ਸਾਰਥਿਕ ਸਮਾਜਿਕ ਆਦਰਸ਼ ਨਹੀਂ ਰੱਖਿਆ। ਜਿਵੇਂ ਕਿ ਉਸ ਤੋਂ ਪਹਿਲੇ ਕਵੀਆਂ ਬਾਬਾ ਫ਼ਰੀਦ ਤੇ ਗੁਰੂ ਨਾਨਕ ਨੇ ਕੀਤਾ। ਗੁਰੂ ਨਾਨਕ ਦੇਵ ਜੀ ਮੂਲ ਰੂਪ ਵਿਚ ਆਪਣੇ ਸਾਹਵੇਂ 'ਜਨ ਉਪਕਾਰ' ਦਾ ਮਿਸ਼ਨ ਰੱਖਦੇ ਹਨ ਅਤੇ 'ਜਗਤ ਜਲੰਦੇ' ਦੀ ਮੁਕਤੀ ਲਈ ਤਾਂਘਦੇ ਹਨ। ਉਹ ਆਪਣੇ ਲੋਕਾਂ ਨਾਲ ਇਕ ਸੁਰ ਹੁੰਦੇ ਹਨ ਤੇ ਉਨ੍ਹਾਂ ਤੋਂ ਭੱਜਦੇ ਨਹੀਂ। ਇਸੇ ਕਾਰਨ ਉਨ੍ਹਾਂ ਦਾ ਰੱਬ ਦਾ ਸੰਕਲਪ 'ਏਕ ਮਹਿ ਸਰਬ, ਸਰਬ ਮੇ ਏਕਾ' ਇਕ ਸਜੀਵ ਸੰਕਲਪ ਬਣਦਾ ਹੈ। ਬੁਲ੍ਹੇ ਦਾ ਅਦਵੈਤਵਾਦੀ ਸੰਕਲਪ ਇਸ ਭਾਂਤ ਦਾ ਸਜੀਵ ਨਹੀਂ ਕਿਉਂਕਿ ਇਸ ਨੂੰ ਉਸ ਨੇ ਸਮਾਜਿਕ ਜੀਵਨ ਨਾਲ ਨਹੀਂ ਜੋੜਿਆ।

ਬਾਬਾ ਫ਼ਰੀਦ ਵੀ ਇਕ ਪਾਸੇ ਤਾਂ ਵਿਅਕਤੀਗਤ ਪੱਧਰ ਉੱਤੇ ਮਨੁੱਖ ਨੂੰ ਨੇਕ, ਸਾਬਰ, ਮਿੱਠਾ ਤੇ ਉਚੇਚਾ ਬਣਾਉਣ ਦਾ ਯਤਨ ਕਰਦਾ ਹੈ ਤੇ ਦੂਜੇ ਪਾਸੇ ਜਨ-ਸਾਧਾਰਨ ਤੇ ਉਪਰਲੀ ਸ਼੍ਰੇਣੀ ਦੇ ਵਿਸ਼ੇਸ਼ ਲੋਕਾਂ ਦੀ ਅਵਸਥਾ ਵਿਚਲੇ ਫ਼ਰਕਾਂ ਨੂੰ ਵੇਖਦਾ ਹੈ ਅਤੇ ਆਪਣੇ ਹਮਦਰਦੀ ਦੇ ਪਾਤਰ ਪਹਿਲਿਆਂ ਨੂੰ ਬਣਾਉਂਦਾ ਹੈ। ਪਿਛਲਿਆਂ ਨੂੰ ਉਹ ਅੰਤਮ ਧਾਰਮਿਕ ਨਿਆਂ ਸਾਹਵੇਂ ਹਾਰੇ ਹੋਏ ਦੋਸ਼ੀ ਧੜੇ ਦੇ ਰੂਪ ਵਿਚ ਪੇਸ਼ ਕਰਦਾ ਹੈ। ਬਾਬਾ ਫ਼ਰੀਦ ਵਾਂਗ ਭਾਵੇਂ ਬੁਲ੍ਹੇ ਦੀ ਸਿਖਿਆ ਵਿਚ ਵੀ ਵਿਅਕਤੀਗਤ ਪੱਧਰ ਉੱਤੇ ਸਿਦਕ, ਰਵਾਦਾਰੀ, ਧੀਰਜ, ਦਇਆ, ਖਿਮਾ ਤੇ ਤਪੱਸਿਆ ਆਦਿ ਦੇ ਗੁਣਾਂ ਨੂੰ ਵਿਸ਼ੇਸ਼ ਮਹੱਤਵ ਹੈ ਪਰ ਫ਼ਰੀਦ ਵਰਗੀ ਸਮਾਜਿਕ ਆਲੋਚਨਾ ਤੋਂ ਬਿਲਕੁਲ ਅਭਿੱਜ ਹੈ।

ਅਸਲ ਵਿਚ ਬੁਲ੍ਹੇ ਦੇ ਸਮੇਂ ਤਕ ਸੂਫ਼ੀ ਫ਼ਕੀਰਾਂ ਦੇ ਸਮਾਜਿਕ ਰੋਲ ਵਿਚ ਇਕ ਤਬਦੀਲੀ ਆ ਗਈ ਸੀ। ਫ਼ਰੀਦ ਸਾਹਵੇਂ ਇਸਲਾਮ ਦਾ ਪ੍ਰਚਾਰ ਇਕ ਸਾਰਥਿਕ ਸਮਾਜਿਕ ਉਦੇਸ਼ ਸੀ। ਪਰ ਪਿਛਲੇਰੇ ਸੂਫ਼ੀਆਂ ਕੋਲੋਂ ਸਮੇਂ ਦੇ ਲੰਘਣ ਨਾਲ ਪਹਿਲਾਂ ਅਕਬਰ ਦੀਆਂ ਸੁਲਹਾ ਨੀਤੀਆਂ ਨੇ ਇਹ ਉਦੇਸ਼ ਖੋਹ ਲਿਆ ਸੀ। ਇਸੇ ਲਈ ਇਹ ਸੂਫ਼ੀ ਕਵੀ ਸ਼ਾਹ ਹੁਸੈਨ ਤੋਂ ਹੀ ਹਰ ਤਰ੍ਹਾਂ ਦੀ ਬੰਦਿਸ਼ ਤੋਂ ਮੁਕਤ ਹੋ ਕੇ ਆਪਣੇ ਨਿੱਜ ਦੇ ਤੀਬਰ ਤੇ ਬਿਹਬਲ ਭਾਵਾਂ ਨੂੰ ਜੋ ਕਿ ਮਸਤੀ ਵਿਚ ਮੁਕਤੀ ਭਾਲਦੇ ਸਨ ਪ੍ਰਗਟਾਉਣ ਤਕ ਹੀ ਸੀਮਤ ਹੋ ਕੇ ਰਹਿ ਗਏ। ਬੁਲ੍ਹਾ ਵੀ ਇਸ ਵਰਗ ਦੇ ਸੂਫ਼ੀਆਂ ਵਿਚੋਂ ਹੀ ਹੈ।

ਬੁਲ੍ਹਾ ਪਿਛਲੇਰੇ ਕਾਲ ਦੇ ਉਨ੍ਹਾਂ ਸੂਫ਼ੀਆਂ ਵਿਚੋਂ ਹੈ ਜਿਨ੍ਹਾਂ ਵਿਚ ਵੇਦਾਂਤ ਦੇ ਪ੍ਰਭਾਵ ਕਾਰਨ ਮਾਇਆਵਾਦ ਤੇ ਪਰਮਾਤਮਾ ਵਿਚ ਲੀਨ ਹੋਣ ਦੀ ਰੁਚੀ ਬਹੁਤ ਡੂੰਘੀ ਉਤਰ ਚੁੱਕੀ ਸੀ। ਉਹ ਬਾਹਰ ਦੀ ਦੁਰਦਸ਼ਾ ਤੋਂ ਘਬਰਾ ਕੇ ਆਪੇ ਵਿਚ ਸਿਮਟਿਆ ਹੋਇਆ ਕਵੀ ਹੈ। ਸੇਖੋਂ ਦੇ ਇਕ ਕਥਨ ਅਨੁਸਾਰ, "18ਵੀਂ ਸਦੀ ਦੇ ਸੂਫ਼ੀ ਕਵੀ ਦਾਇਰਿਆਂ ਵਿਚ ਕਵਾਲੀ ਗਾਉਣ ਤੇ ਭੰਗ ਘੋਟਣ ਤਕ ਹੀ ਸੀਮਿਤ ਰਹਿ ਗਏ ਸਨ।" ਸਾਡੀ

ਜਾਚ ਵਿਚ ਸਮਾਜਿਕ ਸਾਰਥਿਕਤਾ ਦੇ ਦ੍ਰਿਸ਼ਟੀਕੋਣ ਤੋਂ ਇਹ ਕਥਨ ਕਿਸੇ ਹੱਦ ਤਕ ਬੁਲ੍ਹੇ ਦੇ ਫਲਸਫ਼ੇ ਤੇ ਵੀ ਲਾਗੂ ਹੋ ਸਕਦਾ ਹੈ।

ਬੁਲ੍ਹੇ ਦਾ ਪ੍ਰਭੂ ਪ੍ਰੀਤਮ ਨਾਲ ਪ੍ਰੇਮ ਦਾ ਸੰਕਲਪ ਕੁਆਰੀ ਇਸਤਰੀ ਦੇ ਪ੍ਰੇਮ ਦਾ ਸੰਕਲਪ ਹੈ। ਜਿੱਥੇ ਕਿ ਗੁਰਬਾਣੀ ਵਿਚ ਅਧਿਆਤਮਕ ਪ੍ਰੇਮ ਦੇ ਪ੍ਰਗਟਾ ਲਈ ਦੰਪਤੀ ਪ੍ਰੇਮ ਦਾ ਰੂਪਕ ਵਰਤਿਆ ਹੈ। ਫਿਰ ਬੁਲ੍ਹਾ ਪ੍ਰਭੂ ਪ੍ਰੀਤਮ ਨਾਲ ਬਰਾਬਰੀ ਦੀ ਪੱਧਰ ਉੱਤੇ ਨਿਸੰਗ ਪ੍ਰੇਮ ਕਰਦਾ ਹੈ ਪਰੰਤੂ ਗੁਰਬਾਣੀ ਵਿਚ ਪ੍ਰੇਮ ਦਾ ਸੰਕਲਪ ਸਨਿਮਰ ਭਗਤੀ ਵਾਲਾ ਹੈ ਜੋ ਵਧੇਰੇ ਯਥਾਰਥਕ ਹੈ। ਕਿਉਂਕਿ ਉਸ ਸਮੇਂ ਬੁਲ੍ਹੇ ਦੇ ਸਮੇਂ ਵਿਚ ਕੁਆਰੀ ਇਸਤਰੀ ਦਾ ਪ੍ਰੇਮ ਸਮਾਜ ਵਿਚ ਪ੍ਰਵਾਨ ਨਹੀਂ ਸੀ ਪਰ ਦੰਪਤੀ ਪ੍ਰੇਮ ਦਾ ਰੁਤਬਾ ਉੱਚਾ ਸੀ। ਇਸ ਤਰ੍ਹਾਂ ਬੁਲ੍ਹੇ ਦਾ ਪ੍ਰੇਮ ਸੰਕਲਪ ਗੁਰਬਾਣੀ ਦੇ ਪ੍ਰੇਮ ਸੰਕਲਪ ਦੇ ਟਾਕਰੇ ਵਿਚ ਬਹੁਤ ਘੱਟ ਸਾਰਥਿਕ ਹੈ।

ਬੁਲ੍ਹੇ ਦੀ ਕਵਿਤਾ ਵਿਚ ਸਮਕਾਲੀ, ਧਾਰਮਿਕ, ਆਰਥਿਕ, ਸਦਾਚਾਰਕ ਤੇ ਰਾਜਸੀ ਲੁੱਟ-ਖਸੁੱਟ ਉੱਤੇ ਕੜੀ ਆਲੋਚਨਾ ਮਿਲਦੀ ਹੈ। ਉਸ ਸਮੇਂ ਦੇ ਇਸਲਾਮ ਧਰਮ ਨੂੰ ਉਸ ਨੇ ਅਮੀਰਾਂ, ਰਾਜਿਆਂ ਤੇ ਮਹਾਂ-ਰਾਜਿਆਂ ਤੇ ਸਰਮਾਏਦਾਰਾਂ ਦਾ ਧਰਮ ਦੱਸਿਆ ਹੈ। ਉਹ ਕਹਿੰਦਾ ਹੈ ਕਿ ਇਹ ਵੱਡੇ ਵੱਡੇ ਲੋਕ ਧਾਰਮਿਕ ਅਸਥਾਨਾਂ ਉੱਤੇ ਧਰਮ ਦੇ ਠੇਕੇਦਾਰ ਬਣੇ ਬੈਠੇ ਹਨ ਅਤੇ ਉਹ ਸਾਧਾਰਨ ਗਰੀਬ ਜਨਤਾ ਨੂੰ ਧਰਮ ਦੇ ਫੰਦੇ ਵਿਚ ਫਸਾ ਕੇ ਲੁਟ ਮਾਰ ਕਰ ਰਹੇ ਹਨ। ਇਨ੍ਹਾਂ ਸੱਚਾਈਆਂ ਨੂੰ ਉਸ ਨੇ "ਮੂੰਹ ਆਈ ਬਾਤ ਨਾ ਰਹਿੰਦੀ ਹੈ" ਦੇ ਅਨੁਸਾਰ ਗਾਵਿਆ ਹੈ:

*ਇਲਮੋਂ ਸੇਖ ਮਸ਼ਾਇਖ ਕਹਾਵੇਂ। ਉਲਟੇ ਮਸਲੇ ਘਰੋਂ ਬਣਾਵੇਂ।*
*ਬੇਇਲਮਾਂ ਨੂੰ ਲੁੱਟ-ਲੁੱਟ ਖਾਵੇਂ। ਉਲਟੇ ਝੂਠੇ ਕਰੇਂ ਕਰਾਰ।*

ਉਸ ਨੇ ਤਤਕਾਲੀ ਸਮਾਜ ਦੇ ਸਰਮਾਏਦਾਰਾਂ ਵੱਲੋਂ ਗਰੀਬਾਂ ਉੱਤੇ ਹੋਰ ਰਹੇ ਅਤਿਆਚਾਰਾਂ ਨੂੰ ਆਪਣੀ ਕਾਵਿ-ਸਿਰਜਨਾ ਦੁਆਰਾ ਨਸ਼ਰ ਕੀਤਾ ਹੈ। ਉਹ ਦੇਖਦਾ ਹੈ ਕਿ ਅਮੀਰ ਲੋਕ, ਗਰੀਬ ਲੋਕਾਂ ਨੂੰ ਆਰਥਿਕ ਮੁਸੀਬਤਾਂ ਵਿਚ ਫਸਾ ਕੇ ਉਨ੍ਹਾਂ ਨੂੰ ਸਾਵਾਂ ਦੇ ਕੇ ਸਵਾਏ ਉੱਤੇ ਵੀ ਨਹੀਂ ਛੱਡਦੇ ਸਨ, ਸਗੋਂ ਡਿਓਢੇ ਲੈਂਦੇ ਸਨ:

*ਸਾਵੀਂ ਦੇ ਕੇ ਲਵੇਂ ਸਵਾਈ / ਡਿਊਢਿਆਂ ਉੱਤੇ ਬਾਜ਼ੀ ਲਾਈ।*
*ਇਹ ਮੁਸਲਮਾਨੀ ਕਿਥੋਂ ਪਾਈ / ਜਿਸ ਦਾ ਇਹ ਕਿਰਦਾਰ।*

ਇਸ ਤਰ੍ਹਾਂ ਬੁਲ੍ਹਾ ਇਕ ਸੱਚਾ ਸਮਾਜਵਾਦੀ ਕਵੀ ਹੋਇਆ ਹੈ। ਉਹ ਸਮਝਦਾ ਹੈ ਕਿ ਕਿਰਤੀਆਂ ਤੇ ਮਜ਼ਦੂਰਾਂ ਨੂੰ ਆਪਣੀ ਮਿਹਨਤ ਦਾ ਪੂਰਾ-ਪੂਰਾ ਇਵਜ਼ਾਨਾ ਨਹੀਂ ਮਿਲਦਾ। ਉਸ ਨੇ ਸਮਾਜ ਵਿਚ ਇਸ ਤਰ੍ਹਾਂ ਦੇ ਸਮਾਜਿਕ ਅਨਿਆਂ ਤੇ ਆਰਥਿਕ ਸੰਕਟਾਂ ਨੂੰ ਮਹਿਸੂਸ ਕਰਦੇ ਹੋਏ ਇਹ ਵੇਖਿਆ ਹੈ ਕਿ ਉਸ ਵੇਲੇ "ਸੱਚੇ" ਲੋਕਾਂ ਦੀ ਬੇਪਤੀ ਹੁੰਦੀ ਸੀ ਤੇ ਝੂਠਿਆਂ ਨੂੰ ਮਾਣ ਮਿਲਦਾ ਸੀ:

*ਕੀਤੀ ਮਿਹਨਤ ਮਿਲਦੀ ਨਾਹੀਂ,*
*ਹੁਣ ਕੀ ਕਰੇ ਲੁਕਾਈ।*
*ਜਿੰਦ ਕੁੜਿਕੀ ਦੇ ਮੂੰਹ ਆਈ।*
*ਉਲਟੇ ਹੋਰ ਜ਼ਮਾਨੇ ਆਏ,*

*ਹੁਣ ਅਸਾਂ ਭੇਦ ਸਜਣ ਦੇ ਪਾਏ।*
*ਆਪਣਿਆਂ ਵਿਚ ਉਲਫ਼ਤ ਨਾਹੀਂ।*
*ਕਿਆ ਚਾਚੇ ਕਿਆ ਤਾਏ।*
*ਪਿਓ ਪੁੱਤਰ ਇਤਫ਼ਾਕ ਨਾ ਕਾਈ।*
*ਧੀਆਂ ਨਾਲ ਨਾ ਮਾਏ।*
*ਸੱਚਿਆਂ ਨੂੰ ਹੁਣ ਮਿਲਦੇ ਧੱਕੇ,*
*ਝੂਠੇ ਕੋਲ ਬਹਾਏ।*

ਤਤਕਾਲੀਨ ਸਮਾਜ ਦਾ ਉਸ ਨੇ ਬਿਲਕੁਲ ਯਥਾਰਥਕ ਚਿੱਤਰ ਪੇਸ਼ ਕੀਤਾ ਹੈ। ਇਸ ਤਰ੍ਹਾਂ ਉਹ ਤਤਕਾਲੀ ਸਮਾਜਕ ਤੇ ਸਦਾਚਾਰਕ ਵਿਵਸਥਾ ਦਾ ਜ਼ਿਕਰ ਕਰਦਾ ਹੋਇਆ ਉਸ ਵੇਲੇ ਦੀ ਰਾਜਨੀਤਿਕ ਹਾਲਾਤ ਦਾ ਨਕਸ਼ਾ ਇੰਜ ਖਿੱਚਦਾ ਹੈ:

*ਕਾਉਂ ਲਗੜ ਨੂੰ ਮਾਰਨ ਲੱਗੇ,*
*ਚਿੜੀਆਂ ਜੁੱਰੇ ਖਾਏ।*
*ਇਰਾਕੀਆਂ ਨੂੰ ਚਾਬਕ ਪੈਂਦੇ,*
*ਗਦੋਂ ਖ਼ੁਦ ਖਵਾਏ।*
*ਅਗਲੇ ਜਾਇ ਬੰਗਾਲੇ ਬੈਠੇ,*
*ਪਿਛਲਿਆਂ ਫ਼ਰਸ਼ ਵਿਛਾਏ।*
*ਬੁਲ੍ਹਾ ਜਿਨ੍ਹਾਂ ਹੁਕਮ ਹਜ਼ੂਰੋਂ ਆਂਦਾ,*
*ਤਿਨਾਂ ਨੂੰ ਕੌਣ ਹਟਾਏ।*

ਜਿਥੇ ਉਹ ਸੱਚਾ ਸਮਾਜਕ ਤੇ ਧਾਰਮਿਕ ਜੀਵਨ ਜਿਊਣ ਦੀ ਸੇਧ ਦਿੰਦਾ ਹੈ ਉਥੇ ਉਸ ਦੀ ਕਵਿਤਾ ਵਿਚੋਂ ਸਦਾਚਾਰਕ ਜੀਵਨ ਦੀ ਪ੍ਰੇਰਨਾ ਵੀ ਮਿਲਦੀ ਹੈ। ਉਹ ਸਦਾ ਜਾਗਦੇ ਰਹਿਣ ਦਾ ਹੋਕਾ ਦਿੰਦਾ ਹੈ, ਅਰਥਾਤ ਪ੍ਰਭੂ ਨੂੰ ਮਨ ਵਿਚ ਸਦਾ ਵਸਾਉਣ ਦੀ ਗੱਲ ਕਰਦਾ ਹੈ। ਬੁਲ੍ਹਾ ਕਹਿੰਦਾ ਹੈ:

*ਤੂੰ ਸੁਤਿਆਂ ਉਮਰ ਵੰਜਾਈ ਹੈ,*
*ਤੇਰੀ ਸ਼ਾਇਦ ਨੇੜੇ ਆਈ ਹੈ,*
*ਤੂੰ ਚਰਖੇ ਤੰਦ ਨ ਪਾਈ ਹੇ,*
*ਕੀ ਕਰਸੇਂ ਦਾਜ ਤਿਆਰ ਨਹੀਂ,*
*ਉੱਠ ਜਾਗ ਘਰਾੜੇ ਮਾਰ ਨਹੀਂ,*
*ਇਉਂ ਸੌਣ ਤੇਰੇ ਦਰਕਾਰ ਨਹੀਂ।*

ਬੁਲ੍ਹਾ ਸੰਸਾਰ ਨੂੰ ਨਾਸ਼ਮਾਨ ਦੱਸਦਾ ਹੈ। ਉਹ ਕਹਿੰਦਾ ਹੈ ਕਿ ਇਸ ਦੁਨੀਆਂ ਵਿਚ ਕਿਸੇ ਨੇ ਵੀ ਬੈਠ ਨਹੀਂ ਰਹਿਣਾ। ਹਰ ਇਕ ਨੇ ਇਕ ਨਾ ਇਕ ਦਿਨ ਚੱਲ ਵੱਸਣਾ ਹੈ। ਜੁਗਾਂ-ਜੁਗਾਂਤਰਾਂ ਤੋਂ ਸਾਰੇ ਸੰਸਾਰ ਨਾਲ ਇਵੇਂ ਹੁੰਦੀ ਆਈ ਹੈ ਤੇ ਆਖ਼ਿਰ ਸਾਡੇ ਨਾਲ ਵੀ ਇੰਜ ਹੀ ਵਾਪਰਨੀ ਹੈ। ਉਹ ਕਹਿੰਦਾ ਹੈ ਕਿ ਦੁਨੀਆ ਨੂੰ ਛੱਡਦੇ ਸਮੇਂ ਅਸੀਂ ਆਪਣੇ ਨਾਲ ਕੋਈ ਧੰਨ ਦੌਲਤ ਜਾਂ ਪੈਸਾ ਟਕਾ ਨਹੀਂ ਲਿਜਾ ਸਕਦੇ, ਸਾਡੇ ਨਾਲ ਕੇਵਲ ਪ੍ਰਭੂ ਦਾ ਨਾਮ ਹੀ ਜਾ ਸਕਦਾ ਹੈ:

*ਖਾਕ ਖਾਕੀ ਸਿਉਂ ਰਲ ਜਾਣਾ,*
*ਕੁਝ ਨਹੀਂ ਜ਼ੋਰ ਧਿਙਾਣਾ।*
*ਗਏ ਸੋ ਗਏ ਫੇਰ ਨਹੀਂ ਆਏ।*
*ਮੇਰੇ ਜਾਨੀ ਮੀਤ ਪਿਆਰੇ।*
*ਵਿਚ ਕਬਰਾਂ ਦੇ ਖਬਰ ਨਾ ਕਾਈ*
*ਮਾਰੂ ਕਿਹਾ ਝੁਲਾਣਾ।*
*ਬੁਲ੍ਹਾ ਏਥੇ ਰਹਿਣ ਨਾ ਮਿਲਦਾ,*
*ਰੋਂਦੇ ਪਿਟਦੇ ਚੱਲੇ।*
*ਇਕ ਨਾਮ ਉਸੀ ਦਾ ਖਰਚੀ ਹੈ।*
*ਹੋਰ ਪੈਸਾ ਨਹੀਂ ਪੱਲੇ।*

ਸਾਈਂ ਬੁਲ੍ਹੇ ਦਾ ਵਿਸ਼ਾਲ ਦ੍ਰਿਸ਼ਟੀਕੋਣ ਇਥੋਂ ਅਧਿਆਤਮਕ ਖੇਤਰ ਨੂੰ ਪਾਰ ਕਰਦਾ ਹੋਇਆ ਸਦਾਚਾਰਕ ਖੇਤਰ ਵਿਚ ਪਹੁੰਚਦਾ ਹੈ। ਉਸਦਾ ਭਾਵ ਹੈ ਕਿ ਇਸ ਸੰਸਾਰ ਵਿਚ ਮੋਹ-ਮਾਇਆ ਦੇ ਜਾਲ ਵਿਚ ਨਹੀਂ ਫਸਣਾ ਚਾਹੀਦਾ ਤੇ ਸਗੋਂ ਨੇਕੀ ਦੀ ਕਾਰ ਕਰਨੀ ਚਾਹੀਦੀ ਹੈ। ਇਹ ਨੇਕੀ ਹੀ ਜੱਗ ਉੱਤੇ ਬਾਕੀ ਰਹਿ ਜਾਣੀ ਹੈ ਤੇ ਇਨਸਾਨ ਨੇ ਤਾਂ ਆਖ਼ਿਰ ਮਿੱਟੀ ਵਿਚ ਹੀ ਰਲ ਜਾਣਾ ਹੈ।

ਉਸ ਦੀ ਕਵਿਤਾ ਵਿਚ ਤਤਕਾਲੀ ਪੰਜਾਬ ਦਾ ਚਿੱਤਰ ਪ੍ਰਤੱਖ ਰੂਪ ਵਿਚ ਦਿਸਦਾ ਹੈ। ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦੀ ਮੌਤ ਪਿੱਛੋਂ ਦੇਸ਼ ਵਿਚ ਆਪਾ-ਧਾਪੀ ਮੱਚੀ ਹੋਈ ਸੀ ਤੇ ਪੰਜਾਬ ਦੇ ਸੂਬੇਦਾਰ ਹਰ ਰੋਜ਼ ਬਦਲਦੇ ਰਹਿੰਦੇ ਸਨ। ਸਾਈਂ ਬੁਲ੍ਹੇ ਨੇ ਉਸ ਸਮੇਂ ਦਾ ਵਰਣਨ ਇੰਜ ਕੀਤਾ ਹੈ:

*ਦਰ ਖੁਲ੍ਹਾ ਹਸ਼ਰ ਅਜ਼ਾਬ ਦਾ,*
*ਬੁਰਾ ਹਾਲ ਹੋਇਆ ਪੰਜਾਬ ਦਾ।*

ਬੁਲ੍ਹਾ ਦੱਸਦਾ ਹੈ ਕਿ ਉਸ ਸਮੇਂ ਮੁਗ਼ਲ ਰਾਜ ਆਪਣੀ ਅੰਤਿਮ ਸਟੇਜ ਉੱਤੇ ਪੁੱਜ ਚੁੱਕਾ ਸੀ ਤੇ ਉਸ ਦੀ ਥਾਂ 'ਤੇ ਸਿੱਖ ਮਿਸਲਾਂ ਉੱਠ ਰਹੀਆਂ ਸਨ। ਉਸ ਵੇਲੇ ਹਰ ਪਾਸੇ ਕਾਲੀਆਂ ਭੂਰੀਆਂ ਪਾਈ ਸਿੱਖ ਦਲ ਫਿਰਦੇ ਦਿਸਦੇ ਸਨ। ਸਿੱਖਾਂ ਨੇ ਕਈ ਥਾਵਾਂ ਉੱਤੇ ਰਾਜ ਵੀ ਕਾਇਮ ਕਰ ਲਿਆ ਹੈ:

*ਭੂਰੀਆਂ ਵਾਲੇ ਰਾਜੇ ਕੀਤੇ,*
*ਮੁਗ਼ਲਾਂ ਜ਼ਹਿਰ ਪਿਆਲੇ ਪੀਤੇ।*

ਇਸ ਤਰ੍ਹਾਂ ਬੁਲ੍ਹਾ ਇਕ ਸੁਚੇਤ ਸੂਫ਼ੀ ਕਵੀ ਹੋਇਆ ਹੈ। ਉਹ ਆਪ ਨੂਰੀ ਇਸ਼ਕ ਵਿਚ ਰੰਗਿਆ ਹੋਇਆ ਸੀ ਤੇ ਹੋਰਨਾਂ ਨੂੰ ਵੀ ਅਜੇਹਾ ਇਸ਼ਕ ਕਰਨ ਲਈ ਕਹਿੰਦਾ ਸੀ। ਇਸ ਤੋਂ ਬਿਨਾਂ ਉਸ ਨੇ ਤਤਕਾਲੀਨ ਸਮਾਜਕ ਤੇ ਰਾਜਨੀਤਿਕ ਜੀਵਨ ਦਾ ਚਿੱਤਰ ਖਿੱਚਦੇ ਹੋਏ ਮਨੁੱਖ ਨੂੰ ਉੱਤਮ ਤੇ ਸਦਾਚਾਰਕ ਜੀਵਨ ਜਿਉਣ ਦੀ ਪ੍ਰੇਰਨਾ ਦਿੱਤੀ ਹੈ।

0

# ਬੁਲ੍ਹੇ ਸ਼ਾਹ ਦੀ ਕਾਵਿ-ਕਲਾ

ਬੁਲ੍ਹੇ ਸ਼ਾਹ ਪੰਜਾਬੀ ਦੀ ਸੂਫ਼ੀ ਕਾਵਿ ਪਰੰਪਰਾ ਦਾ ਅਨੁਯਾਈ ਹੈ। ਪੰਜਾਬੀ ਦੀ ਸੂਫ਼ੀ ਕਵਿਤਾ ਰੂਪਕ ਦੇ ਪੱਖ ਤੋਂ ਨਿਰੋਲ ਪੰਜਾਬੀ ਪਰੰਪਰਾ ਨੂੰ ਜਨਮ ਦੇਂਦੀ ਹੈ ਤੇ ਪ੍ਰਵਾਨ ਚਾੜ੍ਹਦੀ ਹੈ। ਪੰਜਾਬੀ ਦੇ ਸੂਫ਼ੀ ਕਵੀਆਂ ਨੇ ਆਪਣੀਆਂ ਰਚਨਾਵਾਂ ਵਿਚ ਫ਼ਾਰਸੀ ਸੂਫ਼ੀ ਕਵਿਤਾ ਦੀ ਚਿੰਨ੍ਹਾਵਲੀ ਨੂੰ ਤਿਆਗ ਦਿੱਤਾ ਅਤੇ ਉਸ ਦੀ ਥਾਂ ਪੰਜਾਬੀ ਜੀਵਨ ਦੇ ਚੌਗਿਰਦੇ ਵਿਚੋਂ ਨਵੀਂ ਚਿੰਨ੍ਹਾਵਲੀ ਲੈ ਕੇ ਵਰਤੋਂ ਕੀਤੀ। ਫ਼ਾਰਸੀ ਦੇ ਸੂਫ਼ੀ ਕਵੀ ਆਪਣੀਆਂ ਗੁੱਝੀਆਂ ਰਹੱਸਵਾਦੀ ਰਮਜ਼ਾਂ ਦਾ ਪ੍ਰਗਟਾ ਸ਼ਿੰਗਾਰ ਰਸੀ ਢੰਗ ਦੀ ਹਾਲਾਵਾਦੀ ਬਿੰਬਾਵਲੀ ਜਿਵੇਂ ਸ਼ਰਾਬ, ਸਾਕੀ, ਪਿਆਲਾ, ਮੈਖਾਨਾ, ਜ਼ੁਲਫ਼, ਮਸਤੀ ਆਦਿ ਦੁਆਰਾ ਕਰਦੇ ਸਨ ਪਰੰਤੂ ਪੰਜਾਬੀ ਦੀ ਸੂਫ਼ੀ ਕਵਿਤਾ ਇਸ ਸੰਕੇਤਾਵਲੀ ਦੀ ਦਾਸੀ ਨਹੀਂ ਬਣਦੀ ਸਗੋਂ ਨਿਰੋਲ ਦੇਸੀ ਸੰਕੇਤਾਵਲੀ ਦੇ ਖੰਭਾਂ ਉੱਤੇ ਉੱਡਦੀ ਹੈ। ਇਸ ਵਿਚ ਪੰਜਾਬੀ ਵਾਤਾਵਰਣ ਦੀ ਚਰਚਾ ਹੈ ਤੇ ਪੰਜਾਬ ਦੀ ਮਿੱਟੀ ਦੀ ਖੁਸ਼ਬੋ ਹੈ। ਪੰਜਾਬੀ ਸੂਫ਼ੀ ਕਵੀਆਂ ਨੇ ਆਪਣੇ ਕਾਵਿ ਦੇ ਪ੍ਰਗਟਾ ਲਈ ਬਿੰਬ ਤੇ ਪ੍ਰਤੀਕ ਪੰਜਾਬ ਦੇ ਕਿਰਸਾਨੀ ਜੀਵਨ ਵਿਚੋਂ ਲਏ ਹਨ।

ਸੰਗੀਤ ਬੁਲ੍ਹੇ ਸ਼ਾਹ ਦੀ ਰਚਨਾ ਦਾ ਜ਼ਰੂਰੀ ਅੰਗ ਹੈ। ਉਸ ਨੇ ਸੂਫ਼ੀ ਦਾਇਰਿਆਂ ਵਿਚ ਗਾਉਣ ਲਈ ਵਧੇਰੇ ਲਿਖਿਆ ਹੈ। ਉਸ ਨੇ ਕਾਫ਼ੀਆਂ, ਦੋਹੜੇ, ਸੀਹਰਫ਼ੀਆਂ, ਅੱਠਵਾਰੇ, ਬਾਰਾਂਮਾਹ ਤੇ ਗੰਢਾਂ ਵਿਚ ਰਚਨਾ ਕੀਤੀ ਹੈ। ਸਭ ਤੋਂ ਵਧੇਰੇ ਉਸ ਨੇ ਕਾਫ਼ੀਆਂ ਲਿਖੀਆਂ ਹਨ ਤੇ ਇਨ੍ਹਾਂ ਨੇ ਹੀ ਉਸ ਨੂੰ ਬਹੁਤੀ ਪ੍ਰਸਿੱਧਤਾ ਦਿੱਤੀ ਹੈ। ਸੂਫ਼ੀ ਆਪਣੇ ਮਨ ਦੇ ਵੇਗ ਅਨੁਸਾਰ ਇਕ ਮਿਸਰਾ ਤਿਆਰ ਕਰ ਕੇ, ਉਸ ਦੇ ਆਧਾਰ ਉੱਤੇ ਕਾਫ਼ੀ ਦੀ ਰਚਨਾ ਕਰਦਾ ਹੈ। ਉਸ ਦੀਆਂ ਕਾਫ਼ੀਆਂ ਦਾ ਵੱਡਾ ਗੁਣ ਲੋਕ ਗੀਤਾਂ ਦੇ ਨੇੜੇ ਹੋਣਾ ਹੈ। ਬੁਲ੍ਹੇ ਨੇ ਭਾਵੇਂ ਮਾਤ੍ਰਿਕ ਛੰਦ ਦੀ ਵਰਤੋਂ ਕੀਤੀ ਹੈ ਪਰ ਗਿਣਤੀ ਮਿਣਤੀ ਦੇ ਪੱਖ ਤੋਂ ਇਸ ਪਾਸੇ ਉਸ ਨੇ ਘੱਟ ਹੀ ਧਿਆਨ ਦਿੱਤਾ ਹੈ। ਸੰਗੀਤਕ ਲੈਅ ਉਸ ਦੀ ਰਚਨਾ ਦਾ ਜ਼ਰੂਰੀ ਅੰਗ ਹੈ।

ਬੁਲ੍ਹੇ ਸ਼ਾਹ ਦੀ ਕਵਿਤਾ ਠੇਠ ਪੰਜਾਬੀ ਵਿਚ ਹੈ। ਉਸ ਨੇ ਵਧੇਰੇ ਮਾਝੇ ਦੇ ਇਲਾਕੇ ਦੀ ਬੋਲੀ ਆਪਣੀ ਰਚਨਾ ਵਿਚ ਵਰਤੀ ਹੈ ਤੇ ਕਿਤੇ ਕਿਤੇ ਮੁਲਤਾਨੀ, ਹਿੰਦਵੀ ਤੇ ਅਰਬੀ, ਫ਼ਾਰਸੀ ਦੇ ਸ਼ਬਦ ਵੀ ਮਿਲਦੇ ਹਨ ਪਰ ਉਸ ਨੇ ਆਪਣੀ ਕਾਵਿ-ਸਿਰਜਨਾ ਵਿਚ ਠੇਠ ਪੰਜਾਬੀ ਤੇ ਘਰੇਲੂ ਮੁਹਾਵਰੇ ਨੂੰ ਹੀ ਪਹਿਲ ਦਿੱਤੀ ਹੈ, ਜਿਵੇਂ ਅੱਜ ਕਿ ਭਲਕ, ਰੋਂਦੇ ਪਿੱਟਦੇ ਚੱਲਣਾ, ਸਿਰ ਬੀਤੀ, ਸਿਰਾਂ ਤੋਂ ਪੈਰਾਂ ਤੀਕਰ, ਪਰਲੇ ਪਾਰ, ਉਭੈ ਸਾਹ, ਗਈ ਗਵਾਤੀ, ਕੁੰਡੀਆਂ ਪਾਈਆਂ, ਮਨ ਵਿਚ ਕਰਾਂ ਦੁਆਈਂ, ਆਦਿ।

## ਬਿੰਬਾਵਲੀ

ਬੁਲ੍ਹੇ ਸ਼ਾਹ ਦੀ ਕਾਵਿ ਕਲਾ ਇਸੇ ਕਾਰਨ ਹੀ ਸੂਫ਼ੀ ਕਾਵਿ ਕਲਾ ਦੀ ਬਦੇਸ਼ੀ ਪਰੰਪਰਾ ਦੇ ਪ੍ਰਭਾਵ ਦੀ ਉਪਜ ਜਾਂ ਪਿਉਂਦ ਨਹੀਂ ਤੇ ਨਾ ਹੀ ਉਸ ਵਿਚ ਉਰਦੂ ਕਵਿਤਾ

ਵਾਲੀ ਬਨਾਵਟ ਹੈ। ਪੰਜਾਬੀ ਸੂਫ਼ੀ ਕਵਿਤਾ ਦੀ ਪਰੰਪਰਾ ਅਨੁਕੂਲ ਉਸ ਨੇ ਆਪਣੇ ਸੂਖ਼ਮ ਤੇ ਅਗਾਮੀ ਰਹੱਸਵਾਦੀ ਅਨੁਭਵਾਂ ਨੂੰ ਪੰਜਾਬ ਦੇ ਨੈਤਿਕ ਤੇ ਸਭਿਆਚਾਰਕ ਜੀਵਨ ਦੇ ਰਸਮਾਂ ਰਿਵਾਜਾਂ, ਰਿਸ਼ਤਿਆਂ, ਤਿਉਹਾਰਾਂ, ਅਨੁਭਵਾਂ ਤੇ ਵਸਤਾਂ ਰਾਹੀਂ ਕਹਿਣ ਦੀ ਲੀਹ ਪਾਈ। ਉਸ ਦੀ ਸੰਕੇਤਾਵਲੀ ਚਰਖਾ, ਵੇਲਣ, ਤ੍ਰਿੰਞਣ, ਕੱਤਣਾ, ਤੁੰਬਣਾ, ਤੰਦ, ਤੱਕਲਾ, ਦਾਜ, ਸਹੁਰਾ, ਪੇਕਾ, ਸਾਹਾ, ਖੂਹ, ਮੁਟਿਆਰ, ਮਹਿੰਦੀ, ਟੂਣੇ ਤੇ ਹੀਰ ਰਾਂਝੇ ਆਦਿ ਦੇ ਦੁਆਲੇ ਘੁੰਮਦੀ ਹੈ।

ਬੁਲ੍ਹਾ ਪਰਮਾਤਮਾ ਨੂੰ ਪ੍ਰੇਮੀ ਤੇ ਆਪਣੇ ਆਪ ਨੂੰ ਇਕ ਪ੍ਰੇਮਿਕਾ ਦੇ ਰੂਪ ਵਿਚ ਕਲਪਦਾ ਹੈ। ਜੀਵ ਇਸਤਰੀ ਲਈ ਇਹ ਦੁਨੀਆ ਪੇਕਾ ਘਰ ਹੈ ਤੇ ਪ੍ਰਭੂ ਪ੍ਰੀਤਮ ਦਾ ਦੇਸ ਸਹੁਰਾ ਘਰ। ਦੂਜੇ ਸ਼ਬਦਾਂ ਵਿਚ ਸਹੁਰਾ-ਘਰ ਅਗਲ਼ੇ ਘਰ ਤੇ ਪੇਕਾ-ਘਰ ਇਸ ਦੁਨੀਆ ਲਈ ਰੂਪਕ ਹਨ। ਜੀਵ ਇਸਤਰੀ ਨੂੰ ਪ੍ਰਭੂ ਪ੍ਰੀਤਮ ਦੇ ਦਰ ਪ੍ਰਵਾਨ ਹੋਣ ਲਈ ਸ਼ੁਭ ਅਮਲਾਂ ਦਾ ਦਾਜ ਤਿਆਰ ਕਰਨਾ ਪੈਂਦਾ ਹੈ। ਬੁਲ੍ਹੇ ਦੇ ਸਮੇਂ ਇਹ ਕਿਉਂਕਿ ਕੁੜੀਆਂ ਦਾਜ ਆਪ ਤਿਆਰ ਕਰਦੀਆਂ ਸਨ ਤੇ ਦਾਜ ਦੀ ਤਿਆਰੀ ਵਿਚ ਚਰਖੇ ਦਾ ਬੜਾ ਮਹੱਤਵ ਹੁੰਦਾ ਸੀ, ਇਸ ਲਈ ਬੁਲ੍ਹੇ ਦੀ ਸੰਕੇਤਾਵਲੀ ਵਿਚ ਚਰਖੇ ਤੇ ਤ੍ਰਿੰਞਣ ਨਾਲ ਸੰਬੰਧਿਤ ਵਸਤਾਂ ਤੇ ਝਾਕੀਆਂ ਨੂੰ ਬੁਲ੍ਹੇ ਨੇ ਵਿਸ਼ੇਸ਼ ਮਹੱਤਵ ਦਿੱਤਾ। ਚਰਖਾ ਮਨੁੱਖੀ ਸਰੀਰ ਲਈ ਤੇ ਚਰਖਾ ਕੱਤਣ ਵਾਲੀ ਕੁੜੀ ਰੂਹ ਵਾਸਤੇ ਬਤੌਰ ਸੰਕੇਤਾਂ ਦੇ ਵਰਤੇ। ਚਰਖਾ ਕੱਤਣਾ ਨੇਕ ਅਮਲਾਂ ਦੀ ਕਮਾਈ ਦਾ ਪ੍ਰਤੀਕ ਹੋ ਨਿਬੜਿਆ। ਇੰਞ ਤ੍ਰਿੰਞਣ ਨਾਲ ਸੰਬੰਧਿਤ ਕੱਤਣ ਤੁੰਬਣ ਦੀਆਂ ਝਾਕੀਆਂ ਨੂੰ ਬੁਲ੍ਹੇ ਨੇ ਮਨੁੱਖੀ ਮਨੋਬਿਰਤੀਆਂ ਦੇ ਪ੍ਰਗਟਾ ਲਈ ਬੜੇ ਸੁੰਦਰ ਢੰਗ ਨਾਲ ਆਪਣੀ ਸੰਕੇਤਾਵਲੀ ਦਾ ਆਧਾਰ ਬਣਾਇਆ ਹੈ:

- *ਕੱਤ ਕੁੜੇ ਨਾ ਵੱਤ ਕੁੜੇ*
  *ਛੱਲੀ ਲਾ ਭਰੋਟੇ ਘਤ ਕੁੜੇ।*
- *ਅੱਜ ਘਰ ਵਿਚ ਨਵੀਂ ਕਪਾਹ ਕੁੜੇ*
  *ਤੂੰ ਝੰਬ ਝੰਬ ਵੇਲਣ ਡਾਹ ਕੁੜੇ।*

ਪੰਜਾਬੀ ਜੀਵਨ ਦੇ ਇਸ ਯਥਾਰਥ ਕਿ ਕੁੜੀ ਨੂੰ ਦਾਜ ਬਣਾਉਣਾ ਪੈਂਦਾ ਹੈ, ਕੋਈ ਕੁੜੀ ਸਦਾ ਪੇਕੇ ਨਹੀਂ ਰਹਿ ਸਕਦੀ ਤੇ ਉਸ ਨੂੰ ਆਪਣੇ ਪੇਕਿਆਂ ਦਾ ਵਿਹੜਾ ਛੱਡਣਾ ਪੈਂਦਾ ਹੈ, ਦੀ ਚਿੰਨ੍ਹਾਤਮਕ ਵਰਤੋਂ ਵੀ ਬੁਲ੍ਹੇ ਦੇ ਕਾਵਿ ਵਿਚ ਵੇਖਣਯੋਗ ਹੈ:

- *ਤੇਰਾ ਸਾਹਾ ਨੇੜੇ ਆਇਆ ਹੈ,*
  *ਕੁਝ ਚੋਲੀ ਦਾਜ ਬਣਾਇਆ ਹੈ?*
  *ਤੂੰ ਚਰਖੇ ਤੰਦ ਨਾ ਪਾਈ ਹੈ,*
  *ਕੀ ਕਰਸੈਂ ਦਾਜ ਤਿਆਰ ਕੁੜੇ?*
- *ਤੂੰ ਸਦਾ ਨਾ ਪੇਕੇ ਰਹਿਣਾ ਈ,*
  *ਨਾ ਪਾਸ ਅੰਬੜੀ ਦੇ ਬਹਿਣਾ ਈ।*
  *ਭਾਅ ਅੰਤ ਵਿਛੋੜਾ ਸਹਿਣਾ ਈ,*
  *ਵੱਸ ਪਵੇਂਗੀ ਸੱਸ ਨਨਾਣ ਕੁੜੇ।*

- *ਕੱਤ ਲੈ ਨੀ ਕਤਾ ਲੈ ਨੀ*
  *ਹੁਣ ਤਾਣੀ ਤੰਦ ਪੁਆ ਲੈ ਨੀ।*
  *ਤੂੰ ਆਪਣਾ ਦਾਜ ਬਣਾ ਲੈ ਨੀ*
  *ਤੂੰ ਤਦ ਹੋਏ ਪ੍ਰਧਾਨ ਕੁੜੇ।*

ਇਸੇ ਤਰ੍ਹਾਂ ਹੀ ਰਲਕੇ ਖੂਹ ਤੋਂ ਪਾਣੀ ਭਰਨ ਜਾਂਦੀਆਂ ਮੁਟਿਆਰਾਂ, ਡੋਲਾ ਚੜ੍ਹਨ ਲੱਗੀ ਲਾੜੀ ਦਾ ਦ੍ਰਿਸ਼ ਤੇ ਮੁਟਿਆਰਾਂ ਦੇ ਪਹਿਰਾਵੇ ਅਤੇ ਹਾਰ ਸ਼ਿੰਗਾਰ ਨੂੰ ਵੀ ਬੁਲ੍ਹੇ ਨੇ ਆਪਣੀ ਚਿੰਨ੍ਹਾਵਲੀ ਦਾ ਆਧਾਰ ਬਣਾਇਆ ਹੈ।

## ਸਾਦਗੀ ਤੇ ਸਰਲਤਾ

ਸੂਫ਼ੀ ਕਵਿਤਾ ਦੀ ਸਭ ਤੋਂ ਵੱਡੀ ਸਿਫ਼ਤ ਇਸ ਦੀ ਸਾਦਗੀ ਹੈ। ਇਹ ਸਿਫ਼ਤ ਬੁਲ੍ਹੇ ਦੇ ਕਾਵਿ ਵਿਚ ਵੀ ਵਿਆਪਕ ਹੈ। ਕਿਤੇ ਕਿਤੇ ਉਹ ਬੇਸ਼ੱਕ ਕੁਰਾਨ ਦੀਆਂ ਆਇਤਾਂ ਤੇ ਇਸਲਾਮੀ ਇਤਿਹਾਸ ਮਿਥਿਹਾਸ ਦੇ ਹਵਾਲੇ ਦੇ ਕੇ ਆਪਣੀ ਕਵਿਤਾ ਨੂੰ ਬੋਝਲ ਬਣਾ ਦੇਂਦਾ ਹੈ। ਪਰ ਉਸ ਦੀਆਂ ਉਹੋ ਕਾਫ਼ੀਆਂ ਵਧੇਰੇ ਲੋਕਪ੍ਰਿਯ ਹੋਣ ਦਾ ਮਾਣ ਪ੍ਰਾਪਤ ਕਰ ਸਕੀਆਂ ਹਨ ਜਿਨ੍ਹਾਂ ਵਿਚ ਇਸ ਰੁਚੀ ਨੂੰ ਤਿਆਗਿਆ ਗਿਆ ਹੈ। ਇਸ ਪੱਖ ਤੋਂ ਸ਼ੇਖ਼ ਫ਼ਰੀਦ ਤੇ ਸ਼ਾਹ ਹੁਸੈਨ ਦੀ ਕਵਿਤਾ ਦੀ ਮਹਾਨਤਾ ਕੁਝ ਵਧੇਰੇ ਹੈ। ਮੁੱਖ ਤੌਰ ਤੇ ਇਹ ਰਚਨਾ ਭਾਰਤੀ ਪਰੰਪਰਾ ਨਾਲ ਇਕਸੁਰ ਹੋ ਕੇ ਤੁਰਦੀ ਹੈ ਅਤੇ ਪ੍ਰੇਰਨਾ ਲਈ ਪੰਜਾਬੀ ਜੀਵਨ ਵਿਚ ਰਚ ਚੁੱਕੀਆਂ ਕਹਾਣੀਆਂ ਤੇ ਰਵਾਇਤਾਂ ਨੂੰ ਹੀ ਵਰਤਦੀ ਹੈ।

## ਬੋਲੀ

ਬੋਲੀ ਤੇ ਸ਼ਬਦਾਵਲੀ ਦੇ ਪੱਖ ਤੋਂ ਪੰਜਾਬੀ ਸੂਫ਼ੀ ਕਵਿਤਾ ਲਹਿੰਦੀ ਦੀਆਂ ਉਪਭਾਖਾਵਾਂ ਦਾ ਅਸਰ ਕਬੂਲਦੀ ਹੈ। ਬੁਲ੍ਹੇ ਸ਼ਾਹ ਵੀ ਲਹਿੰਦੀ ਬੋਲੀ ਦੇ ਸ਼ਬਦਾਂ ਵਿਚ ਜਿਵੇਂ ਮੈਂਡਾ, ਤੈਂਡਾ, ਕਰਸਾਂ, ਜਾਸਾਂ ਆਦਿ ਦਾ ਪ੍ਰਯੋਗ ਕਰਦਾ ਹੈ। ਕਿਉਂਕਿ ਇਸ ਨਾਲ ਕਵਿਤਾ ਦੀ ਮਿਠਾਸ ਵਿਚ ਵਾਧਾ ਹੁੰਦਾ ਹੈ। ਪਹਿਲੇ ਸੂਫ਼ੀ ਕਵੀਆਂ ਦੇ ਉਲਟ ਬੁਲ੍ਹਾ ਕੇਂਦਰੀ ਪੰਜਾਬੀ ਦੇ ਪਿੰਡੇ ਉੱਤੇ ਅਰਬੀ ਫ਼ਾਰਸੀ ਦੇ ਸ਼ਬਦਾਂ ਤੇ ਤਸੱਵੁਫ਼ ਦੇ ਪਰਿਭਾਸ਼ਕ ਸੰਕੇਤਾਂ ਨੂੰ ਵਰਤਦਾ ਹੈ। ਪਰ ਫਿਰ ਵੀ ਇਹ ਬੋਲੀ ਆਮ ਲੋਕਾਂ ਦੇ ਪੱਧਰ ਦੇ ਨੇੜੇ ਦੀ ਰਹਿੰਦੀ ਹੈ।

ਬੁਲ੍ਹਾ ਕਿਉਂਕਿ ਸੂਫ਼ੀ ਤੇ ਮੁਸਲਮਾਨ ਸੀ, ਇਸ ਲਈ ਉਸ ਦੀ ਮੁੱਢਲੀ ਵਿਦਿਆ ਅਰਬੀ ਫ਼ਾਰਸੀ ਵਿਚ ਹੋਈ ਸੀ। ਇਸ ਕਰਕੇ ਅਜਿਹੀ ਸ਼ਬਦਾਵਲੀ ਉਸ ਦੀ ਰਚਨਾ ਵਿਚ ਆ ਜਾਣੀ ਸੁਭਾਵਿਕ ਸੀ। ਖ਼ੌਫ਼, ਇਸਤਗਫ਼ਾਰ, ਖ਼ੁਦਾ, ਮੁਰਸ਼ਦ, ਖ਼ਾਕ, ਇਤਬਾਰ, ਮਰਗ, ਜੋਕ, ਲਸ਼ਕਰ, ਖੁਮਾਰ, ਤਕਸੀਹ, ਜ਼ਾਹਿਰ, ਬਾਤਨ, ਰੋਜ਼ੇ, ਰਸਾਈ, ਰਕੀਬ, ਹਸ਼ਰ, ਖ਼ਾਕੀ, ਆਤਸ਼, ਹਾਦੀ, ਕੁਫ਼ਰ, ਕਾਫ਼ਰ, ਫ਼ਾਨੀ, ਹਾਫ਼ਿਜ਼, ਖ਼ਸਮ, ਗਦੋਂ, ਉਲਫ਼ਤ, ਬਖ਼ਸ਼ੇ, ਕਿਤਾਬਾਂ, ਹਦਾਇਤ, ਕਿਰਦਾਰ, ਇਤਫ਼ਾਕ, ਹਕਾਇਤ, ਅਰਸ਼, ਗ਼ੋਰ, ਸ਼ੋਰ, ਖ਼ੋਰ, ਸਾਇਤ, ਅਜ਼ਾਬ, ਵਸਲ, ਜ਼ੁਹਦ, ਸਿਤਮ, ਅਨਲਹੱਕ, ਸਜਦਾ, ਤਨਹਾ, ਤੋਸ਼ਾ, ਕਾਦਰ ਆਦਿ ਸ਼ਬਦ ਉਸ ਨੇ ਅਰਬੀ ਫ਼ਾਰਸੀ ਦੇ ਵਰਤੇ ਹਨ।

## ਹਿੰਦਵੀ ਰੰਗ

ਉਸ ਦੇ ਬਾਰਾਂ ਮਾਹੇ ਵਿਚ ਹਿੰਦਵੀ ਰੰਗ ਵਧੇਰੇ ਉਘੜਿਆ ਹੈ, ਬੁਲ੍ਹੇ ਨੇ ਇਸ ਵਿਚ ਭਾਰਤੀ ਦਰਸ਼ਨ ਤੇ ਧਰਮ ਦੀ ਬਹੁਤ ਸਾਰੀ ਸ਼ਬਦਾਵਲੀ ਵਰਤੀ ਹੈ। ਪ੍ਰਤੱਖ ਹੈ ਕਿ ਉਸ ਨੂੰ ਭਾਰਤੀ ਦਰਸ਼ਨ ਦਾ ਚੰਗਾ ਗਿਆਨ ਹੋਵੇਗਾ। ਉਸ ਵੇਲੇ ਤੇ ਉਸ ਤੋਂ ਕਾਫ਼ੀ ਸਮਾਂ ਮਗਰੋਂ ਤਕ ਬ੍ਰਿਜ ਭਾਸ਼ਾ ਤੇ ਹਿੰਦਵੀ ਦਾ ਵੱਡਾ ਪਸਾਰ ਰਿਹਾ ਹੈ, ਸਿੱਖ ਗੁਰੂਆਂ ਤੇ ਵਿਸ਼ੇਸ਼ ਕਰਕੇ ਗੁਰੂ ਗੋਬਿੰਦ ਸਿੰਘ ਨੇ ਬ੍ਰਿਜ ਭਾਸ਼ਾ ਨੂੰ ਵਧੇਰੇ ਵਰਤੋਂ ਵਿਚ ਲਿਆਂਦਾ ਹੈ। ਬੁਲ੍ਹੇ ਦੀ ਰਚਨਾ ਵਿਚੋਂ ਹਿੰਦਵੀ ਦੇ ਨਮੂਨੇ ਦਿੰਦੇ ਹਾਂ:

*ਬੁਲ੍ਹਾ ਸ਼ਾਹ ਮੈਂ ਤਦ ਬਰਮਾਈ,*
*ਜਬ ਕੀ ਬਾਂਸਰੀ ਕਾਨ੍ਹ ਬਜਾਈ।*
*ਅੱਸੂ ਲਿਖੂੰ ਸੰਦੇਸ਼ਵਾ ਵਾਚੇ ਮੇਰਾ ਪੀ।*
*ਮਗਨ ਕੀਆ ਤੁਮ ਕਾਹੇ ਕੋ, ਕਲਮਲ ਆਇਆ ਜੀ।*
*ਕਹੋ ਕਤਕ ਕੈਸੀ ਜੋ ਬਣਿਓ, ਕਠੁਨ ਸੋ ਭਾਗ,*
*ਸੀਸ ਕਪਰ ਹੱਥ ਜੋੜ ਕੇ, ਮਾਂਗੋ ਭੀਖ ਸੰਜੋਗ।*
*ਅਬ ਲਗਨ ਲਈ ਇਹ ਕਰੀਏ, ਨਾ ਜੀ ਸਕੀਏ ਨਾ ਮਰ ਸਕੀਏ।*
*ਤੁਮ ਸੁਣੋ ਹਮਾਰੀ ਬੈਨਾ, ਮੋਹਿ ਰਾਤ ਦਿਨੇ ਨਹੀਂ ਚੈਨਾ।*
*ਹੁਣੀ ਪ੍ਰੀ ਬਿਨ ਪਲਕ ਨਾ ਸਕੀਏ, ਅਬ ਲਗਨ ਲੱਗੀ ਕਿਹ ਕਰੀਏ।*

## ਮੁਲਤਾਨੀ ਰੰਗ

ਹੁੱਟੀ, ਕਲਵੱਤ, ਕਪਾਹੀ, ਚਾਕ, ਚਾਵੜ, ਕਰੇਂਦੀ, ਧਰੋਈ, ਕਾਹਣਾ, ਦੀਵਾਲ, ਬਿਆਣਾ, ਰਵਿਆ, ਅਗਦੋਂ, ਕੰਜਾਂ, ਸਿਆਤਾ, ਸਤ੍ਰਾਣਾ ਆਦਿ ਸ਼ਬਦ ਆਮ ਵਰਤੇ ਗਏ ਹਨ।

## ਸ਼ਬਦ ਚਿਤਰ ਤੇ ਸਮਾਸ

ਬੁਲ੍ਹਾ ਇਕ ਚਿੱਤਰਕਾਰ ਤੋਂ ਘੱਟ ਨਹੀਂ ਦਿਸਦਾ। ਇਕ ਚੰਗੇ ਕਲਾਕਾਰ ਵਾਂਗ ਉਸ ਦੀ ਬੋਲੀ ਨਾਦ-ਚਿੱਤਰਾਂ ਤੇ ਭਾਵ-ਚਿੱਤਰਾਂ ਨਾਲ ਭਰੀ ਪਈ ਹੈ। ਉਸ ਨੇ ਤਤਕਾਲੀ ਜੀਵਨ ਦੇ ਇੰਨ-ਬਿੰਨ ਨਕਸ਼ੇ ਖਿੱਚ ਦਿੱਤੇ ਹਨ:

*ਸੱਚਿਆਂ ਨੂੰ ਹੁਣ ਮਿਲਦੇ ਧੱਕੇ, ਝੂਠੇ ਕੋਲ ਬਹਾਏ।*
*ਕਾਉਂ ਲਗੜ ਨੂੰ ਮਾਰਨ ਲੱਗੇ, ਚਿੜੀਆਂ ਜੁੱਰੇ ਖਾਏ।*
*ਮੇਰੀ ਬੁੱਕਲ ਦੇ ਵਿਚ ਚੋਰ ਨੀ, ਮੇਰੀ ਬੁੱਕਲ ਦੇ ਵਿਚ ਚੋਰ।*
*ਚੋਰੀ ਚੋਰੀ ਨਿਕਲ ਗਿਆ, ਜੱਗ ਵਿਚ ਪਾ ਗਿਆ ਸ਼ੋਰ।*

ਉਹ ਬੋਲੀ ਦਾ ਉਸਤਾਦ ਹੈ। ਉਸ ਨੇ ਕਈ ਪ੍ਰਚੱਲਿਤ ਸਮਾਸਾਂ ਦੀ ਵਰਤੋਂ ਕੀਤੀ ਹੈ। ਜਿਵੇਂ ਰਾਮ ਕਹਾਣੀ, ਤਿਲਕਣ ਬਾਜ਼ੀ, ਪਾਣੀ ਹਾਰ ਆਦਿ। ਬਹੁਤ ਸਾਰੇ ਸਮਾਸ ਉਸ ਦੀ ਰਚਨਾ ਦੇ ਗਹਿਣੇ ਹਨ:

*ਕਦੀ ਸਿਰੋਂ ਨਾ ਮੁੱਕਦੀ, ਇਹ ਰਾਮ ਕਹਾਣੀ।*
*ਏਥੇ ਦੁਨੀਆਂ ਵਿਚ ਅਨ੍ਹੇਰਾ ਏ, ਇਹ ਤਿਲਕਣਬਾਜ਼ੀ ਵਿਹੜਾ ਏ।*
*ਮੈਂ ਕਿਸ ਦੀ ਪਾਣੀ ਹਾਰ ਹਾਂ, ਏਥੇ ਕੇਤੀਆ ਰੋਈਆਂ।*

ਬੁਲ੍ਹੇ ਨੇ ਆਪਣੀ ਰਚਨਾ ਵਿਚ ਬੜੇ ਚਿੱਤਰ ਪੇਸ਼ ਕੀਤੇ ਹਨ। ਇਸ ਸੰਬੰਧ ਵਿਚ ਉਸ ਦਾ ਵਧੀਆ ਨਮੂਨਾ ਵੇਖੋ:

*ਹੋਰਨਾਂ ਨੇ ਚੁਗਿਆ ਬੋਹੀਆ ਬੋਹੀਆ, ਮੈਂ ਭਰ ਲਈ ਪਟਾਰੀ।*
*ਚੁਗ ਚੁਗ ਕੇ ਮੈਂ ਢੇਰੀ ਕੀਤੀ, ਲੱਥੇ ਆਣ ਬਪਾਰੀ।*
*ਔਖੀ ਘਾਟੀ ਮੁਸ਼ਕਲ ਪੈਂਡਾ, ਸਿਰ ਪਰ ਗੱਠੜੀ ਭਾਰੀ।*
*ਮੈਂ ਕੁਸੰਭੜਾ ਚੁਗ ਚੁਗ ਹਾਰੀ।*

## ਲੋਕ ਕਾਵਿ ਰੰਗ

ਪੰਜਾਬੀ ਸੂਫ਼ੀ ਕਾਵਿ ਦੀ ਇਕ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਪੰਜਾਬੀ ਸੂਫ਼ੀ ਕਵੀਆਂ ਨੇ ਫ਼ਾਰਸੀ ਚਿੰਨ੍ਹਾਵਲੀ ਦੇ ਨਾਲ ਨਾਲ ਫ਼ਾਰਸੀ ਪਿੰਗਲ ਵੀ ਤਿਆਗ ਦਿੱਤਾ ਤੇ ਪੰਜਾਬੀਆਂ ਦੇ ਹਰਮਨ ਪਿਆਰੇ ਛੰਦਾਂ, ਕਾਵਿ ਰੂਪਾਂ ਤੇ ਕਾਵਿ ਭੇਦਾਂ ਨੂੰ ਅਪਨਾਇਆ। ਵਿਸ਼ੈ ਵਸਤੂ ਦੇ ਲਿਹਾਜ਼ ਨਾਲ ਬੁਲ੍ਹੇ ਦੀ ਸਾਰੀ ਕਵਿਤਾ ਹੇਠ ਲਿਖੇ ਅਨੁਸਾਰ ਵੰਡੀ ਜਾ ਸਕਦੀ ਹੈ: (1) ਕਾਫ਼ੀਆਂ (2) ਸੀਹਰਫ਼ੀਆਂ (3) ਅਠਵਾਰਾ (4) ਗੰਢਾਂ (5) ਦੋਹਰੇ (6) ਬਾਰਾਮਾਹ।

ਬੁਲ੍ਹੇ ਸ਼ਾਹ ਦੀਆਂ ਕਾਫ਼ੀਆਂ ਪੰਜ ਪਦਿਆਂ ਦਾ ਹੀ ਵਿਕਸਿਤ ਰੂਪ ਹਨ। ਬਾਰਾਮਾਹ ਤੇ ਅਠਵਾਰਾਂ ਪੰਜਾਬੀ ਲੋਕ-ਕਾਵਿ ਦੀ ਦੇਣ ਹੈ। ਸੀਹਰਫੀਆਂ ਦਾ ਰੂਪ ਬਾਵਨ ਅੱਖਰੀਆਂ ਵਿਚ ਵੇਖਿਆ ਜਾ ਸਕਦਾ ਹੈ, ਜਿਹੜੀਆਂ ਢੇਰ ਚਿਰ ਤਕ ਪੰਜਾਬੀ ਲੋਕਾਂ ਦੇ ਕਲਾਤਮਕ ਪ੍ਰਗਟਾਵੇ ਦਾ ਸਾਧਨ ਰਹੀਆਂ। ਦੋਹਰਿਆਂ ਦਾ ਸੰਬੰਧ ਵੇਦਾਂ ਦੇ ਸਲੋਕਾਂ ਤੇ ਦੋਹਰਿਆਂ ਤੇ ਫਿਰ ਅਪਭ੍ਰੰਸ਼ ਦੇ ਸਲੋਕਾਂ ਵਿਚ ਵੇਖਿਆ ਜਾ ਸਕਦਾ ਹੈ ਜਿਹੜੇ ਲੰਮੇ ਸਮੇਂ ਤਕ ਪੰਜਾਬੀਆਂ ਦੇ ਮਨੋਰੰਜਨ ਤੇ ਸਿੱਖਿਆ ਦਾ ਸਾਧਨ ਬਣੇ ਰਹੇ।

ਉਸ ਨੇ ਆਪਣੇ ਵਿਚਾਰਾਂ ਨੂੰ ਸੁਚੱਜੇ ਢੰਗ ਨਾਲ ਪੇਸ਼ ਕਰਨ ਲਈ ਪੰਜਾਬੀ ਜੀਵਨ ਦੇ ਪੇਂਡੂ ਤੇ ਘਰੋਗੀ ਪ੍ਰਤੀਕਾਂ, ਅਲੰਕਾਰਾਂ ਤੇ ਉਪਮਾਵਾਂ ਨੂੰ ਵਰਤਿਆ ਹੈ: ਬੁੱਕਲ, ਕੁੰਡੀਆਂ, ਖ਼ਾਕ, ਕਬਰਾਂ, ਚੋਰ, ਚੁਨੜੀ, ਕੁੰਡੇ, ਪਟਾਰੀ, ਗੱਠੜੀ, ਚਰਖੇ, ਕਪਾਹ, ਫੁੱਲ, ਦਾਜ, ਪੇਕਾ, ਸਹੁਰਾ, ਚੂੜੇ, ਮਹਿੰਦੀ, ਮੁੰਦਰਾਂ, ਗਾਨੀਆਂ, ਘੁੰਡਾਂ, ਸਾਹਾ, ਤੰਦ, ਜੰਜ, ਸਹੇਲੀਆਂ, ਪੂਣੀਆਂ, ਗੋਹੜੇ, ਅੱਟੀ, ਤਾਣਾ, ਮੁਕਲਾਵਾ ਆਦਿ।

ਉਸ ਵੱਲੋਂ ਵਰਤੇ ਗਏ ਪ੍ਰਤੀਕਾਂ ਤੇ ਬਿੰਬਾਂ ਦੇ ਕੁਝ ਉਦਾਹਰਣ ਵੇਖੋ:

*ਓੜਕ ਜਾਵਣ ਜਾਵਣਾ, ਹੁਣ ਮੈਂ ਦਾਜ ਰੰਗਾਵਾਂ।*
*ਜੰਜ ਐਵੇਂ ਚੱਲ ਆਵਸੀ, ਜਿਉਂ ਚੜ੍ਹਦਾ ਠਾਣਾ।*
*ਮੈਂ ਪੂਣੀ ਕੱਤ ਨਾ ਜਾਤੀਆਂ, ਅਜੇ ਰਹਿੰਦੇ ਗੋਹੜੇ।*
*ਅੱਜਕੱਲ ਤੇਰਾ ਮੁਕਲਾਵਾ ਏ, ਕਿਉਂ ਸੁਤੀ ਕਰ ਕਰ ਦਾਅਵਾ ਏ।*
*ਸਾਹੇ ਤੇ ਜੰਜ ਆਵਸੀ, ਹੁਣ ਚਾਲੀ ਗੰਢ ਘਾਤਉ।*

ਬੁਲ੍ਹਾ ਇਕ ਲੋਕ ਕਵੀ ਹੈ। ਉਹ ਕਿਸੇ ਗੱਲ ਨੂੰ ਕਹਿਣ ਲੱਗਿਆਂ ਕੋਈ ਲੁਕ

ਲਪੇਟ ਨਹੀਂ ਰੱਖਦਾ। ਇਸ ਸਦਕਾ ਉਸ ਦੀ ਰਚਨਾ ਵਿਚ ਕਈ ਅਟੱਲ ਸੱਚਾਈਆਂ ਵੀ ਦਰਜ ਹੋ ਗਈਆਂ ਹਨ:

*ਮੈਂ ਸੁਪਨਾ ਸਭ ਜਗ ਸੁਪਨਾ / ਹੋਰ ਸੁਪਨਾ ਲੋਗ ਬਿਆਨਾ।*
*ਗਏ ਸੋ ਗਏ ਫੇਰ ਨਹੀਂ ਆਏ / ਮੇਰੇ ਜਾਨੀ ਮੀਤ ਪਿਆਰੇ।*

## ਪ੍ਰਕਿਰਤੀ ਚਿਤਰਣ

ਬੁਲ੍ਹਾ ਪ੍ਰਕਿਰਤੀ ਨੂੰ ਆਲੰਬਨ ਰੂਪ ਵਿਚ ਲੈ ਕੇ ਉਸ ਦਾ ਵਰਣਨ ਨਹੀਂ ਕਰਦਾ। ਦੂਜੇ ਅਰਥਾਂ ਵਿਚ ਪ੍ਰਕਿਰਤੀ ਉਸ ਦੀ ਕਵਿਤਾ ਦਾ ਮੁਖ ਵਿਸ਼ਾ ਨਹੀਂ ਸਗੋਂ ਪ੍ਰਕਿਰਤੀ ਚਿਤਰਣ ਉਹ ਕੇਵਲ ਭਾਵਾਂ ਦੇ ਪਿਛੋਕੜ ਦੇ ਰੂਪ ਵਿਚ ਜਾਂ ਚਿੰਨ੍ਹ ਰੂਪ ਵਿਚ ਹੀ ਕਰਦਾ ਹੈ। ਆਪਣੇ ਕਿਸੇ ਵਿਸ਼ੇਸ਼ ਮਨੋਭਾਵ ਦੀ ਤਸਵੀਰ ਬਣਾਉਣ ਲੱਗਿਆਂ ਕੁਦਰਤ ਦੇ ਰੰਗਾਂ ਦੀ ਜੇ ਥੋੜ੍ਹੀ ਬਹੁਤੀ ਛੁਹ ਦਿੰਦਾ ਹੈ ਤਾਂ ਕੇਵਲ ਤਸਵੀਰ ਵਿਚ ਜਾਨ ਪਾਉਣ ਲਈ ਤੇ ਆਪਣੇ ਦਰਦ ਦਾ ਵੇਗ ਵਧੇਰੇ ਤੀਖਣ ਕਰਨ ਲਈ। ਬਾਰਾਮਾਹ ਵਿਚ ਪ੍ਰਕਿਰਤੀ ਦਾ ਕੁਝ ਸਿੱਧਾ ਚਿਤ੍ਰਣ ਤੇ ਰੁੱਤਾਂ ਦੀ ਸੰਖਪਿਤ ਜਿਹੀ ਝਾਕੀ ਨਿਰਸੰਦੇਹ ਹੈ।

## ਸੰਗੀਤਕਤਾ

ਆਮ ਸੂਫ਼ੀਆਂ ਵਾਂਗ ਬੁਲ੍ਹਾ ਵੀ ਲੋਕਾਂ ਦੇ ਖੁਲ੍ਹੇ ਡੁਲ੍ਹੇ ਜੀਵਨ ਦੇ ਅਸਰ ਥੱਲੇ ਤੋਲ ਤੁਕਾਂਤ ਦੀਆਂ ਕਰੜੀਆਂ ਬੰਦਿਸ਼ਾਂ ਨੂੰ ਸਵੀਕਾਰ ਨਹੀਂ ਕਰਦਾ। ਪਰੰਤੂ ਉਸਦੇ ਭਾਵਾਂ ਦਾ ਵੇਗ ਆਪਣੇ ਆਪ ਹੀ ਸ਼ਬਦਾਂ ਨੂੰ ਇਕ ਅਦੁੱਤੀ ਲੈਅ ਵਿਚ ਪਰੋ ਦਿੰਦਾ ਹੈ। ਉਸ ਵਿਚ ਚਸ਼ਮੇ ਵਰਗੀ ਇਕ ਰਵਾਨੀ ਹੈ। ਉਸ ਦੇ ਤੁਕਾਂਤ ਬੜੇ ਸਰਲ ਤੇ ਸੁਭਾਵਿਕ ਹੁੰਦੇ ਹਨ। ਹਿੰਦਵੀ ਦੀਆਂ ਕਿਰਿਆਵਾਂ ਤੇ ਕਾਰਕ ਵਰਤ ਕੇ ਵੀ ਉਹ ਸੁਭਾਵਿਕਤਾ ਨੂੰ ਭੰਗ ਨਹੀਂ ਹੋਣ ਦੇਂਦਾ ਅਤੇ ਨਾ ਹੀ ਕੋਈ ਅੱਖੜ ਜਾਂ ਅਸ਼ਲੀਲ ਸ਼ਬਦ ਵਰਤਦਾ ਹੈ। ਤੁਕਾਂਤ ਮੇਲਣ ਲਈ ਉਹ ਅਰਥਹੀਣ ਸ਼ਬਦ ਕਦਾਚਿਤ ਨਹੀਂ ਵਰਤਦਾ। ਧੁਨੀਆਂ ਦੇ ਕਲਾਤਮਕ ਦੁਹਰਾ ਦੁਆਰਾ ਉਹ ਇਕ ਕਮਾਲ ਦੀ ਨਾਟਕੀ ਨ੍ਰਿਤਾਤਮਕ ਸੰਗੀਤਕਤਾ ਪੈਦਾ ਕਰਨ ਵਾਲਾ ਕਲਾਕਾਰ ਹੈ:

*ਬਹੁੜੀ ਵੇ ਤਬੀਬਾ ਮੇਰੀ ਜਿੰਦ ਗਈ ਆ*
*ਤੇਰੇ ਇਸ਼ਕ ਨਚਾਇਆ ਕਰ ਥਈਆ ਥਈਆ।*

## ਅਲੰਕਾਰ

ਅਲੰਕਾਰ ਕਵਿਤਾ ਦੇ ਗਹਿਣੇ ਹੁੰਦੇ ਹਨ। ਬੁਲ੍ਹਾ ਇਨ੍ਹਾਂ ਦਾ ਪ੍ਰਯੋਗ ਕਰਨ ਵਿਚ ਉਸਤਾਦ ਕਵੀ ਹੈ। ਉਸ ਦੀ ਕਵਿਤਾ ਵਿਚ ਵਿਦਮਾਨ ਹੋਏ ਕੁਝ ਅਲੰਕਾਰ ਪੇਸ਼ ਹਨ:

- *ਬਿਰਹੋਂ ਕਟਾਰੀ ਤੂੰ ਕੱਸ ਕੇ ਮਾਰੀ,*
  *ਤਦ ਮੈਂ ਹੋਈ ਬੇਦਿਲ ਭਾਰੀ, ਮੁੜ ਨਾ ਲਈ ਤੈਂ ਸਾਰ ਹਮਾਰੀ।*
- *ਪੱਤੀਆਂ ਤੇਰੀਆਂ ਕੱਚੀਆਂ ਵੇ।*
- *ਬੁਲ੍ਹਾ ਸ਼ੌਹ ਦਾ ਇਸ਼ਕ ਬਘੇਲਾ,*
  *ਰੱਤ ਪੀਂਦਾ, ਗੋਸ਼ਤ ਚਰਦਾ।*

- *ਰੋਵਣ ਅੱਖੀਆਂ ਮੇਰੀਆਂ, ਜਿਉਂ ਵਗਣ ਝਲਾਰਾਂ।*
  *ਹੰਝੂਆਂ ਦੀ ਗੱਲ ਹਾਰ ਨੀ, ਅਸਾਂ ਦਰਦ ਹਮੇਲਾਂ।*

## ਸ਼ਿੰਗਾਰ ਵਰਣਨ

ਸਾਈਂ ਬੁਲ੍ਹੇ ਸ਼ਾਹ ਦੀ ਰਚਨਾ ਵਿਚ ਸ਼ਿੰਗਾਰ ਵਰਣਨ ਦੇ ਸੁੰਦਰ ਉਦਾਹਰਣ ਮਿਲਦੇ ਹਨ, ਜਿਨ੍ਹਾਂ ਦਾ ਬਿਆਨ ਸਿਖਰਾਂ ਨੂੰ ਪੁੱਜਿਆ ਹੋਇਆ ਹੈ। ਉਸ ਦੇ ਸ਼ਿੰਗਾਰ ਰਸੀ ਟੋਟਕੇ ਵੇਖੋ:

*ਘੜਿਆਲੀ ਦੇਹੋ ਨਿਕਾਲ ਨੀ, ਅੱਜ ਪੀ ਘਰ ਆਇਆ ਲਾਲ।*
*ਮੈਨੂੰ ਆਪਣੀ ਖ਼ਬਰ ਨਾ ਕਾਈ, ਕਿਆ ਜਾਣਾ ਮੈਂ ਕਿਥੇ ਗੰਵਾਈ।*
*ਇਕ ਗੱਲ ਕੀਕੂੰ ਛਪੈ ਛਪਾਈ, ਹੁਣ ਹੋਯਾ ਫ਼ਜ਼ੂਲ ਕਮਾਲ।*
*ਤੜਿਆਲੀ ਦੇਹੋ ਨਿਕਾਲ।*
*ਘੜੀ ਘੜੀ ਘੜਿਆਲ ਵਜਾਵੇ, ਰੈਣ ਵਸਲ ਦੀ ਕਿਉਂ ਘਟਾਵੇ।*
*ਮੇਰੇ ਮਨ ਦੀ ਬਾਤ ਜੋ ਪਾਵੇ, ਹੱਥੋਂ ਚਾ ਸੱਟੇ ਘੜਿਆਲ।*
*ਘੜਿਆਲ ਦੇਹੋ ਨਿਕਾਲ।*
*ਬੁਲ੍ਹਾ ਸ਼ੌਹ ਦੀ ਸੇਜ ਪਿਆਰੀ, ਤਰੀ ਜੋ ਤਾਰਨ ਹਾਰੇ ਤਾਰੀ,*
*ਕਿਵੇਂ ਕਿਵੇਂ ਹੁਣ ਆਈਆ ਵਾਰੀ, ਮੈਂ ਵਿਛੜਨ ਹਯਾ ਮੁਹਾਲ।*
*ਘੜਿਆਲੀ ਦੇਹੋ ਨਿਕਾਲ।*

ਜਿਥੇ ਉਸ ਦੀ ਕਾਵਿ ਸਿਰਜਨਾ ਸੰਜੋਗ ਵੇਲੇ ਟੀਸੀ ਉੱਤੇ ਪੁੱਜੀ ਹੈ, ਤੇ ਉਸ ਵਿਚੋਂ ਇਕ ਅਨੋਖਾ ਆਨੰਦ ਆਉਂਦਾ ਹੈ, ਉਥੇ ਉਹ ਵਿਯੋਗ ਸ਼ਿੰਗਾਰ ਦੇ ਵਿਅਕਤ ਕਰਨ ਵੇਲੇ ਵੀ ਕਮਾਲ ਨੂੰ ਛੂੰਹਦੀ ਹੈ:

*ਬਹੁੜੀ ਵੇ ਤਬੀਬਾ! ਮੇਰੀ ਜਿੰਦ ਗਈਆ।*
*ਤੇਰੇ ਇਸ਼ਕ ਨਚਾਇਆ ਕਰ ਥਈਆ, ਥਈਆ।*

ਉਸ ਦਾ ਬਿਰਹੋਂ ਵਰਣਨ ਆਪਣੀ ਮਿਸਾਲ ਆਪ ਹੈ। ਭਾਵੇਂ ਇਸ ਪੱਖ ਤੋਂ ਉਹ ਸ਼ਾਹ ਹੁਸੈਨ ਦੀ ਕਮਾਲ ਨੂੰ ਤਾਂ ਛੂਹ ਨਹੀਂ ਸਕਿਆ ਪਰੰਤੂ ਹੋਰ ਸੂਫ਼ੀ ਕਵੀਆਂ ਵਿਚੋਂ ਉਸ ਦੇ ਟਾਕਰੇ ਉੱਤੇ ਕੋਈ ਵੀ ਨਹੀਂ ਹੈ। ਅਜਿਹੇ ਟੋਟਕਿਆਂ ਨੂੰ ਵੇਖ ਕੇ ਹੀ ਤਾਂ ਕਈ ਵਿਦਵਾਨ ਉਸ ਨੂੰ ਬਿਰਹੋਂ ਦਾ ਕਵੀ ਕਹਿੰਦੇ ਹਨ। ਬਿਰਹੋਂ ਦੀ ਅਵਸਥਾ ਨੂੰ ਪੇਸ਼ ਕਰਨ ਵਿਚ ਉਹ ਇਕ ਉਸਤਾਦ ਕਵੀ ਹੈ।

## ਰੂਪਕ

ਬੁਲ੍ਹੇ ਸ਼ਾਹ ਨੇ ਸੂਫ਼ੀ ਫ਼ਕੀਰਾਂ ਦੀ ਸੰਗਤ ਵਿਚੋਂ ਵਧੇਰੇ ਕੁਝ ਹਾਸਲ ਕੀਤਾ ਹੈ। ਉਸ ਨੇ ਆਪਣੇ ਅਨੁਭਵ ਦੇ ਆਧਾਰ ਉੱਤੇ ਆਪਦੀਆਂ ਕਾਫ਼ੀਆਂ ਵਿਚ ਵਿਚਾਰ ਵਰਣਨ ਕੀਤੇ ਹਨ। ਉਸ ਨੇ ਭਾਵੇਂ ਅਰਬੀ ਫ਼ਾਰਸੀ ਦੀ ਵਿਦਿਆ ਪ੍ਰਾਪਤ ਕੀਤੀ ਪਰ ਉਸ ਦੀ ਬੋਲੀ ਤੇ ਵਿਚਾਰਾਂ ਵਿਚ ਫ਼ਾਰਸੀ ਦਾ ਵਧੇਰੇ ਪ੍ਰਭਾਵ ਨਜ਼ਰ ਨਹੀਂ ਆਉਂਦਾ। ਉਸ ਨੇ ਆਪਣੀ ਪ੍ਰੀਤ ਨੂੰ ਨਿਰੋਲ ਪੰਜਾਬੀ ਰੂਪ ਵਿਚ ਗਾਵਿਆ ਹੈ। ਪੰਜਾਬ ਦੀਆਂ

ਪ੍ਰਚੱਲਿਤ ਲੋਕ ਕਥਾਵਾਂ ਨੂੰ ਉਸ ਨੇ ਪ੍ਰਭੂ ਪ੍ਰੀਤਾਂ ਦਾ ਰੂਪਕ ਬਣਾਇਆ ਹੈ। ਇਨ੍ਹਾਂ ਕਥਾਵਾਂ ਵਿਚੋਂ ਹੀਰ-ਰਾਂਝਾ ਤੇ ਸੋਹਣੀ ਮਹੀਂਵਾਲ ਦੀਆਂ ਪ੍ਰੀਤ ਕਹਾਣੀਆਂ ਨੂੰ ਉਸ ਨੇ ਵਧੇਰੇ ਮਹੱਤਾ ਦਿੱਤੀ ਹੈ। ਇਨ੍ਹਾਂ ਕਥਾਵਾਂ ਦੇ ਨਾਇਕ/ਨਾਇਕਾਵਾਂ ਤੇ ਤ੍ਰਿੰਝਣ ਵਿਚ ਕੱਤਦੀ ਮੁਟਿਆਰ ਉਸ ਦੇ ਮਨ ਭਾਉਂਦੇ ਰੂਪਕ ਹਨ। ਪਿਆਰੇ ਦੀ ਬਿਹਬਲ ਅਵਸਥਾ ਨੂੰ ਚਿਤਰਦਾ ਹੋਇਆ ਉਹ ਚਰਖੇ ਤੇ ਤ੍ਰਿੰਝਣ ਦਾ ਸਹਾਰਾ ਇੰਜ ਲੈਂਦਾ ਹੈ:

*ਹੱਥੀਂ ਢਿਲਕ ਗਈ ਚਰਖੇ ਦੀ, ਮੈਥੋਂ ਕੱਤਿਆ ਮੂਲ ਨਾ ਜਾਵੇ।*
*ਤੱਕਲੇ ਨੂੰ ਵਲ ਪੈ ਪੈ ਜਾਂਦੇ, ਕੌਣ ਲੁਹਾਰ ਲਿਆਵੇ।*
*ਘੜੀ ਘੜੀ ਇਹ ਝੋਲੇ ਖਾਂਦਾ, ਛੱਲੀ ਇਕ ਨਾ ਲਾਹਵੇ।*
*ਤ੍ਰਿੰਝਣ ਕੱਤਣ ਸੱਦਣ ਸਈਆਂ, ਬਿਰਹੋਂ ਢੋਲ ਵਜਾਵੇ।*
*ਮਾਹੀ ਛਿੜ ਗਿਆ ਨਾਲ ਮੱਝੀਂ, ਤੇ ਕੱਤਣ ਕਿਸ ਨੂੰ ਭਾਂਵੇ।*

ਇਨਸਾਨ ਨੂੰ ਨੇਕੀ ਦੇ ਕਰਮ ਕਰਨ ਲਈ ਉਹ ਨੇਕੀ ਦਾ ਸੂਤ ਕੱਤ ਕੇ ਦਾਜ ਤਿਆਰ ਕਰਨ ਉੱਤੇ ਜ਼ੋਰ ਦਿੰਦਾ ਹੈ:

*ਕੁਝ ਕੱਤ ਕੁੜੇ ਕੁਝ ਵੱਤ ਕੁੜੇ। ਛੱਲੀ ਲਾਹ ਭਰੋਟੇ ਘੱਤ ਕੁੜੇ।*
*ਜੇ ਪੂਣੀ ਪੂਣੀ ਕੱਤੇਂਗੀ, ਤਾਂ ਨੰਗੀ ਮੂਲ ਨਾ ਵੱਤੇਂਗੀ।*
*ਸੌ ਵਰ੍ਹਿਆਂ ਦਾ ਜੇ ਕੱਤੇਂਗੀ, ਤਾਂ ਕਾਂਗ ਮਾਰੀਗਾ ਝੱਤ ਕੁੜੇ।*
*ਜੇ ਦਾਜ ਵਿਹੂਣੀ ਜਾਵੇਂਗੀ, ਤਾਂ ਕਿਸੇ ਭਲੀ ਨਾ ਭਾਵੇਂਗੀ।*
*ਉਥੇ ਸ਼ਹੁ ਨੂੰ ਕਿਵੇਂ ਰਿਝਾਵੇਂਗੀ, ਕੁਝ ਲੈ ਫ਼ਕਰਾਂ ਦੀ ਮਤ ਕੁੜੇ।*

## ਹਾਸ-ਰਸ

ਬੁਲ੍ਹੇ ਸ਼ਾਹ ਦੀ ਰਚਨਾ ਵਿਚ ਹਾਸ ਰਸ ਵੀ ਕਾਫ਼ੀ ਮਿਲਦਾ ਹੈ। ਉਸ ਨੇ ਸਮਾਜ ਦੀਆਂ ਕੁਰੀਤੀਆਂ ਉੱਤੇ ਕਈ ਥਾਵਾਂ ਤੇ ਅਜਿਹਾ ਵਿਅੰਗ ਕੀਤਾ ਹੈ ਕਿ ਪਾਠਕ ਦਾ ਉਸ ਨੂੰ ਪੜ੍ਹ ਕੇ ਮੱਲੋ ਜ਼ੋਰੀ ਹਾਸਾ ਨਿਕਲ ਜਾਂਦਾ ਹੈ। ਬੁੱਢੇ ਵੇਲੇ ਦੇ ਸਿਰ ਤੇ ਦਾੜ੍ਹੀ ਉੱਤੇ ਲਾਏ ਵਸਮੇ ਸੰਬੰਧੀ ਕਵੀ ਕਹਿੰਦਾ ਹੈ:

*ਜਾ ਆਖ ਸੁਣਾਉ ਬੁੱਢੇ ਨੂੰ, ਕਿਉਂ ਕਾਲਾ ਕੀਤਾ ਬੱਗੇ ਨੂੰ?*
*ਜੇ ਆਖਿਰ ਨੂੰ ਤੂੰ ਮਰਨਾ ਏ, ਤਾਂ ਮੂੰਹ ਕਾਲਾ ਕਿਉਂ ਕਰਨਾ ਏ!*

## ਇਤਿਹਾਸ ਮਿਥਿਹਾਸ

ਉਸ ਦੀ ਕਵਿਤਾ ਵਿਚ ਇਤਿਹਾਸਕ ਤੇ ਮਿਥਿਹਾਸਕ ਕਥਾਵਾਂ ਦੇ ਹਵਾਲੇ ਆਮ ਮਿਲਦੇ ਹਨ। ਕੁਝ ਉਦਾਹਰਣਾਂ ਵੇਖੋ:

*ਮਨਸੂਰ ਪਿਆਰੇ ਕਿਹਾ, 'ਅਨਲਹੱਕ' ਕਹਿ ਕਹਾਇਆ ਕੈਂ।*
*ਕਿਤੇ ਰਾਮਦਾਸ ਕਿਤੇ ਮੁਹੰਮਦ, ਇਹ ਕਦੀਮੀ ਸ਼ੋਰ।*
*ਮੁਸਲਮਾਨੇ ਸਿਵਿਆ ਤੋਂ ਚਿੜਦੇ ਹਿੰਦੂ ਚਿੜੇ ਗੋਰ।*

ਸਾਈਂ ਬੁਲ੍ਹੇ ਸ਼ਾਹ ਦੀ ਕਾਵਿ ਸਿਰਜਨਾ ਦੀ ਇਹ ਵਿਸ਼ੇਸ਼ਤਾ ਹੈ ਕਿ ਉਸ ਨੇ

ਆਪਣੇ ਵਿਚਾਰਾਂ ਨੂੰ ਲੋਕ ਕਾਵਿ-ਰੂਪਾਂ ਤੇ ਲੋਕ ਗੀਤਾਂ ਦੀ ਧਾਰਨਾ ਤੇ ਗਾਵਿਆ ਹੈ। ਉਸ ਨੇ ਸੂਫ਼ੀ ਕਵੀਆਂ ਦੇ ਪਿਆਰੇ ਕਾਵਿ-ਰੂਪ 'ਕਾਫ਼ੀ' ਨੂੰ ਖੁਲ੍ਹੇ ਰੂਪ ਵਿਚ ਵਰਤਿਆ ਹੈ। ਬੁਲ੍ਹੇ ਨੇ ਆਪਣੀ ਕਵਿਤਾ ਨੂੰ ਛੰਦਾਬੰਦੀ ਦੇ ਕੈਦ ਤੋਂ ਲਾਂਭੇ ਰੱਖ ਕੇ ਆਪਣੇ ਕਾਵਿ ਨੂੰ ਰਾਗ ਰਾਗਣੀਆਂ ਵਿਚ ਵਿਅਕਤ ਕੀਤਾ ਹੈ। ਉਸ ਦੀ ਸੰਗੀਤਾਮਕਤਾ ਵਿਚ ਜਾਦੂ ਭਰਿਆ ਹੁਲਾਰਾ ਤੇ ਅਸਰ ਹੈ। ਬੁਲ੍ਹੇ ਦੀ ਵੱਡੀ ਵਡਿਆਈ ਹੈ ਕਿ ਉਸ ਨੇ ਆਪਣੇ ਇਸ ਗੰਭੀਰ, ਗੂੜ੍ਹ, ਰਹੱਸਮਈ ਅਤੇ ਅਧਿਆਤਮਵਾਦੀ ਚਿੰਤਨ ਦੇ ਪ੍ਰਗਟਾਓ ਲਈ ਜੋ ਮਾਧਿਅਮ ਚੁਣਿਆ ਹੈ ਉਹ ਬਹੁਤ ਸਾਦਾ ਤੇ ਸਰਲ ਹੋਣ ਦੇ ਨਾਲ ਰਸ ਤੇ ਰਾਗ ਨਾਲ ਭਰਿਆ ਹੈ। ਉਸ ਨੇ ਅਗੰਮ ਦੀਆਂ ਗੱਲਾਂ ਲੋਕਾਂ ਦੀ ਆਪਣੀ ਭਾਸ਼ਾ, ਸ਼ਬਦਾਵਲੀ ਅਤੇ ਉਨ੍ਹਾਂ ਦੇ ਪਛਾਣੇ ਬਿੰਬਾਂ ਵਿਚ ਕੀਤੀਆਂ ਹਨ।

ਸਮੁੱਚੇ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਬੁਲ੍ਹੇ ਵਿਚ ਅਧਿਆਤਮਕ ਕਾਵਿ ਸ਼ੈਲੀ ਤੇ ਲੋਕ-ਸ਼ੈਲੀ ਦਾ ਸੁੰਦਰ ਮੇਲ ਹੈ। ਉਹ ਅਗੰਮ ਦੀਆਂ ਗੂੜ੍ਹ ਗੱਲਾਂ, ਲੋਕਾਂ ਦੀ ਆਪਣੀ ਸ਼ਬਦਾਵਲੀ ਤੇ ਉਨ੍ਹਾਂ ਦੀ ਜਾਣੀ ਪਛਾਣੀ ਚਿੰਨ੍ਹਾਵਲੀ ਵਿਚ ਕਰੀ ਜਾਂਦਾ ਹੈ। ਪਰ ਸੰਗੀਤਕਤਾ ਤੇ ਸਪਸ਼ਟਤਾ ਦਾ ਗੁਣ ਵੀ ਭੰਗ ਨਹੀਂ ਹੋਣ ਦਿੰਦਾ। ਲੋਕ ਕਾਵਿ ਰੂਪਾਂ ਦਾ ਮਾਧਿਅਮ ਅਪਨਾ ਕੇ ਵੀ ਵਸਤੂ ਦੀ ਗੰਭੀਰਤਾ ਨੂੰ ਕਾਇਮ ਰੱਖਦਾ ਹੈ।

ਗੁਰਬਾਣੀ ਦੇ ਟਾਕਰੇ ਵਿਚ ਉਂਜ ਨਿਰਸੰਦੇਹ ਹੈ ਕਿ ਉਸ ਦੀ ਸੰਕੇਤਾਵਲੀ ਵਿਚ ਗੁਰਬਾਣੀ ਵਰਗੀ ਦਾਰਸ਼ਨਿਕ ਵਿਸ਼ਾਲਤਾ ਤੇ ਦੀਰਘਤਾ ਅਲੋਪ ਹੈ। ਇਹ ਘਾਟ ਕੇਵਲ ਦਰਜੇ ਦੀ ਨਹੀਂ ਸਗੋਂ ਵੰਨਗੀ ਦੀ ਵੀ ਹੈ। ਗੁਰਬਾਣੀ ਸਾਊ, ਸ਼ਿਸ਼ਟਾਚਾਰੀ ਤੇ ਵਿਦਵਤਾ ਭਰੀ ਰਚਨਾ ਹੈ। ਪਰ ਬੁਲ੍ਹੇ ਦੀ ਰਚਨਾ ਲੋਕ ਪੱਧਰੀ ਵਧੇਰੇ ਹੈ। ਗੁਰਬਾਣੀ ਦੇ ਹਰ ਸ਼ਬਦ ਵਿਚ ਵਿਸ਼ੇ ਦੀ ਸੰਪੂਰਨ ਉਸਾਰੀ ਦੀ ਲਗਨ ਤੇ ਸਿਖ ਫਿਲਾਸਫ਼ੀ ਦਾ ਤਤਸਾਰ ਪ੍ਰਗਟ ਹੁੰਦਾ ਹੈ ਪਰ ਬੁਲ੍ਹੇ ਦੀਆਂ ਕਾਫ਼ੀਆਂ ਕੇਵਲ ਉਸ ਦੇ ਵਿਸ਼ੇਸ਼ ਰੋਆਂ ਤੇ ਵੇਗਾਂ ਦਾ ਪ੍ਰਗਟਾ ਹਨ। ਵਿਸ਼ੈ ਉਸਾਰੀ ਦੀ ਲਗਨ ਤੇ ਗੁਰਬਾਣੀ ਵਾਲਾ ਸਹਿਜ ਉਸ ਵਿਚ ਅਪ੍ਰਾਪਤ ਹੈ। ਇਸ ਦੇ ਬਾਵਜੂਦ ਬੁਲ੍ਹੇ ਦੀ ਇਹ ਵਿਸ਼ੇਸ਼ਤਾ ਹੈ ਕਿ ਉਸ ਦੇ ਬਿੰਬ ਵਿਧਾਨ ਨੇ ਆਪਣੇ ਅਨੇਕਾਂ ਉਤਰਾਧਿਕਾਰੀਆਂ ਉੱਤੇ ਬਹੁਤ ਡੂੰਘਾ ਪ੍ਰਭਾਵ ਪਾਇਆ।

## ਬੁਲ੍ਹੇ ਦੀ ਪੰਜਾਬੀਅਤ

ਬੁਲ੍ਹੇ ਦੀ ਕਵਿਤਾ ਦਾ ਨਿਰਸੰਦੇਹ ਇਹ ਇਕ ਸਾਰਥਿਕ ਗੁਣ ਹੈ ਕਿ ਉਸ ਵਿਚ ਪੰਜਾਬੀਅਤ ਗੁੰਦੀ ਹੋਈ ਹੈ। ਉਸ ਦੀ ਰਹੱਸਵਾਦੀ ਬਿੰਬਾਵਲੀ ਵਿਚੋਂ ਪੰਜਾਬ ਦੇ ਪੇਂਡੂ ਤੇ ਕਿਰਸਾਨੀ ਜੀਵਨ ਨਾਲ ਸੰਬੰਧਿਤ ਰਸਮਾਂ ਰਿਵਾਜਾਂ, ਰਿਸ਼ਤਿਆਂ, ਤਿਉਹਾਰਾਂ, ਅਨੁਭਵਾਂ ਤੇ ਵਸਤਾਂ ਦੀ ਇਕ ਬੜੀ ਹੁਸੀਨ ਤਸਵੀਰ ਉਭਰਦੀ ਹੈ। ਚਰਖੇ, ਤ੍ਰਿੰਞਣ, ਵਿਆਹ ਆਦਿ ਨਾਲ ਸੰਬੰਧਿਤ ਝਾਕੀਆਂ ਤੋਂ ਇਲਾਵਾ ਪੰਜਾਬੀ ਮੁਟਿਆਰਾਂ ਦੇ ਪਹਿਰਾਵੇ ਤੇ ਹਾਰ ਸ਼ਿੰਗਾਰ ਤੇ ਮਰਦਾਂ, ਜੋਗੀਆਂ, ਸੂਫ਼ੀਆਂ, ਸਾਧੂਆਂ ਤੇ ਹਾਲੀਆਂ ਦੇ ਲਿਬਾਸ, ਟੂਣੇ ਤੇ ਪੰਜਾਬ ਦੀਆਂ ਰੁੱਤਾਂ ਆਦਿ ਸਭ ਉਸ ਦੀ ਰਚਨਾ ਵਿਚ ਦ੍ਰਿਸ਼ਟੀਮਾਨ ਹਨ।

0

# ਕਾਫ਼ੀਆਂ

1.

ਅਲਫ਼ ਅੱਲਾ ਨਾਲ ਰੱਤਾ ਦਿਲ ਮੇਰਾ,
ਮੈਨੂੰ 'ਬੇ' ਦੀ ਖ਼ਬਰ ਨਾ ਕਾਈ।
'ਬੇ' ਪੜ੍ਹਦਿਆਂ ਮੈਨੂੰ ਸਮਝ ਨਾ ਆਵੇ,
ਲੱਜ਼ਤ ਅਲਫ਼ ਦੀ ਆਈ।
'ਐਨ' ਤੇ 'ਗ਼ੈਨ' ਨੂੰ ਸਮਝ ਨਾ ਜਾਣਾ,
ਗੱਲ ਅਲਫ਼ ਸਮਝਾਈ।
ਬੁਲ੍ਹਿਆ ਕੌਲ ਅਲਫ਼ ਦੇ ਪੂਰੇ,
ਜਿਹੜੇ ਦਿਲ ਦੀ ਕਰਨ ਸਫ਼ਾਈ।

2.

ਅਬ ਕਿਉਂ ਸਾਜਨ ਚਿਰ ਲਾਇਓ ਰੇ?
ਐਸੀ ਆਈ ਮਨ ਮੇਂ ਕਾਈ,
ਦੁਖ ਸੁਖ ਸਭ ਵੰਜਾਇਓ ਰੇ,
ਹਾਰ ਸ਼ਿੰਗਾਰ ਕੋ ਆਗ ਲਗਾਊਂ,
ਘਟ ਉੱਪਰ ਢਾਂਡ ਮਚਾਇਓ ਰੇ
ਅਬ ਕਿਉਂ ਸਾਜਨ ਚਿਰ ਲਾਇਓ ਰੇ?
ਸੁਣ ਕੇ ਗਿਆਨ ਕੀ ਐਸੀ ਬਾਤਾਂ,
ਨਾਮ ਨਿਸ਼ਾਨ ਸਭੀ ਅਣਘਾਤਾਂ,
ਕੋਇਲ ਵਾਂਗੂ ਕੂਕਾਂ ਆਤਾਂ,
ਤੈਂ ਅਜੇ ਵੀ ਤਰਸ ਨਾ ਆਇਓ ਰੇ,
ਅਬ ਕਿਉਂ ਸਾਜਨ ਚਿਰ ਲਾਇਓ ਰੇ?
ਗਲ ਮਿਰਗਾਨੀ ਸੀਰ ਖਪਰੀਆ,
ਭੀਖ ਮੰਗਣ ਨੂੰ ਰੋ ਰੋ ਫਿਰਿਆ,
ਜੋਗਨ ਨਾਮ ਭਿਆ ਲਿਟ ਧਰਿਆ,
ਅੰਗ ਬਿਭੂਤ ਰਮਾਇਓ ਰੇ,
ਅਬ ਕਿਉਂ ਸਾਜਨ ਚਿਰ ਲਾਇਓ ਰੇ?
ਇਸ਼ਕ ਮੁਲਾਂ ਨੇ ਬਾਂਗ ਦਿਵਾਈ,
ਉੱਠ ਬਹੁੜਣ ਗੱਲ ਵਾਜਬ ਆਈ,
ਕਰ ਕਰ ਸਿਜਦੇ ਘਰ ਵੱਲ ਧਾਈ,
ਮੱਥੇ ਮਹਿਰਾਬ ਟਿਕਾਇਓ ਰੇ,
ਅਬ ਕਿਉਂ ਸਾਜਨ ਚਿਰ ਲਾਇਓ ਰੇ?

ਪ੍ਰੇਮ ਨਗਰ ਦੇ ਉਲਟੇ ਚਾਲੇ,
ਖ਼ੂਨੀ ਨੈਣ ਹੋਏ ਖ਼ੁਸ਼ਹਾਲੇ,
ਆਪੇ ਆਪ ਫਸੇ ਵਿਚ ਜਾਲੇ,
ਫਸ ਫਸ ਆਪ ਕੁਹਾਇਓ ਰੇ,
ਅਬ ਕਿਉਂ ਸਾਜਨ ਚਿਰ ਲਾਇਓ ਰੇ?
ਦੁੱਖ ਬਿਰਹੋਂ ਨਾ ਹੋਣ ਪੁਰਾਣੇ,
ਜਿਸ ਤਨ ਪੀੜਾਂ ਸੋ ਤਨ ਜਾਣੇ,
ਅੰਦਰ ਝਿੜਕਾਂ ਬਾਹਰ ਤਾਅਨੇ,
ਨੇਹੁੰ ਲੱਗਿਆਂ ਦੁੱਖ ਪਾਇਓ ਰੇ,
ਅਬ ਕਿਉਂ ਸਾਜਨ ਚਿਰ ਲਾਇਓ ਰੇ?
ਮੈਨਾ ਮਾਲਣ ਰੋਂਦੀ ਪਕੜੀ,
ਬਿਰਹੋਂ ਪਕੜੀ ਕਰਕੇ ਤਕੜੀ,
ਇਕ ਮਰਨਾ ਦੂਜੀ ਜੱਗ ਦੀ ਫੱਕੜੀ,
ਹੁਣ ਕੌਣ ਬੰਨਾ ਬਣ ਆਇਓ ਰੇ,
ਅਬ ਕਿਉਂ ਸਾਜਨ ਚਿਰ ਲਾਇਓ ਰੇ?
ਬੁਲ੍ਹਾ ਸ਼ੋਹ ਸੰਗ ਪ੍ਰੀਤ ਲਗਾਈ,
ਸੋਹਣੀ ਬਣ ਬਣ ਸਭ ਕੋਈ ਆਈ,
ਵੇਖ ਕੇ ਸ਼ਾਹ ਅਨਾਇਤ ਸਾਈਂ,
ਜੀਅ ਮੇਰਾ ਭਰ ਆਇਓ ਰੇ,
ਅਬ ਕਿਉਂ ਸਾਜਨ ਚਿਰ ਲਾਇਓ ਰੇ?

3.

ਅਬ ਲਗਨ ਲਗੀ ਕਿਹ ਕਰੀਏ?
ਨਾ ਜੀ ਸਕੀਏ ਤੇ ਨਾ ਮਰੀਏ।

ਤੁਮ ਸੁਣੋ ਹਮਾਰੀ ਬੈਨਾ,
ਮੋਹੇ ਰਾਤ ਦਿਨੇ ਨਹੀਂ ਚੈਨਾ,
ਹੁਣ ਪੀ ਬਿਨ ਪਲਕ ਨਾ ਸਰੀਏ,
ਅਬ ਲਗਨ ਲਗੀ ਕਿਹ ਕਰੀਏ?
ਇਹ ਲਗਨ ਬਿਰਹੋਂ ਦੀ ਜਾਰੀ,
ਕੋਈ ਹਮਰੀ ਪ੍ਰੀਤ ਨਿਵਾਰੀ,
ਬਿਨ ਦਰਸ਼ਨ ਕੈਸੇ ਤਰੀਏ?
ਅਬ ਲਗਨ ਲਗੀ ਕਿਹ ਕਰੀਏ?
ਬੁਲ੍ਹੇ ਪਈ ਮੁਸੀਬਤ ਭਾਰੀ,
ਕੋਈ ਕਰੋ ਹਮਾਰੀ ਕਾਰੀ,
ਇਕ ਅਜਿਹੇ ਦੁੱਖ ਕੈਸੇ ਜਰੀਏ?
ਅਬ ਲਗਨ ਲਗੀ ਕਿਹ ਕਰੀਹੇ?

## 4.

ਅਬ ਹਮ ਗੁੰਮ ਹੂਏ, ਪਰੇਮ ਨਗਰ ਕੇ ਸ਼ਹਿਰ।
ਆਪਣੇ ਆਪ ਨੂੰ ਸੋਧ ਰਿਹਾ ਹੂੰ, ਨਾ ਸਿਰ ਹਾਥ ਨਾ ਪੈਰ।
ਖ਼ੁਦੀ ਖੋਈ ਅਪਨਾ ਪਦ ਚੀਤਾ, ਤਬ ਹੋਈ ਗੱਲ ਖ਼ੈਰ।
ਲੱਥੇ ਪਗੜੇ ਪਹਿਲੇ ਘਰ ਥੀਂ, ਕੌਣ ਕਰੇ ਨਿਰਵੈਰ?
ਬੁਲ੍ਹਾ ਸ਼ਹੁ ਹੈ ਦੋਹੀਂ ਜਹਾਨੀਂ, ਕੋਈ ਨਾ ਦਿਸਦਾ ਗ਼ੈਰ।

## 5.

ਆਪਣੇ ਸੰਗ ਰਲਾਈਂ ਪਿਆਰੇ, ਆਪਣੇ ਸੰਗ ਰਲਾਈਂ।
ਪਹਿਲੋਂ ਨੇਹੁੰ ਲਗਾਇਆ ਸੀ ਤੈਂ ਆਪੇ ਚਾਈਂ ਚਾਈਂ।
ਮੈਂ ਲਾਇਆ ਏ ਕਿ ਤੁਧ ਲਾਇਆ ਆਪਣੀ ਓੜ ਨਿਭਾਈਂ।
ਰਾਹ ਪਵਾਂ ਤਾਂ ਧਾੜੇ ਬੇਲੇ ਜੰਗਲ ਲੱਖ ਬੁਲਾਈਂ।
ਭੌਂਕਣ ਚੀਤੇ ਤੇ ਚਿਤਮੁਚਿੱਤੇ ਭੌਂਕਣ ਕਰਨ ਅਦਾਈਂ।
ਪਾਰ ਤੇਰੇ ਜਗਾਤਰ ਚੜ੍ਹਿਆ ਕੰਢੇ ਲੱਖ ਬੁਲਾਈਂ।
ਹੌਲ ਦਿਲੇ ਦਾ ਥਰ ਥਰ ਕੰਬਦਾ ਬੇੜਾ ਪਾਰ ਲੰਘਾਈਂ।
ਕਰ ਲਈ ਬੰਦਗੀ ਰੱਬ ਸੱਚੇ ਦੀ ਪਵਣ ਕਬੂਲ ਦੁਆਈਂ।
ਬੁਲ੍ਹੇ ਸ਼ਾਹ ਤੇ ਸ਼ਾਹਾਂ ਦਾ ਮੁੱਖੜਾ ਘੁੰਗਟ ਖੋਲ੍ਹ ਵਿਖਾਈਂ।
ਅਪਣੇ ਸੰਗ ਰਲਾਈਂ ਪਿਆਰੇ ਅਪਣੇ ਸੰਗ ਰਲਾਈਂ।

## 6.

ਉੱਠ ਜਾਗ ਘੁਰਾੜੇ ਮਾਰ ਨਹੀਂ।
ਇਹ ਸੌਣ ਤੇਰੇ ਦਰਕਾਰ ਨਹੀਂ।
ਇਕ ਰੋਜ਼ ਜਹਾਨੋਂ ਜਾਣਾ ਏ, ਜਾ ਕਬਰੇ ਵਿਚ ਸਮਾਣਾ ਏ,
ਤੇਰਾ ਗੋਸ਼ਤ ਕੀੜਿਆਂ ਖਾਣਾ ਏ, ਕਰ ਚੇਤਾ ਮਾਰਗ ਵਿਸਾਰ ਨਹੀਂ,
ਉੱਠ ਜਾਗ ਘੁਰਾੜੇ ਮਾਰ ਨਹੀਂ।
ਤੇਰੇ ਸਾਹਾ ਨੇੜੇ ਆਇਆ ਏ, ਕੁਝ ਚੋਲੀ ਦਾਜ ਰੰਗਾਇਆ ਏ,
ਕਿਉਂ ਆਪਣਾ ਆਪ ਵੰਜਾਇਆ ਏ, ਐ ਗਾਫ਼ਲ ਤੈਨੂੰ ਸਾਰ ਨਹੀਂ,
ਉੱਠ ਜਾਗ ਘੁਰਾੜੇ ਮਾਰ ਨਹੀਂ।
ਤੂੰ ਸੁੱਤਿਆਂ ਉਮਰ ਵੰਜਾਈ ਏ, ਤੂੰ ਚਰਖੇ ਤੰਦ ਨਾ ਪਾਈ ਏ,
ਕੀ ਕਰਸੇਂ? ਦਾਜ ਤਿਆਰ ਨਹੀਂ, ਉੱਠ ਜਾਗ ਘੁਰਾੜੇ ਮਾਰ ਨਹੀਂ।
ਉੱਠ ਜਾਗ ਘੁਰਾੜੇ ਮਾਰ ਨਹੀਂ।
ਤੂੰ ਜਿਸ ਦਿਨ ਜੋਬਨ ਮੱਤੀ ਸੈਂ, ਤੂੰ ਨਾਲ ਸਈਆਂ ਦੇ ਰੱਤੀ ਸੈਂ,
ਹੋ ਗਾਫ਼ਲ ਗੱਲੀਂ ਵੱਤੀ ਸੈਂ, ਇਹ ਭੋਰਾ ਤੈਨੂੰ ਸਾਰ ਨਹੀਂ,
ਉੱਠ ਜਾਗ ਘੁਰਾੜੇ ਮਾਰ ਨਹੀਂ।
ਤੂੰ ਮੁੱਢੋਂ ਬਹੁਤ ਕੁਚੱਜੀ ਸੈਂ, ਨਿਰਲੱਜਿਆਂ ਦੀ ਨਿਰਲੱਜੀ ਸੈਂ,

ਤੂੰ ਖਾ ਖਾ ਖਾਣੇ ਰੱਜੀ ਸੈਂ, ਹੁਣ ਤਾਈਂ ਤੇਰਾ ਬਾਰ ਨਹੀਂ,
ਉੱਠ ਜਾਗ ਘੁਰਾੜੇ ਮਾਰ ਨਹੀਂ।
ਅੱਜ ਕੱਲ ਤੇਰਾ ਮੁਕਲਾਵਾ ਏ, ਕਿਉਂ ਸੁੱਤੀ ਕਰ ਕਰ ਦਾਅਵਾ ਏ?
ਅਣਡਿੱਠਿਆਂ ਨਾਲ ਮਿਲਾਵਾ ਏ, ਇਹ ਭਲਕੇ ਗਰਮ ਬਜ਼ਾਰ ਨਹੀਂ,
ਉੱਠ ਜਾਗ ਘੁਰਾੜੇ ਮਾਰ ਨਹੀਂ।
ਤੂੰ ਏਸ ਜਹਾਨੋਂ ਜਾਏਂਗੀ, ਫਿਰ ਕਦਮ ਨਾ ਏਥੇ ਪਾਏਂਗੀ,
ਇਹ ਜੋਬਨ ਰੂਪ ਵੰਜਾਏਂਗੀ, ਤੈਂ ਰਹਿਣਾ ਵਿਚ ਸੰਸਾਰ ਨਹੀਂ,
ਉੱਠ ਜਾਗ ਘੁਰਾੜੇ ਮਾਰ ਨਹੀਂ।
ਮੰਜ਼ਲ ਤੇਰੀ ਦੂਰ ਦੁਰਾਡੀ, ਤੂੰ ਪੌਣਾ ਵਿਚੋਂ ਜੰਗਲ ਵਾਦੀ,
ਔਖਾ ਪਹੁੰਚਣ ਪੈਰ ਪਿਆਦੀ, ਦਿਸਦੀ ਤੂੰ ਅਸਵਾਰ ਨਹੀਂ,
ਉੱਠ ਜਾਗ ਘੁਰਾੜੇ ਮਾਰ ਨਹੀਂ।
ਇਕ ਇਕੱਲੀ ਤਨਹਾ ਚਲਸੇਂ, ਜੰਗਲ ਬਰੱਬਰ ਦੇ ਵਿਚ ਰੁਲਸੇਂ,
ਲੈ ਲੈ ਤੋਸ਼ਾ ਏਥੋਂ ਘਲਸੇਂ, ਉਥੇ ਲੈਣ ਉਧਾਰ ਨਹੀਂ,
ਉੱਠ ਜਾਗ ਘੁਰਾੜੇ ਮਾਰ ਨਹੀਂ।
ਉਹ ਖ਼ਾਲੀ ਏ ਸੁੰਞ ਹਵੇਲੀ ਏ, ਤੂੰ ਵਿਚ ਰਹਿਸੇਂ ਇਕ ਇਕੱਲੀ,
ਓਥੇ ਹੋਸੀ ਹੋਰ ਨਾ ਬੇਲੀ, ਸਾਥ ਕਿਸੇ ਦਾ ਬਾਰ ਨਹੀਂ,
ਉੱਠ ਜਾਗ ਘੁਰਾੜੇ ਮਾਰ ਨਹੀਂ।
ਜਿਹੜੇ ਸਨ ਦੇਸਾਂ ਦੇ ਰਾਜੇ, ਨਾਲ ਜਿਨ੍ਹਾਂ ਦੇ ਵੱਜਦੇ ਵਾਜੇ,
ਗਏ ਹੋ ਕੇ ਬੇ-ਤਖ਼ਤੇ ਤਾਜੇ, ਕੋਈ ਦੁਨੀਆ ਦਾ ਇਤਬਾਰ ਨਹੀਂ।
ਉੱਠ ਜਾਗ ਘੁਰਾੜੇ ਮਾਰ ਨਹੀਂ।
ਕਿੱਥੇ ਹੈ ਸੁਲਤਾਨ ਸਿਕੰਦਰ, ਮੌਤ ਨਾ ਛੱਡੇ ਪੀਰ ਪੈਗ਼ੰਬਰ,
ਸੱਭੇ ਛੱਡ ਛੱਡ ਗਏ ਅਡੰਬਰ, ਕੋਈ ਏਥੇ ਪਾਇਦਾਰ ਨਹੀਂ,
ਉੱਠ ਜਾਗ ਘੁਰਾੜੇ ਮਾਰ ਨਹੀਂ।
ਕਿੱਥੇ ਯੂਸਫ਼ ਮਾਹਿ-ਕਨਿਆਨੀ, ਲਈ ਜ਼ੁਲੈਖ਼ਾਂ ਫੇਰ ਜਵਾਨੀ,
ਕੀਤੀ ਮੌਤ ਨੇ ਓੜਕ ਫ਼ਾਨੀ, ਫੇਰ ਉਹ ਹਾਰ ਸ਼ਿੰਗਾਰ ਨਹੀਂ,
ਉੱਠ ਜਾਗ ਘੁਰਾੜੇ ਮਾਰ ਨਹੀਂ।
ਕਿੱਥੇ ਤਖ਼ਤ ਸੁਲੇਮਾਨ ਵਾਲਾ, ਵਿਚ ਹਵਾ ਉੱਡਦਾ ਸੀ ਬਾਲਾ,
ਉਹ ਭੀ ਕਾਦਰ ਆਪ ਸੰਭਾਲਾ, ਕੋਈ ਜ਼ਿੰਦਗੀ ਦਾ ਇਤਬਾਰ ਨਹੀਂ,
ਉੱਠ ਜਾਗ ਘੁਰਾੜੇ ਮਾਰ ਨਹੀਂ।
ਕਿਥੇ ਮੀਰ ਮਲਕ ਸੁਲਤਾਨਾਂ? ਸੱਭੇ ਛੱਡ ਛੱਡ ਗਏ ਟਿਕਾਣਾ,
ਕੋਈ ਮਾਰ ਨਾ ਬੈਠੇ ਠਾਣਾ, ਲਸ਼ਕਰ ਦਾ ਜਿਨ੍ਹਾਂ ਸ਼ੁਮਾਰ ਨਹੀਂ,
ਉੱਠ ਜਾਗ ਘੁਰਾੜੇ ਮਾਰ ਨਹੀਂ।
ਫੁੱਲਾਂ ਫੁੱਲ ਚੰਬੇਲੀ ਲਾਲਾ, ਸੋਸਨ ਸਿੰਬਲ ਸਰੂ ਨਿਰਾਲਾ,
ਬਾਦਿ-ਖ਼ਿਜ਼ਾ ਕੀਤਾ ਬੁਰ ਹਾਲਾ, ਨਰਗਸ ਨਿੱਤ ਖ਼ੁਮਾਰ ਨਹੀਂ,
ਉੱਠ ਜਾਗ ਘੁਰਾੜੇ ਮਾਰ ਨਹੀਂ।

ਜੋ ਕੁਝ ਕਰਸੇਂ, ਸੋ ਕੁਝ ਪਾਸੇਂ, ਨਹੀਂ ਤੇ ਓੜਕ ਪਿਛੋਤਾਸੇਂ,
ਸੁੰਞੀ ਕੂੰਜ ਵਾਂਗ ਕੁਰਲਾਸੇਂ, ਖੰਭਾਂ ਬਾਝ ਉਡਾਰ ਨਹੀਂ।
ਉੱਠ ਜਾਗ ਘੁਰਾੜੇ ਮਾਰ ਨਹੀਂ।
ਡੇਰਾ ਕਰਸੇਂ ਉਹਨੀ ਜਾਈਂ, ਜਿੱਥੇ ਸ਼ੇਰ ਪਲੰਗ ਬਲਾਈਂ,
ਖਾਲੀ ਰਹਿਸਣ ਮਹਿਲ ਸਰਾਈਂ, ਫਿਰ ਤੂੰ ਵਿਰਸੇਦਾਰ ਨਹੀਂ,
ਉੱਠ ਜਾਗ ਘੁਰਾੜੇ ਮਾਰ ਨਹੀਂ।
ਅਸੀਂ ਆਜਜ਼ ਵਿਚ ਕੋਟ ਇਲਮ ਦੇ, ਓਸੇ ਆਂਦੇ ਵਿਚ ਕਲਮ ਦੇ,
ਬਿਨ ਕਲਮੇ ਦੇ ਨਾਹੀਂ ਕੰਮ ਦੇ, ਬਾਝੋਂ ਕਲਮੇ ਪਾਰ ਨਹੀਂ।
ਉੱਠ ਜਾਗ ਘੁਰਾੜੇ ਮਾਰ ਨਹੀਂ।
ਬੁਲ੍ਹਾ ਸ਼ੋਹ ਬਿਨ ਕੋਈ ਨਾਹੀਂ, ਏਥੇ ਓਥੇ ਦੋਹੀਂ ਸਰਾਈਂ,
ਸੰਭਲ ਸੰਭਲ ਕੇ ਕਦਮ ਟਿਕਾਈਂ, ਫੇਰ ਆਵਣ ਦੂਜੀ ਵਾਰ ਨਹੀਂ,
ਉੱਠ ਜਾਗ ਘੁਰਾੜੇ ਮਾਰ ਨਹੀਂ।

## 7.

ਉੱਠ ਗਏ ਗਵਾਢੋਂ ਯਾਰ,
ਰੱਬਾ ਹੁਣ ਕੀ ਕਰੀਏ?
ਉੱਠ ਗਏ ਹੁਣ ਬਹਿੰਦੇ ਨਾਹੀਂ, ਹੋਇਆ ਸਾਥ ਤਿਆਰ,
ਰੱਬਾ ਹੁਣ ਕੀ ਕਰੀਏ?
ਦਾਢ ਕਲੇਜੇ ਬਲ ਬਲ ਉੱਠਦੀ, ਭੜਕੇ ਬਿਰਹੋਂ ਨਾਰ,
ਰੱਬਾ ਹੁਣ ਕੀ ਕਰੀਏ?
ਬੁਲ੍ਹਾ ਸ਼ਹੁ ਪਿਆਰੇ ਬਾਝੋਂ, ਰਹੇ ਉਰਾਰ ਨਾ ਪਾਰ,
ਰੱਬਾ ਹੁਣ ਕੀ ਕਰੀਏ?

## 8.

ਆ ਸੱਜਣ ਗਲ ਲੱਗ ਅਸਾਡੇ ਕੇਹਾ ਝੇੜਾ ਲਾਇਓ ਨੀ?
ਸੁੱਤਿਆ ਬੈਠਿਆਂ ਕੁਝ ਨਾ ਡਿੱਠਾ, ਜਾਗਦਿਆਂ ਸ਼ਹੁ ਪਾਇਓ ਈ।
ਕੁੰਨ-ਬਾਜ਼ਯਾਨੀ ਸ਼ਮਸ ਬੋਲੇ, ਉਲਟਾ ਕਰ ਲਟਕਾਇਓ ਨੀ।
ਇਸ਼ਕਨ ਇਸ਼ਕਨ ਜੱਗ ਵਿਚ ਹੋਈਆਂ, ਦੇ ਦਿਲਾਸ ਬਿਠਾਇਓ ਨੀ।
ਮੈਂ ਤੈਂ ਕਾਈ ਨਹੀਂ ਜੁਦਾਈ, ਫਿਰ ਕਿਉਂ ਆਪ ਛੁਪਾਇਓ ਈ।
ਮੱਝੀਆਂ ਆਈਆਂ ਮਾਹੀ ਨਾ ਆਇਆ, ਫੂਕ ਬਿਰਹੋਂ ਡੁਲਾਇਓ ਈ।
ਏਸ ਇਸ਼ਕ ਦੇ ਵੇਖੇ ਕਾਰੇ, ਯੂਸਫ਼ ਖੂਹ ਪਵਾਇਓ ਈ।
ਵਾਂਗ ਜ਼ੁਲੈਖਾਂ ਵਿਚ ਮਿਸਰ ਦੇ, ਘੁੰਗਟ ਖੋਲ੍ਹ ਰੁਲਾਇਓ ਈ।
ਰੱਬ-ਇ-ਅਰਨੀ ਮੂਸਾ ਬੋਲੇ, ਤਦ ਕੋਹ-ਤੂਰ ਜਲਾਇਓ ਈ।
ਲਨ-ਤਰਾਨੀ ਝਿੜਕਾਂ ਵਾਲਾ, ਆਪੇ ਹੁਕਮ ਸੁਣਾਇਓ ਈ।
ਇਸ਼ਕ ਦੀਵਾਨੇ ਕੀਤਾ ਫ਼ਾਨੀ, ਦਿਲ ਯਤੀਮ ਬਨਾਇਓ ਈ।

ਬੁਲ੍ਹਾ ਸ਼ੋਹ ਘਰ ਵੱਸਿਆ ਆ ਕੇ, ਸ਼ਾਹ ਅਨਾਇਤ ਪਾਇਓਂ ਈ।
ਆ ਸਜਣ ਗਲ ਲੱਗ ਅਸਾਡੇ, ਕੇਹਾ ਝੇੜਾ ਲਾਇਓ ਈ।

9.

ਇਕ ਰਾਂਝਾ ਮੈਨੂੰ ਲੋੜੀਂਦਾ।
ਕੁਨ-ਫਅਕੂਨੋ ਅੱਗੇ ਦੀਆਂ ਲੱਗੀਆਂ,
ਨੇਹੁੰ ਨਾ ਲਗੜਾ ਚੋਰੀ ਦਾ
ਆਪ ਛਿੜ ਜਾਂਦਾ ਨਾਲ ਮਝੀ ਦੇ, ਸਾਨੂੰ ਕਿਉਂ ਬੇਲਿਉਂ ਮੋੜੀਦਾ,
ਇਕ ਰਾਂਝਾ ਮੈਨੂੰ ਲੋੜੀਦਾ।
ਰਾਂਝੇ ਜਿਹਾ ਮੈਨੂੰ ਹੋਰ ਨਾ ਕੋਈ, ਮਿੰਨਤਾਂ ਕਰ ਕਰ ਮੋੜੀਦਾ,
ਇਕ ਰਾਂਝਾ ਮੈਨੂੰ ਲੋੜੀਦਾ।
ਮਾਨ ਵਾਲੀਆਂ ਦੇ ਨੈਣ ਸਲੋਨੇ, ਸੂਹਾ ਦੁਪੱਟਾ ਗੋਰੀ ਦਾ
ਇਕ ਰਾਂਝਾ ਮੈਨੂੰ ਲੋੜੀਦਾ।
ਅਹਿਦ ਅਹਿਮਦ ਵਿਚ ਫ਼ਰਕ ਨਾ ਬੁਲ੍ਹਿਆ, ਇਕ ਰੱਤੀ ਭੇਤ ਮਰੋੜੀ ਦਾ,
ਇਕ ਰਾਂਝਾ ਮੈਨੂੰ ਲੋੜੀਦਾ।

10.

ਇਕ ਨੁਕਤਾ ਯਾਰ ਪੜ੍ਹਾਇਆ ਏ।
ਇਕ ਨੁਕਤਾ ਯਾਰ ਪੜ੍ਹਾਇਆ ਏ।
ਐਨ ਗ਼ੈਨ ਦੀ ਹਿੱਕਾ ਸੂਰਤ, ਹਿੱਕ ਨੁਕਤੇ ਸ਼ੋਰ ਮਚਾਇਆ ਏ,
ਇਕ ਨੁਕਤਾ ਯਾਰ ਪੜ੍ਹਾਇਆ ਏ।
ਸੱਸੀ ਦਾ ਦਿਲ ਲੁੱਟਣ ਕਾਰਨ, ਹੋਤ ਪੰਨੂੰ ਬਣ ਆਇਆ ਏ,
ਇਕ ਨੁਕਤਾ ਯਾਰ ਪੜ੍ਹਾਇਆ ਏ।
ਬੁਲ੍ਹਾ ਸ਼ੋਹ ਦੀ ਜ਼ਾਤ ਨਾ ਕਾਈ, ਮੈਂ ਸ਼ੌਹ ਅਨਾਇਤ ਪਾਇਆ ਏ,
ਇਕ ਨੁਕਤਾ ਯਾਰ ਪੜ੍ਹਾਇਆ ਏ।

11.

ਇਕ ਅਲਫ ਪੜ੍ਹੋ ਛੁਟਕਾਰਾ ਏ।
ਇਕ ਅਲਫੋਂ ਦੋ ਤਿੰਨ ਚਾਰ ਹੋਏ, ਫਿਰ ਲੱਖ ਕਰੋੜ ਹਜ਼ਾਰ ਹੋਏ,
ਫਿਰ ਉਥੋਂ ਬਾਝ ਸ਼ੁਮਾਰ ਹੋਏ, ਹਿਕ ਅਲਫ ਦਾ ਨੁਕਤਾ ਨਿਆਰਾ ਏ,
ਇਕ ਅਲਫ ਪੜ੍ਹੋ ਛੁਟਕਾਰਾ ਏ।
ਕਿਉਂ ਪੜ੍ਹਨਾ ਏਂ ਗੱਡ ਕਿਤਾਬਾਂ ਦੀ, ਸਿਰ ਚਾਨਾ ਏਂ ਪੰਡ ਅਜ਼ਾਬਾਂ ਦੀ,
ਹੁਣ ਹੋਇਓਂ ਸ਼ਕਲ ਜਲਾਦਾਂ ਦੀ, ਅੱਗੇ ਪੈਂਡਾ ਮੁਸ਼ਕਲ ਭਾਰਾ ਏ,
ਇਕ ਅਲਫ ਪੜ੍ਹੋ ਛੁਟਕਾਰਾ ਏ।
ਬਣ ਹਾਫ਼ਜ਼ ਹਿਫਜ ਕੁਰਾਨ ਕਰੇਂ, ਪੜ੍ਹ ਪੜ੍ਹ ਕੇ ਸਾਫ ਜ਼ੁਬਾਨ ਕਰੇਂ,
ਫਿਰ ਨਿਅਮਤ ਵਿਚ ਧਿਆਨ ਕਰੇਂ, ਮਨ ਫਿਰਦਾ ਜਿਉਂ ਹਲਕਾਰਾ ਏ,

ਇਕ ਅਲਫ ਪੜ੍ਹੋ ਛੁਟਕਾਰਾ ਏ।
ਬੁਲ੍ਹਾ ਬੀ ਬੁਹੜ ਦਾ ਬੋਇਆ ਸੀ, ਉਹ ਬਿਰਛ ਵੱਡਾ ਜਾਂ ਹੋਇਆ ਸੀ,
ਜਦ ਬਿਰਛ ਉਹ ਫਾਨੀ ਹੋਇਆ ਸੀ, ਫਿਰ ਰਹਿ ਗਿਆ ਬੀ ਅਕਾਰਾ ਏ,
ਇਕ ਅਲਫ ਪੜ੍ਹੋ ਛੁਟਕਾਰਾ ਏ।

## 12.

ਇਕ ਨੁਕਤੇ ਵਿਚ ਗੱਲ ਮੁੱਕਦੀ ਏ
ਫੜ ਨੁਕਤਾ ਛੋੜ ਹਿਸਾਬਾਂ ਨੂੰ, ਕਰ ਦੂਰ ਕੁਫਰ ਦਿਆਂ ਬਾਬਾਂ ਨੂੰ,
ਲਾਹ ਦੋਜ਼ਖ ਗੋਰ ਅਜ਼ਾਬਾਂ ਨੂੰ, ਕਰ ਸਾਫ਼ ਦਿਲੇ ਦਿਆਂ ਖ਼੍ਵਾਬਾਂ ਨੂੰ,
ਗੱਲ ਏਸੇ ਘਰ ਵਿਚ ਢੁੱਕਦੀ ਏ, ਇਕ ਨੁਕਤੇ ਵਿਚ ਗੱਲ ਮੁੱਕਦੀ ਏ।
ਐਵੇਂ ਮੱਥਾਂ ਜ਼ਮੀਂ ਘਸਾਈਦਾ, ਲੰਮਾ ਪਾ ਮਹਿਰਾਬ ਦਿਖਾਈ ਦਾ,
ਪੜ੍ਹ ਕਲਮਾ ਲੋਕ ਹਸਾਈ ਦਾ, ਦਿਲ ਅੰਦਰ ਸਮਝ ਨਾ ਲਿਆਈ ਦਾ,
ਕਦੀ ਬਾਤ ਸੱਚੀ ਵੀ ਲੁਕਦੀ ਏ, ਇਕ ਨੁਕਤੇ ਵਿਚ ਗੱਲ ਮੁੱਕਦੀ ਏ।
ਕਈ ਹਾਜੀ ਬਣ ਬਣ ਆਏ ਜੀ, ਗਲ ਨੀਲੇ ਜਾਮੇ ਪਾਏ ਜੀ,
ਹੱਜ ਵੇਚ ਟਕੇ ਲੈ ਖਾਏ ਜੀ, ਭਲਾ ਇਹ ਗੱਲ ਕੀਹਨੂੰ ਭਾਏ ਜੀ,
ਕਦੀ ਬਾਤ ਸੱਚੀ ਭੀ ਲੁਕਦੀ ਏ, ਇਕ ਨੁਕਤੇ ਵਿਚ ਗੱਲ ਮੁੱਕਦੀ ਏ।
ਇਕ ਜੰਗਲ ਬਹਿਰੀਂ ਜਾਂਦੇ ਨੀ, ਇਕ ਦਾਣਾ ਰੋਜ਼ ਲੈ ਖਾਂਦੇ ਨੀ,
ਬੇਸਮਝ ਵਜੂਦ ਥਕਾਂਦੇ ਨੀ, ਘਰ ਹੋਵਣ ਹੋ ਕੇ ਮਾਂਦੇ ਨੀ,
ਐਵੇਂ ਚਿੱਲਿਆਂ ਵਿਚ ਜਿੰਦ ਮੁਕਦੀ ਏ, ਇਕ ਨੁਕਤੇ ਵਿਚ ਗੱਲ ਮੁੱਕਦੀ ਏ।
ਫੜ ਮੁਰਸ਼ਦ ਆਬਦ ਖੁਦਾਈ ਹੋ, ਵਿਚ ਮਸਤੀ ਬੇਪਰਵਾਹੀ ਹੋ,
ਬੇਖਾਹਸ਼ ਬੇਨਵਾਈ ਹੋ, ਵਿਚ ਦਿਲ ਦੇ ਖੂਬ ਸਫਾਈ ਹੋ,
ਬੁਲ੍ਹਾ ਬਾਤ ਸੱਚੀ ਕਦੋਂ ਰੁਕਦੀ ਏ, ਇਕ ਨੁਕਤੇ ਵਿਚ ਗੱਲ ਮੁੱਕਦੀ ਏ।

## 13.

ਅੱਖਾਂ ਵਿਚ ਦਿਲ ਜਾਨੀ ਪਿਆਰਿਆ,
ਕੇਹੀ ਚੇਟਕ ਲਾਇਆ ਈ।
ਮੈਂ ਤੇਰੇ ਵਿਚ ਜੱਰਾ ਨਾ ਜੁਦਾਈ,
ਸਾਥੋਂ ਆਪ ਛੁਪਾਇਆ ਈ।
ਮਝੀਂ ਆਈਆਂ ਰਾਂਝਾ ਯਾਰ ਨਾ ਆਇਆ ਫੂਕ ਬਿਰਹੋਂ ਡੋਲਾਇਆ ਈ
ਅੱਖਾਂ ਵਿਚ ਦਿਲ ਜਾਨੀ ਪਿਆਰਿਆ।
ਮੈਂ ਨੇੜੇ ਮੈਨੂੰ ਦੂਰ ਕਿਉਂ ਦਿਸਨਾ ਏਂ, ਸਾਥੋਂ ਆਪ ਛੁਪਾਇਆ ਈ,
ਅੱਖਾਂ ਵਿਚ ਦਿਲ ਜਾਨੀ ਪਿਆਰਿਆ।
ਵਿਚ ਮਿਸਰ ਦੇ ਵਾਂਗ ਜ਼ੁਲੈਖਾਂ, ਘੁੰਘਟ ਖੋਲ੍ਹ ਰੁਲਾਇਆ ਈ,
ਅੱਖਾਂ ਵਿਚ ਦਿਲ ਜਾਨੀ ਪਿਆਰਿਆ।
ਸ਼ੌਹ ਬੁਲ੍ਹੇ ਦੇ ਸਿਰ ਪਰ ਬੁਰਕਾ, ਤੇਰੇ ਇਸ਼ਕ ਨਚਾਇਆ ਈ।
ਅੱਖਾਂ ਵਿਚ ਦਿਲ ਜਾਨੀ ਪਿਆਰਿਆ, ਕੇਹੀ ਚੇਟਕ ਲਾਇਆ ਈ।

## 14.

ਉਲਟੇ ਹੋਰ ਜ਼ਮਾਨੇ ਆਏ,
ਕਾਂ ਲਗੜ ਨੂੰ ਮਾਰਨ ਲੱਗੇ ਚਿੜੀਆਂ ਜੁੱਰ ਖਾਏ,
ਉਲਟੇ ਹੋਰ ਜ਼ਮਾਨੇ ਆਏ।
ਇਰਾਕੀਆਂ ਨੂੰ ਪਈ ਚਾਬਕ ਪਾਉਂਦੀ ਗੱਧੋ ਖੋਦ ਪਵਾਏ,
ਉਲਟੇ ਹੋਰ ਜ਼ਮਾਨੇ ਆਏ।
ਬੁਲ੍ਹਾ ਹੁਕਮ ਹਜ਼ੂਰੋਂ ਆਇਆ, ਤਿਸ ਨੂੰ ਕੌਣ ਹਟਾਏ,
ਉਲਟੇ ਹੋਰ ਜ਼ਮਾਨੇ ਆਏ।

## 15.

ਉਲਟੀ ਗੰਗ ਬਹਾਇਓ ਰੇ ਸਾਧੋ, ਤਬ ਹਰ ਦਰਸਨ ਪਾਏ।
ਪ੍ਰੇਮ ਕੀ ਪੂਣੀ ਹਾਥ ਮੇਂ ਲੀਜੋ, ਗੁਝ ਮਰੋੜੀ ਪੜਨੇ ਨਾ ਦੀਜੋ,
ਗਿਆਨ ਕਾ ਤੱਕਲਾ ਧਿਆਨ ਕਾ ਚਰਖਾ, ਉਲਟਾ ਫੇਰ ਭੁਵਾਏ।
ਉਲਟੇ ਪਾਉਂ ਪਰ ਕੁੰਭ ਕਰਨ ਜਾਏ, ਤਬ ਲੰਕਾ ਕਾ ਭੇਦ ਉਪਾਏ।
ਦੈਂਹਸਰ ਲੁੱਟਿਆ ਹੁਣ ਲਛਮਨ ਬਾਕੀ, ਤਬ ਅਨਹਦ ਨਾਦ ਬਜਾਏ।
ਇਹ ਗਤ ਗੁਰ ਕੀ ਪੈਰੋਂ ਪਾਵੇ, ਗੁਰ ਕਾ ਸੇਵਕ ਤਭੀ ਸਦਾਏ।
ਅੰਮ੍ਰਿਤ ਮੰਡਲ ਮੂੰ ਤਬ ਐਸੀ ਦੇ, ਕਿ ਹਰੀ ਹਰਿ ਹੋ ਜਾਏ।
ਉਲਟੀ ਗੰਗ ਬਹਾਇਓ ਰੇ ਸਾਧੋ, ਤਬ ਹਰ ਦਰਸਨ ਪਾਏ।

## 16.

ਅੰਮਾਂ ਬਾਬੇ ਦੀ ਭਲਿਆਈ, ਉਹ ਹੁਣ ਕੰਮ ਅਸਾਡੇ ਆਈ।
ਅੰਮਾਂ ਬਾਬਾ ਚੋਰ ਦੋ ਰਾਹਾਂ ਦੇ, ਪੁੱਤਰ ਦੀ ਵਡਿਆਈ।
ਦਾਣੇ ਉੱਤੋਂ ਗੁੱਤ ਬਿਗੁੱਤੀ, ਘਰ ਘਰ ਪਈ ਲੜਾਈ।
ਅਸਾਂ ਕਜ਼ੀਏ ਤਦਾਹੀਂ ਜਾਲੇ, ਜਦਾਂ ਕਣਕ ਉਨ੍ਹਾਂ ਟਰਘਾਈ।
ਖਾਏ ਖੈਰਾ ਤੇ ਫਾਟੀਏ ਜੁੰਮਾ, ਉਲਟੀ ਦਸਤਕ ਲਾਈ।
ਬੁਲ੍ਹਾ ਤੋੜੇ ਮਾਰ ਬਾਗਾਂ ਥੀਂ ਕੱਢੇ, ਉੱਲੂ ਰਹਿਣ ਉਸ ਜਾਈ।
ਅੰਮਾਂ ਬਾਬੇ ਦੀ ਭਲਿਆਈ, ਉਹ ਹੁਣ ਕੰਮ ਅਸਾਡੇ ਆਈ।

## 17.

ਆ ਮਿਲ ਯਾਰ ਸਾਰ ਲੈ ਮੇਰੀ, ਮੇਰੀ ਜਾਨ ਦੁੱਖਾਂ ਨੇ ਘੇਰੀ।
ਅੰਦਰ ਖ੍ਵਾਬ ਵਿਛੋੜਾ ਹੋਇਆ, ਖਬਰ ਨਾ ਪੈਂਦੀ ਤੇਰੀ।
ਸੁੰਞੇ ਬਨ ਵਿਚ ਲੁੱਟੀ ਸਾਈਆਂ, ਸੂਰ ਪਲੰਗ ਨੇ ਘੇਰੀ।
ਮੁੱਲਾਂ ਕਾਜ਼ੀ ਸਾਨੂੰ ਰਾਹ ਬਤਾਵਣ, ਦੇਣ ਭਰਮ ਦੇ ਫੇਰੀ।
ਇਹ ਤਾਂ ਠੱਗ ਜਗਤ ਦੇ, ਜਿਹਾ ਲਾਵਣ ਜਾਲ ਚੁਫੇਰੀ।
ਕਰਮ ਸ਼ਰ੍ਹਾ ਦੇ ਧਰਮ ਬਤਾਵਣ, ਸੰਗਲ ਪਾਵਣ ਪੈਰੀਂ।
ਜ਼ਾਤ ਮਜ਼ਹਬ ਇਹ ਇਸ਼ਕ ਨਾ ਪੁੱਛਦਾ, ਇਸ਼ਕ ਸ਼ਰ੍ਹਾ ਦਾ ਵੈਰੀ।

ਨਦੀਓਂ ਪਾਰ ਮੁਲਕ ਸਜਨ ਦਾ, ਲਹਵੋ ਲਅਬ ਨੇ ਘੇਰੀ।
ਸਤਿਗੁਰ ਬੇੜੀ ਫੜੀ ਖਲੋਤੀ ਤੈਂ ਕਿਉਂ ਲਾਈ ਆ ਦੇਰੀ।
ਬੁਲ੍ਹਾ ਸ਼ਾਹ ਸ਼ੌਹ ਤੈਨੂੰ ਮਿਲਸੀ ਦਿਲ ਨੂੰ ਦੇਹ ਦਲੇਰੀ।
ਪ੍ਰੀਤਮ ਪਾਸ ਤੇ ਟੋਲਨਾਂ ਕਿਸ ਨੂੰ ਭੁੱਲ ਗਿਉਂ ਸਿਖ਼ਰ ਦੁਪਿਹਰੀ।
ਆ ਮਿਲ ਯਾਰ ਸਾਰ ਲੈ ਮੇਰੀ, ਮੇਰੀ ਜਾਨ ਦੁੱਖਾਂ ਨੇ ਘੇਰੀ।

## 18.

ਆਓ ਫ਼ਕੀਰੋ ਮੇਲੇ ਚੱਲੀਏ, ਆਰਫ਼ ਕਾ ਸੁਣ ਵਾਜਾ ਰੇ।
ਅਨਹਦ ਸ਼ਬਦ ਸੁਣੋ ਬਹੁ ਰੰਗੀ, ਤਜੀਏ ਭੇਖ ਪਿਆਜਾ ਰੇ।
ਅਨਹਦ ਵਾਜਾ ਸੁਰਬ ਮਿਲਾਪੀ, ਨਿਰ ਵੈਰੀ ਸਰਨਾਜਾ ਰੇ।
ਮੇਲੋ ਬਾਝੋਂ ਮੇਲਾ ਔਤਰ, ਰੁੜ੍ਹ ਗਿਆ ਮੂਲ ਵਿਆਜਾ ਰੇ।
ਕਰਨ ਫਕੀਰੀ ਰਸਤਾ ਆਸ਼ਕ, ਕਾਇਮ ਕਰੋ ਮਨ ਬਾਜਾ ਰੇ।
ਬੰਦਾ ਰਬ ਭਿਓ ਇਕ ਮਗਰ ਸੁੱਖ ਬੁਲ੍ਹਾ ਪੜਾ ਜਹਾਨ ਬਰਾਜਾ ਰੇ।

## 19.

ਆਓ ਸਈਓ ਰਲ ਦਿਉ ਨੀ ਵਧਾਈ।
ਮੈਂ ਬਰ ਪਾਇਆ ਰਾਂਝਾ ਮਾਹੀ।
ਅੱਜ ਤਾਂ ਰੋਜ਼ ਮੁਬਾਰਕ ਚੜ੍ਹਿਆ, ਰਾਂਝਾ ਸਾਡੇ ਵਿਹੜੇ ਵੜਿਆ,
ਹੱਥ ਖੂੰਡੀ ਮੋਢੇ ਕੰਬਲ ਧਰਿਆ, ਚਾਕਾਂ ਵਾਲੀ ਸ਼ਕਲ ਬਣਾਈ,
ਆਓ ਸਈਓ ਰਲ ਦਿਉ ਨੀ ਵਧਾਈ।
ਮੁੱਕਟ ਗਊਆਂ ਦੇ ਵਿਚ ਰੁੱਲਣਾ, ਜੰਗਲ ਜੂਹਾਂ ਦੇ ਵਿਚ ਰੁੱਲਦਾ,
ਹੈ ਕੋਈ ਅੱਲ੍ਹਾ ਦੇ ਵੱਲ ਭੁੱਲਦਾ, ਅਸਲ ਹਕੀਕਤ ਖ਼ਬਰ ਨਾ ਕਾਈ।
ਆਓ ਸਈਓ ਰਲ ਦਿਉ ਨੀ ਵਧਾਈ।
ਬੁਲ੍ਹੇ ਸ਼ਾਹ ਇਕ ਸੌਦਾ ਕੀਤਾ, ਪੀਤਾ ਜ਼ਹਿਰ ਪਿਆਲਾ ਪੀਤਾ,
ਨਾ ਕੁਝ ਲਾਹਾ ਟੋਟਾ ਕੀਤਾ, ਦਰਦ ਦੁੱਖਾਂ ਦੀ ਗਠੜੀ ਚਾਈ,
ਆਓ ਸਈਓ ਰਲ ਦਿਉ ਨੀ ਵਧਾਈ।

## 20.

ਇਸ ਨੇਹੁੰ ਦੀ ਉਲਟੀ ਚਾਲ।
ਸਾਬਰ ਨੇ ਜਦ ਨੇਹੁੰ ਲਗਾਇਆ, ਦੇਖ ਪੀਆ ਨੇ ਕੀ ਦਿਖਲਾਇਆ।
ਰਗ ਰਗ ਅੰਦਰ ਕਿਰਮ ਚਲਾਇਆ, ਜ਼ੋਰਾਵਰ ਦੀ ਗੱਲ ਮੁਹਾਲ,
ਇਸ ਨੇਹੁੰ ਦੀ ਉਲਟੀ ਚਾਲ।
ਜ਼ਕਰੀਆ ਨੇ ਜਦ ਪਾਇਆ ਕਹਾਰਾ, ਜਿਸ ਦਮ ਵੱਜਿਆ ਇਸ਼ਕ ਨੱਕਾਰਾ,
ਧਰਿਆ ਸਿਰ ਤੇ ਤਿੱਖਾ ਆਰਾ, ਕੀਤਾ ਐਡ ਜਵਾਲ,
ਇਸ ਨੇਹੁੰ ਦੀ ਉਲਟੀ ਚਾਲ।
ਜਦੋਂ ਯਹੀਯੇ ਨੇ ਪਾਈ ਝਾਤੀ, ਰਮਜ਼ ਇਸ਼ਕ ਦੀ ਲਾਈ ਕਾਤੀ,

ਜਲਵਾ ਦਿੱਤਾ ਆਪਣਾ ਜ਼ਾਤੀ, ਤਨ ਖੰਜਰ ਕੀਤਾ ਲਾਲ,
ਇਸ ਨੇਹੁੰ ਦੀ ਉਲਟੀ ਚਾਲ।
ਆਪ ਇਸ਼ਾਰਾ ਅੱਖ ਦਾ ਕੀਤਾ, ਤਾਂ ਮਧੁਵਾ ਮਨਸੂਰ ਨਾ ਪੀਤਾ,
ਸੂਲੀ ਚੜ੍ਹ ਕੇ ਦਰਸ਼ਨ ਲੀਤਾ, ਹੋਇਆ ਇਸ਼ਕ ਕਮਾਲ,
ਇਸ ਨੇਹੁੰ ਦੀ ਉਲਟੀ ਚਾਲ।
ਸੁਲੇਮਾਨ ਨੂੰ ਇਸ਼ਕ ਜੋ ਆਇਆ, ਮੁੰਦਰਾ ਹੱਥੋਂ ਚਾ ਗਵਾਇਆ,
ਤਖ਼ਤ ਨਾ ਪਰੀਆਂ ਦਾ ਫਿਰ ਆਇਆ, ਭੱਠ ਝੋਕੇ ਪਿਆ ਬੇਹਾਲ,
ਇਸ ਨੇਹੁੰ ਦੀ ਉਲਟੀ ਚਾਲ।
ਬੁਲ੍ਹੇ ਸ਼ਾਹ ਹੁਣ ਚੁੱਪ ਚੰਗੇਰੀ, ਨਾ ਕਰ ਏਥੇ ਐਡ ਦਲੇਰੀ,
ਗੱਲ ਨਾ ਬਣਦੀ ਤੇਰੀ ਮੇਰੀ, ਛੱਡ ਦੇ ਸਾਰੇ ਵਹਿਮ ਖਿਆਲ,
ਇਹ ਨੇਹੁੰ ਦੀ ਉਲਟੀ ਚਾਲ।

## 21.

ਐਸਾ ਜਗਿਆ ਗਿਆਨ ਪਲੀਤਾ।
ਨਾ ਹਮ ਹਿੰਦੂ ਨਾ ਤੁਰਕ ਜ਼ਰੂਰੀ, ਨਾਮ ਇਸ਼ਕ ਦੀ ਹੈ ਮਨਜ਼ੂਰੀ,
ਆਸ਼ਕ ਨੇ ਹਰ ਜੀਤਾ, ਐਸਾ ਜਗਿਆ ਗਿਆਨ ਪਲੀਤਾ।
ਵੇਖੋ ਠੱਗਾਂ ਸ਼ੋਰ ਮਚਾਇਆ, ਜੰਮਣਾ ਮਰਨਾ ਚਾ ਬਣਾਇਆ।
ਮੂਰਖ ਭੁੱਲੇ ਰੌਲਾ ਪਾਇਆ, ਜਿਸ ਨੂੰ ਆਸ਼ਕ ਜ਼ਾਹਰ ਕੀਤਾ।
ਐਸਾ ਜਗਿਆ ਗਿਆਨ ਪਲੀਤਾ।
ਬੁਲ੍ਹਾ ਆਸ਼ਕ ਦੀ ਬਾਤ ਨਿਆਰੀ, ਪ੍ਰੇਮ ਵਾਲਿਆਂ ਬੜੀ ਕਰਾਰੀ,
ਮੂਰਖ ਦੀ ਮੱਤ ਐਵੇਂ ਮਾਰੀ, ਵਾਕ ਸੁਖ਼ਨ ਚੁੱਪ ਕੀਤਾ।
ਐਸਾ ਜਗਿਆ ਗਿਆਨ ਪਲੀਤਾ।

## 22.

ਇਹ ਅਚਰਜ ਸਾਧੋ ਕੌਣ ਕਹਾਵੇ।
ਛਿਨ ਛਿਨ ਰੂਪ ਕਿਤੇ ਬਣ ਆਵੇ।
ਮੱਕਾ ਲੰਕਾ ਸਹਿਦੇਵ ਕੇ ਭੇਤ ਦੋਊ ਕੋ ਏਕ ਬਤਾਵੇ।
ਜਬ ਜੋਗੀ ਤੁਮ ਵਸਲ ਕਰੋਗੇ ਬਾਂਗ ਕਹੇ ਭਾਵੇਂ ਨਾਦ ਵਜਾਵੇ।
ਭਗਤੀ ਭਗਤ ਨਤਾਰੋ ਨਾਹੀਂ ਭਗਤ ਸੋਈ ਜਿਹੜਾ ਮਨ ਭਾਵੇ।
ਹਰ ਪ੍ਰਗਟ ਪ੍ਰਗਟ ਹੀ ਦੇਖੋ ਕਿਆ ਪੰਡਤ ਫਿਰ ਬੇਦ ਸੁਨਾਵੇ।
ਧਿਆਨ ਧਰੋ ਇਹ ਕਾਫ਼ਰ ਨਾਹੀਂ ਕਿਆ ਹਿੰਦੂ ਕਿਆ ਤੁਰਕ ਕਹਾਵੇ।
ਜਬ ਦੇਖੂੰ ਤਬ ਓਹੀ ਓਹੀ ਬੁਲ੍ਹਾ ਸ਼ੋਹ ਹਰ ਰੰਗ ਸਮਾਵੇ।
ਇਹ ਅਚਰਜ ਸਾਧੋ ਕੌਣ ਕਹਾਵੇ।
ਛਿਨ ਛਿਨ ਰੂਪ ਕਿਤੇ ਬਣ ਆਵੇ।

## 23.

ਇਹ ਦੁਖ ਜਾ ਕਹੂੰ ਕਿਸ ਆਗੇ।
ਰੁੱਮ-ਰੁੱਮ ਘਾ ਪਰੇਮ ਕੇ ਲਾਗੇ।
ਸਿਕਤ-ਸਿਕਤ ਹੋ ਰੈਣ ਵਿਹਾਣੀ।
ਹਮਰੇ ਪੀਆ ਨੇ ਪੀੜ ਨਾ ਜਾਣੀ।
ਕਿਆ ਜਾਣੂ ਪੀਆ ਕਿਆ ਮਨ ਭਾਣੀ।
ਬਿਲਕਤ ਬਿਲਕਤ ਰੈਣ ਵਿਹਾਣੀ।
ਹਾਸੇ ਦੀ ਗੱਲ ਪੈ ਗਈ ਫਾਸੀ!
ਇਕ ਮਰਨਾ ਦੂਜਾ ਜਗ ਦੀ ਹਾਸੀ।
ਕਰਤ ਫਿਰਤ ਨਿੱਤ ਮੋਹੀ ਰੇ ਮੋਹੀ।
ਕੌਣ ਕਰੇ ਮੋਹੇ ਸੇ ਦਿਲਜੋਈ।
ਸ਼ਾਮ ਪੀਆ ਮੈਂ ਦੇਤੀ ਹੂੰ ਧਰੋਈ।
ਦੁੱਖ ਜੱਗ ਕੇ ਮੋਹੇ ਪੂਛਣ ਆਏ।
ਜਿਨ ਕੇ ਪੀਆ ਪਰਦੇਸ ਸਿਧਾਏ।
ਨਾ ਪੀਆ ਆਏ ਨਾ ਪੀਆ ਆਏ।
ਇਹ ਦੁੱਖ ਜਾ ਕਹੂੰ ਕਿਸ ਜਾਏ।
ਬੁਲ੍ਹਾ ਸ਼ਾਹ ਘਰ ਆ ਪਿਆਰਿਆ।
ਇਕ ਘੜੀ ਕੋ ਕਰਨ ਗੁਜ਼ਾਰਿਆ।
ਤਨ ਮਨ ਧਨ ਜੀਆ ਤੈਂ ਪਰ ਵਾਰਿਆ।
ਇਹ ਦੁੱਖ ਜਾ ਕਹੂੰ ਕਿਸ ਆਗੇ।
ਰੁੱਮ ਰੁੱਮ ਘਾ ਪਰੇਮ ਕੇ ਲਾਗੇ।

## 24.

ਐਸੀ ਮਨ ਮੇਂ ਆਇਓ ਰੇ।
ਦੁੱਖ ਸੁਖ ਸਭ ਵੰਞਾਇਓ ਰੇ।
ਹਾਰ ਸਿੰਗਾਰ ਕੋ ਆਗ ਲਗਾਊਂ,
ਤਨ ਪਰ ਢਾਂਡ ਮਚਾਇਓ ਰੇ।

ਸੁਣ ਕੇ ਗਿਆਨ ਕੀਆਂ ਐਸੀ ਬਾਤਾਂ, ਨਾਮ-ਨਿਸ਼ਾ ਤਭੀ ਅਨਘਾਤਾਂ,
ਕੋਇਨ ਵਾਂਙ ਮੈਂ ਕੂਕਾਂ ਰਾਤਾਂ, ਤੈਂ ਅਜੇ ਭੀ ਤਰਸ ਨਾ ਆਇਓ ਰੇ।
ਗਲ ਮਿਰਗਾਨੀ ਸੀਸ ਖਪੱਰੀਆ, ਦਰਸ਼ਨ ਕੀ ਭੀਖ ਮੰਗਣ ਚੜ੍ਹਿਆ,
ਜੋਗਨ ਨਾਮ ਬਹੂਲਤ ਧਰਿਆ, ਅੰਗ ਬਿਭੂਤ ਰਮਾਇਓ ਰੇ।
ਇਸ਼ਕ ਮੁੱਲਾਂ ਨੇ ਬਾਂਗ ਸੁਣਾਈ, ਇਹ ਗੱਲ ਸੁਣਨੀ ਵਾਜਬ ਆਈ,
ਕਰ ਕਰ ਸਿਦਕ ਸਿਜਦੇ ਵੱਲ ਧਾਈ, ਮੂੰਹ ਮਹਿਰਾਬ ਟਿਕਾਇਓ ਰੇ।
ਪਰੇਮ ਨਗਰ ਵਾਲੇ ਉਲਟੇ ਚਾਲੇ, ਮੈਂ ਮੋਈ ਭਰ ਖ਼ੁਸ਼ੀਆਂ ਨਾਲੇ,
ਆਣ ਫਸੀ ਆਪੇ ਵਿਚ ਜਾਲੇ, ਹੱਸ ਹੱਸ ਆਪ ਕੁਹਾਇਓ ਰੇ।

ਬੁਲ੍ਹਾ ਸ਼ੋਹ ਸੰਗ ਪ੍ਰੀਤ ਲਗਾਈ, ਜੀਅ ਜਾਮੇ ਦੀ ਜਿੱਤ ਸਾਈ,
ਮੁਰਸ਼ਦ ਸ਼ਾਹ ਅਨਾਇਤ ਸਾਈਂ, ਜਿਸ ਦਿਲ ਮੇਰਾ ਭਰਮਾਇਉ ਰੇ।

## 25.

ਬਸ ਕਰ ਜੀ ਹੁਣ ਬਸ ਕਰ ਜੀ।
ਇਕ ਬਾਤ ਅਸਾਂ ਨਾਲ ਹੱਸ ਕਰ ਜੀ।
ਤੁਸੀਂ ਦਿਲ ਮੇਰੇ ਵਿਚ ਵੱਸਦੇ ਹੋ, ਐਵੇਂ ਸਾਥੋਂ ਦੂਰ ਕਿਉਂ ਨੱਸਦੇ ਹੋ,
ਨਾਲੇ ਘੱਤ ਜਾਦੂ ਦਿਲ ਖੱਸਦੇ ਹੋ, ਹੁਣ ਕਿਤਵਲ ਜਾਸੋ ਨੱਸ ਕਰ ਜੀ।
ਬਸ ਕਰ ਜੀ ਹੁਣ ਬਸ ਕਰ ਜੀ।
ਤੁਸੀਂ ਮੋਇਆਂ ਨੂੰ ਮਾਰ ਨਾ ਮੁੱਕਦੇ ਸੀ, ਖਿੱਦੋ ਵਾਂਙ ਖੂੰਡੀ ਨਿੱਤ ਕੁੱਟਦੇ ਸੀ,
ਗੱਲ ਕਰਦਿਆਂ ਦਾ ਗਲ ਘੁੱਟਦੇ ਸੀ, ਹੁਣ ਤੀਰ ਲਗਾਓ ਕੱਸ ਕਰ ਜੀ।
ਬਸ ਕਰ ਜੀ ਹੁਣ ਬਸ ਕਰ ਜੀ।
ਤੁਸੀਂ ਛਪਦੇ ਹੋ ਅਸਾਂ ਪਕੜੇ ਹੋ, ਅਸਾਂ ਨਾਲ ਜ਼ੁਲਫ਼ ਦੇ ਜਕੜੇ ਹੋ,
ਤੁਸੀਂ ਅਜੇ ਛਪਣ ਨੂੰ ਤਕੜੇ ਹੋ, ਹੁਣ ਜਾਣ ਨਾ ਮਿਲਦਾ ਨਸ ਕਰ ਜੀ।
ਬਸ ਕਰ ਜੀ ਹੁਣ ਬਸ ਕਰ ਜੀ।
ਬੁਲ੍ਹਾ ਸ਼ੋਹ ਮੈਂ ਤੇਰੀ ਬਰਦੀ ਹਾਂ, ਤੇਰਾ ਮੁੱਖ ਵੇਖਣ ਨੂੰ ਮਰਦੀ ਹਾਂ,
ਨਿੱਤ ਸੌ ਸੌ ਮਿੰਨਤਾਂ ਕਰਦੀ ਹਾਂ, ਹੁਣ ਬੈਠ ਪਿੰਜਰ ਵਿਚ ਧੱਸ ਕਰ ਜੀ।
ਬਸ ਕਰ ਜੀ ਹੁਣ ਬਸ ਕਰ ਜੀ।

## 26.

ਬੁਲ੍ਹਾ ਕੀ ਜਾਣੇ ਜ਼ਾਤ ਇਸ਼ਕ ਦੀ ਕੌਣ।
ਨਾ ਸੂਹਾਂ ਨਾ ਕੰਮ ਬਖੇੜੇ ਵੰਞੇ ਜਾਗਣ ਸੌਣ।
ਰਾਂਝੇ ਨੂੰ ਮੈਂ ਗਾਲੀਆਂ ਦੇਵਾਂ ਮਨ ਵਿਚ ਕਰਾਂ ਦੁਆਈਂ।
ਮੈਂ ਤੇ ਰਾਂਝਾ ਇਕੋ ਕੋਈ ਲੋਕਾਂ ਨੂੰ ਅਜ਼ਮਾਈਂ।
ਜਿਸ ਬੇਲੇ ਵਿਚ ਬੇਲੀ ਦਿੱਸੇ ਉਸ ਦੀਆਂ ਲਵਾਂ ਬਲਾਈਂ।
ਬੁਲ੍ਹਾ ਸ਼ੋਹ ਨੂੰ ਪਾਸੇ ਛੱਡ ਕੇ ਜੰਗਲ ਵੱਲ ਨਾ ਜਾਈਂ।
ਬੁਲ੍ਹਾ ਕੀ ਜਾਣਾ ਜ਼ਾਤ ਇਸ਼ਕ ਦੀ ਕੌਣ।

## 27.

ਬੁਲ੍ਹਾ ਕੀ ਜਾਣਾ ਮੈਂ ਕੌਣ।
ਨਾ ਮੈਂ ਮੋਮਨ ਵਿਚ ਮਸੀਤਾਂ, ਨਾ ਮੈਂ ਵਿਚ ਕੁਫਰ ਦੀਆਂ ਰੀਤਾਂ,
ਨਾ ਮੈਂ ਪਾਕਾਂ ਵਿਚ ਪਲੀਤਾਂ, ਨਾ ਮੈਂ ਮੂਸਾ ਨਾ ਫਰਔਨ।
ਬੁਲ੍ਹਾ ਕੀ ਜਾਣਾਂ ਮੈਂ ਕੌਣ।
ਨਾ ਮੈਂ ਅੰਦਰ ਬੇਦ ਕਿਤਾਬਾਂ, ਨਾ ਵਿਚ ਭੰਗਾਂ ਨਾ ਸ਼ਰਾਬਾਂ,
ਨਾ ਵਿਚ ਰਿੰਦਾਂ ਮਸਤ ਖਰਾਬਾਂ, ਨਾ ਵਿਚ ਜਾਗਣ ਨਾ ਵਿਚ ਸੌਣ।
ਬੁਲ੍ਹਾ ਕੀ ਜਾਣਾਂ ਮੈਂ ਕੌਣ।

ਨਾ ਵਿਚ ਸ਼ਾਦੀ ਨਾ ਗ਼ਮਨਾਕੀ, ਨਾ ਮੈਂ ਵਿਚ ਪਲੀਤੀ ਪਾਕੀ,
ਨਾ ਮੈਂ ਆਬੀ ਨਾ ਮੈਂ ਖ਼ਾਕੀ, ਨਾ ਮੈਂ ਆਤਿਸ਼ ਨਾ ਮੈਂ ਪੌਣ,
ਬੁਲ੍ਹਾ ਕੀ ਜਾਣਾਂ ਮੈਂ ਕੌਣ।
ਨਾ ਮੈਂ ਅਰਬੀ ਨਾ ਲਾਹੌਰੀ, ਨਾ ਮੈਂ ਹਿੰਦੀ ਸ਼ਹਿਰ ਨਗੌਰੀ,
ਨਾ ਹਿੰਦੂ ਨਾ ਤੁਰਕ ਪਸ਼ੌਰੀ, ਨਾ ਮੈਂ ਰਹਿੰਦਾ ਵਿਚ ਨਦੌਨ।
ਬੁਲ੍ਹਾ ਕੀ ਜਾਣਾਂ ਮੈਂ ਕੌਣ!
ਨਾ ਮੈਂ ਭੇਤ ਮਜ਼ਹਬ ਦਾ ਪਾਇਆ, ਨਾ ਮੈਂ ਆਦਮ ਹੱਵਾ ਜਾਇਆ,
ਨਾ ਮੈਂ ਆਪਣਾ ਨਾਮ ਧਰਾਇਆ, ਨਾ ਵਿਚ ਬੈਠਣ ਨਾ ਵਿਚ ਭੌਣ।
ਬੁਲ੍ਹਾ ਕੀ ਜਾਣਾਂ ਮੈਂ ਕੌਣ!
ਅਵੱਲ ਆਖਰ ਆਪ ਨੂੰ ਜਾਣਾਂ, ਨਾ ਕੋਈ ਦੂਜਾ ਹੋਰ ਪਛਾਣਾਂ,
ਮੈਥੋਂ ਹੋਰ ਨਾ ਕੋਈ ਸਿਆਣਾ, ਬੁਲ੍ਹਾ ਸ਼ੋਹ ਖੜਾ ਹੈ ਕੌਣ।
ਬੁਲ੍ਹਾ ਕੀ ਜਾਣਾਂ ਮੈਂ ਕੌਣ!

## 28.

ਬੰਸੀ ਕਾਹਨ ਅਚਰਜ ਬਜਾਈ,
ਬੰਸੀ ਵਾਲਿਆ ਚਾਕਾ ਰਾਂਝਾ, ਤੇਰਾ ਸੁਰ ਹੈ ਸਭ ਨਾਲ ਸਾਂਝਾ,
ਤੇਰੀਆਂ ਮੌਜਾਂ ਸਾਡਾ ਮਾਂਝਾ, ਸਾਡੀ ਸੁਰਤੀ ਆਪ ਮਿਲਾਈ।
ਬੰਸੀ ਕਾਹਨ ਅਚਰਜ ਬਜਾਈ।
ਬੰਸੀ ਵਾਲਿਆ ਕਾਹਨ ਕਹਾਵੇਂ, ਸਭ ਦਾ ਨੇਕ ਅਨੂਪ ਮਨਾਵੇਂ,
ਅੱਖੀਆਂ ਦੇ ਵਿਚ ਨਜ਼ਰ ਨਾ ਆਵੇਂ, ਕੈਸੀ ਬਿਖੜੀ ਖੇਲ ਰਚਾਈ।
ਬੰਸੀ ਕਾਹਨ ਅਚਰਜ ਬਜਾਈ।
ਬੰਸੀ ਸਭ ਕੋਈ ਸੁਣੇ ਸੁਣਾਵੇ, ਅਰਥ ਇਸ ਕਾ ਕੋਈ ਵਿਰਲਾ ਪਾਵੇ,
ਜੋ ਕੋਈ ਅਨਹਦ ਕੀ ਸੁਰ ਪਾਵੇ, ਸੋ ਇਸ ਬੰਸੀ ਕਾ ਸੌਦਾਈ।
ਬੰਸੀ ਕਾਹਨ ਅਚਰਜ ਬਜਾਈ।
ਸੁਣੀਆਂ ਬੰਸੀ ਦੀਆਂ ਘੰਗੋਰਾਂ, ਕੂਕਾਂ ਤਨ ਮਣ ਵਾਂਙੂ ਮੋਰਾਂ,
ਡਿੱਠੀਆਂ ਇਸ ਦੀਆਂ ਤੋੜਾਂ ਜੋੜਾਂ, ਇਕ ਸੁਰ ਦੀ ਸਭ ਕਲਾ ਉਠਾਈ।
ਬੰਸੀ ਕਾਹਨ ਅਚਰਜ ਬਜਾਈ।
ਇਸ ਬੰਸੀ ਦਾ ਲੰਮਾ ਲੇਖਾ, ਜਿਸ ਨੇ ਢੂੰਡਾ ਤਿਸ ਨੇ ਦੇਖਾ,
ਸਾਦੀ ਇਸ ਬੰਸੀ ਦੀ ਰੇਖਾ, ਏਸ ਵਜੂਦੋਂ ਸਿਫਤ ਉਠਾਈ।
ਬੰਸੀ ਕਾਹਨ ਅਚਰਜ ਬਜਾਈ।
ਇਸ ਬੰਸੀ ਦੇ ਪੰਜ ਸਤ ਤਾਰੇ, ਆਪ ਆਪਣੀ ਸੁਰ ਭਰਦੇ ਸਾਰੇ,
ਇਕ ਸੁਰ ਸਭ ਦੇ ਵਿਚ ਦਮ ਮਾਰੇ, ਸਾਡੀ ਇਸ ਨੇ ਹੋਸ਼ ਭੁਲਾਈ।
ਬੰਸੀ ਕਾਹਨ ਅਚਰਜ ਬਜਾਈ।
ਬੁਲ੍ਹਾ ਪੁੱਜ ਪਏ ਤਕਰਾਰ, ਬੂਹੇ ਆਣ ਖਲੋਤੇ ਯਾਰ,
ਰੱਖੀਂ ਕਲਮੇ ਨਾਲ ਬਿਉਪਾਰ, ਤੇਰੀ ਹਜ਼ਰਤ ਭਰੇ ਗਵਾਹੀ।
ਬੰਸੀ ਕਾਹਨ ਅਚਰਜ ਬਜਾਈ।

## 29.

ਬਹੁੜੀਂ ਵੇ ਤਬੀਬਾ ਮੈਂਡੀ ਖ਼ਬਰ ਗਈਆ।
ਤੇਰੇ ਇਸ਼ਕ ਨਚਾਇਆ ਕਰ ਥੱਈਆ ਥੱਈਆ।
ਇਸ਼ਕ ਡੇਰਾ ਮੇਰੇ ਅੰਦਰ ਕੀਤਾ,
ਭਰ ਕੇ ਜ਼ਹਿਰ ਪਿਆਲਾ ਮੈਂ ਪੀਤਾ,
ਝਬਦੇ ਆਵੀਂ ਵੇ ਤਬੀਬਾ ਨਹੀਂ ਤੇ ਮੈਂ ਮਰ ਗਈਆ।
ਤੇਰੇ ਇਸ਼ਕ ਨਚਾਇਆ ਕਰ ਥਈਆ ਥਈਆ।
ਛੁੱਪ ਗਿਆ ਸੂਰਜ ਬਾਹਰ ਰਹਿ ਗਈਆ ਲਾਲੀ,
ਹੋਵਾਂ ਮੈਂ ਸਦਕੇ ਮੁੜ ਜੇ ਦੇਂ ਵਿਖਾਲੀ,
ਮੈਂ ਭੁੱਲ ਗਈਆ ਤੇਰੇ ਨਾਲ ਨਾ ਗਈਆ।
ਤੇਰੇ ਇਸ਼ਕ ਨਚਾਇਆ ਕਰ ਥਈਆ ਥਈਆ।
ਤੇਰੇ ਇਸ਼ਕ ਦੀ ਸਾਰ ਵੇ ਮੈਂ ਨਾ ਜਾਣਾਂ,
ਇਹ ਸਿਰ ਆਇਆ ਏ ਮੇਰਾ ਹੇਠ ਵਦਾਣਾਂ,
ਸੱਟ ਪਈ ਇਸ਼ਕ ਦੀ ਤਾਂ ਕੂਕਾਂ ਦਈਆ।
ਤੇਰੇ ਇਸ਼ਕ ਨਚਾਇਆ ਕਰ ਥਈਆ ਥਈਆ।
ਏਸ ਇਸ਼ਕ ਦੇ ਕੋਲੋਂ ਸਾਨੂੰ ਹਟਕ ਨਾ ਮਾਏ,
ਲਾਹੂ ਜਾਂਦੜੇ ਬੇੜੇ ਕੌਣ ਹਟਾਏ,
ਮੇਰੀ ਅਕਲ ਭੁੱਲੀ ਨਾ ਮੁਹਾਣੀਆਂ ਦੇ ਗਈਆ।
ਤੇਰੇ ਇਸ਼ਕ ਨਚਾਇਆ ਕਰ ਥਈਆ ਥਈਆ।
ਏਸ ਇਸ਼ਕ ਦੀ ਝੰਗੀ ਵਿਚ ਮੋਰ ਬੁਲੇਂਦਾ,
ਸਾਨੂੰ ਕਾਬਾ ਤੇ ਕਿਬਲਾ ਪਿਆਰ ਯਾਰ ਦਸੇਂਦਾ,
ਸਾਨੂੰ ਘਾਇਲ ਕਰਕੇ ਫਿਰ ਖ਼ਬਰ ਨਾ ਲਈਆ।
ਤੇਰੇ ਇਸ਼ਕ ਨਚਾਇਆ ਕਰ ਥਈਆ ਥਈਆ।
ਬੁਲ੍ਹਾ ਸ਼ਾਹ ਅਨਾਇਤ ਦੇ ਬਹਿ ਬੂਹੇ,
ਜਿਸ ਪਹਿਨਾਏ ਸਾਨੂੰ ਸਾਵੇ ਸੂਹੇ,
ਜਾਂ ਮੈਂ ਮਾਰੀ ਉਡਾਰੀ ਮਿਲ ਪਿਆ ਵਹੀਆ।
ਤੇਰੇ ਇਸ਼ਕ ਨਚਾਇਆ ਕਰ ਥਈਆ ਥਈਆ।

## 30.

ਭਰਵਾਸਾ ਕੀ ਆਸ਼ਨਾਈ ਦਾ।
ਡਰ ਲਗਦਾ ਬੇ-ਪਰਵਾਹੀ ਦਾ।
ਇਬਰਾਹੀਮ ਚਿਖਾ ਵਿਚ ਧਾਇਉ, ਸੁਲੇਮਾਨ ਨੂੰ ਭੱਠ ਝੁਕਾਇਉ,
ਯੂਨਸ ਮੱਛੀ ਤੋਂ ਨਿਗਲਾਇਉ, ਫੜ ਯੂਸਫ ਮਿਸਰ ਵਿਕਾਈਦਾ।
ਭਰਵਾਸਾ ਕੀ ਆਸ਼ਨਾਈ ਦਾ।
ਜ਼ਿਕਰੀਆਂ ਸਿਰ ਕਲਵੱਤਰ ਚਲਾਇਉ, ਸਾਬਰ ਦੇ ਤਨ ਕੀੜੇ ਪਾਇਉ,

ਸੁੰਨਆਂ ਗਲ ਜ਼ੁੰਨਾਰ ਪਵਾਇਉ, ਕਿਤੇ ਉਲਟਾ ਪੋਸ਼ ਲੁਹਾਈ ਦਾ।
ਭਰਵਾਸਾ ਕੀ ਆਸ਼ਨਾਈ ਦਾ।
ਪੈਗੰਬਰ ਤੇ ਨੂਰ ਉਪਾਇਉ, ਨਾਮ ਇਮਾਮ ਹੁਸੈਨ ਧਰਾਇਉ,
ਝੂਲਾ ਜਿਬਰਾਈਲ ਝੁਲਾਇਉ, ਫਿਰ ਪਿਆਸਾ ਗਲਾ ਕਟਾਈਦਾ।
ਭਰਵਾਸਾ ਕੀ ਆਸ਼ਨਾਈ ਦਾ।
ਜਾ ਜ਼ਕਰੀਆ ਰੁੱਖ ਛੁਪਾਇਆ, ਛਪਣਾ ਉਸ ਦਾ ਬੁਰਾ ਮਨਾਇਆ,
ਆਸਾ ਸਿਰ ਤੇ ਚਾ ਵਗਾਇਆ, ਸਣੇ ਰੁੱਖ ਚਰਾਈਦਾ।
ਭਰਵਾਸਾ ਕੀ ਆਸ਼ਨਾਈ ਦਾ।
ਯਈਹਾ ਉਸ ਦਾ ਯਾਰ ਕਹਾਇਆ, ਨਾਲ ਓਸੇ ਦੇ ਨੇਹੁੰ ਲਗਾਇਆ।
ਰਾਹ ਸ਼ਰਹ ਦਾ ਉੱਨ ਬਤਲਾਇਆ ਸਰ ਉਸ ਦਾ ਥਾਲ ਕਟਾਈਦਾ।
ਭਰਵਾਸਾ ਕੀ ਆਸ਼ਨਾਈ ਦਾ।
ਬੁਲ੍ਹਾ ਸ਼ੌਹ ਹੁਣ ਸਹੀ ਸੰਞਾਤੇ ਹੈਂ, ਹਰ ਸੂਰਤ ਨਾਲ ਪਛਾਤੇ ਹੈਂ,
ਕਿਤੇ ਆਤੇ ਹੈਂ ਕਿਤੇ ਜਾਤੇ ਹੈਂ, ਹੁਣ ਮੈਥੋਂ ਭੁੱਲ ਨਾ ਜਾਈ ਦਾ।
ਭਰਵਾਸਾ ਕੀ ਆਸ਼ਨਾਈ ਦਾ।

**31.**

ਭੈਣਾਂ ਮੈਂ ਕੱਤਦੀ ਕੱਤਦੀ ਹੁੱਟੀ।
ਖਿੜੀ ਪਿੱਛੇ ਪਛਵਾੜੇ ਰਹਿ ਗਈ, ਹੱਥ ਵਿਚ ਰਹਿ ਗਈ ਜੁੱਟੀ।
ਅੱਗੇ ਚਰਖਾ ਪਿੱਛੇ ਪੀਹੜਾ, ਮੇਰੇ ਹੱਥੋਂ ਤੰਦ ਤਰੁੱਟੀ।
ਭੈਣਾਂ ਮੈਂ ਕੱਤਦੀ ਕੱਤਦੀ ਹੁੱਟੀ।
ਦਾਜ ਜਵਾਹਰ ਅਸਾਂ ਕੀ ਕਰਨਾ, ਜਿਸ ਪਰੇਮ ਕਟਵਾਈ ਮੁੱਠੀ।
ਓਹੋ ਚੋਰ ਮੇਰਾ ਪਕੜ ਮੰਗਾਓ ਜਿਸ ਮੇਰੀ ਜਿੰਦ ਕੁੱਠੀ।
ਭੈਣਾਂ ਮੈਂ ਕੱਤਦੀ ਕੱਤਦੀ ਹੁੱਟੀ।
ਭਲਾ ਹੋਇਆ ਮੇਰਾ ਚਰਖਾ ਟੁੱਟਾ, ਮੇਰੀ ਜਿੰਦ ਅਜ਼ਾਬੋਂ ਛੁੱਟੀ।
ਬੁਲ੍ਹਾ ਸ਼ੌਹ ਨੇ ਨਾਚ ਨਚਾਏ, ਓਥੇ ਧੁੰਮ ਕੜ-ਕੁੱਟੀ।
ਭੈਣਾਂ ਮੈਂ ਕੱਤਦੀ ਕੱਤਦੀ ਹੁੱਟੀ।

**32.**

ਭਾਵੇਂ ਜਾਣ ਨਾ ਜਾਣ ਵੇ ਵਿਹੜੇ ਆ ਵੜ ਮੇਰੇ।
ਮੈਂ ਤੇਰੇ ਕੁਰਬਾਨ ਵੇ ਵਿਹੜੇ ਆ ਵੜ ਮੇਰੇ।
ਤੇਰੇ ਜਿਹਾ ਮੈਨੂੰ ਹੋਰ ਨਾ ਕੋਈ, ਢੂੰਡਾਂ ਜੰਗਲ ਬੇਲਾ ਰੋਹੀ,
ਢੂੰਡਾਂ ਤਾਂ ਸਾਰਾ ਜਹਾਨ ਵੇ, ਵਿਹੜੇ ਆ ਵੜ ਮੇਰੇ।
ਲੋਕਾਂ ਦੇ ਭਾਣੇ ਚਾਕ ਮਹੀਂ ਦਾ, ਰਾਂਝਾ ਤਾਂ ਲੋਕਾਂ ਵਿਚ ਕਹੀਂਦਾ,
ਸਾਡਾ ਤਾਂ ਦੀਨ ਈਮਾਨ ਵੇ, ਵਿਹੜੇ ਆ ਵੜ ਮੇਰੇ।
ਮਾਪੇ ਛੋੜ ਲੱਗੀ ਲੜ ਤੇਰੇ, ਸ਼ਾਹ ਅਨਾਇਤ ਸਾਈਂ ਮੇਰੇ।
ਲਾਈਆਂ ਦੀ ਲੱਜ ਪਾਲ ਵੇ, ਵਿਹੜੇ ਆ ਵੜ ਮੇਰੇ।

33.

ਬੇਹੱਦ ਰਮਜ਼ਾਂ ਦਸਦਾ ਨੀ ਢੋਲਣ ਮਾਹੀ।
ਮੀਮ ਦੇ ਉਹਲੇ ਵੱਸਦਾ ਨੀਂ ਢੋਲਣ ਮਾਹੀ।
ਔਲੀਆ ਮਨਸੂਰ ਕਹਾਵੇ, ਰਮਜ ਅਨਲਹੱਕ ਆਪ ਬਤਾਵੇ,
ਆਪੇ ਆਪ ਨੂੰ ਸੂਲੀ ਚੜ੍ਹਾਵੇ, ਤੇ ਕੋਲ ਖਲੋਕੇ ਹੱਸਦਾ ਨੀ, ਢੋਲਣ ਮਾਹੀ।

34.

ਪਾਣੀ ਭਰ ਭਰ ਗਈਆਂ ਸੱਭੇ ਆਪੋ ਆਪਣੀ ਵਾਰ।
ਇਕ ਭਰ ਆਈਆਂ ਇਕ ਭਰ ਚੱਲੀਆਂ ਇਕ ਖਲੀਆਂ ਬਾਂਹ ਪਸਾਰ।
ਹਾਰ ਹਮੇਲਾਂ ਪਾਈਆਂ ਗਲ ਵਿਚ ਬਾਹੀਂ ਛਣਕੇ ਚੂੜਾ।
ਕੰਨੀਂ ਬੁੱਕ ਬੁੱਕ ਮਛਰੀਆਲੇ ਸਭ ਅਡੰਬਰ ਕੂੜਾ।
ਅੱਗੇ ਸ਼ੌਹ ਨੇ ਝਾਤ ਨਾ ਪਾਈ ਐਵੇਂ ਗਿਆ ਸ਼ਿੰਗਾਰ।
ਪਾਣੀ ਭਰ ਭਰ ਗਈਆਂ ਸੱਭੇ ਆਪੋ ਆਪਣੀ ਵਾਰ।
ਹੱਥੀਂ ਮਹਿੰਦੀ ਪੈਰੀਂ ਮਹਿੰਦੀ, ਸਿਰ ਤੇ ਧੜੀ ਗੁੰਦਾਈ,
ਤੇਲ ਫੁਲੇਲ ਪਾਨਾਂ ਦਾ ਬੀੜਾ, ਦੰਦੀਂ ਮਿੱਸੀ ਲਾਈ,
ਕੋਈ ਜੂ ਸਦ ਪਈਓ ਨੇ ਡਾਢੀ ਵਿਸੱਰਿਆ ਘਰ ਬਾਰ।
ਪਾਣੀ ਭਰ ਭਰ ਗਈਆਂ, ਸੱਭੇ ਆਪੋ ਆਪਣੀ ਵਾਰ।
ਬੁਲ੍ਹਾ ਸ਼ੌਹ ਦੇ ਪੰਧ ਪਵੇਂ ਜੇ, ਤਾਂ ਤੂੰ ਰਾਹ ਪਛਾਣੇਂ,
ਪਉ-ਸਤਾਰਾਂ ਪਾਸਿਉਂ ਮੰਗਦਾ, ਦਾਅ ਪਿਆ ਤ੍ਰੈ-ਕਾਣੇ,
ਗੁੰਗੀ ਡੋਰੀ ਕਮਲੀ ਹੋਈ ਜਾਨ ਦੀ ਬਾਜ਼ੀ ਹਾਰ।
ਪਾਣੀ ਭਰ ਭਰ ਗਈਆਂ ਸੱਭੇ ਆਪੋ ਆਪਣੀ ਵਾਰ।
ਪਤੀਆਂ ਲਿਖੂੰਗੀ ਮੈਂ ਸ਼ਾਮ ਨੂੰ ਪੀਆ ਮੈਨੂੰ ਨਜ਼ਰ ਨਾ ਆਵੇ।
ਆਂਗਨ ਬਨਾ ਡਰਾਉਣਾ ਕਿਤ ਬਿਧਿ ਰੈਣ ਵਿਹਾਵੇ।
ਕਾਗਜ਼ ਕਰੂੰ ਲਿਖ ਦਾਮਨੇ ਨੈਣ ਆਂਸੂ ਲਾਊਂ।
ਬਿਰਹੋਂ ਜਾਰੀ ਹੋ ਜਰੀ ਦਿਲ ਫੂਕ ਜਲਾਊਂ।
ਪਾਂਧੇ ਪੰਡਤ ਜਗਤ ਕੇ ਪੁੱਛ ਰਹੀਆਂ ਸਾਰੇ।
ਬੇਦ ਪੋਥੀ ਕਿਆ ਦੋਸ ਹੈ ਉਲਟੇ ਭਾਗ ਹਮਾਰੇ।
ਨੀਂਦ ਗਈ ਕਿਤੇ ਦੇਸ ਨੂੰ ਉਹ ਭੀ ਵੈਰਨ ਹਮਾਰੇ।
ਰੋ ਰੋ ਜੀਓ ਲਾਉਂਦੀਆਂ ਗਮ ਕਰਨੀ ਆਂ ਦੂਣਾ।
ਨੈਣੋਂ ਨੀਰ ਨਾ ਚਲੇ ਕਿਸੇ ਕਿਆ ਕੀਤਾ ਟੂਣਾ।
ਪੀੜ ਪਰਾਈ ਜਰ ਰਹੀ ਦੁੱਖ ਰੁੰਮ ਰੁੰਮ ਜਾਗੇ।
ਬੇਦਰਦੀ ਬਾਹੀਂ ਟੋਹ ਕੇ ਮੁੜ ਪਾਛੇ ਭਾਗੇ।
ਭਾਈਆ ਵੇ ਜੋਤਸ਼ੀਆ ਇਕ ਬਾਤ ਸੱਚੀ ਵੀ ਕਹੀਓ।
ਜੋ ਮੈਂ ਹੀਣੀ ਕਰਮ ਦੀ ਤੁਸੀਂ ਚੁੱਪ ਕੇ ਹੋ ਰਹੀਓ।
ਇਕ ਹਨੇਰੀ ਕੋਠੜੀ ਦੂਜਾ ਦੀਵਾ ਨਾ ਬਾਤੀ।

ਬਾਂਹੋਂ ਫੜ ਕੇ ਲੈ ਚਲੇ ਕੋਈ ਸੰਗ ਨਾ ਸਾਥੀ।
ਭੱਜ ਸਕਾਂ ਨਾ ਭੱਜਾਂ ਜਾਂ ਸੱਚ ਇਸ਼ਕ ਫਕੀਰੀ।
ਦੁਲੜੀ ਤਿਲੜੀ ਚੋਲੜੀ ਗਲ ਪਰੇਮ ਜ਼ੰਜੀਰੀ।
ਪਾਪੀ ਦੋਨੋਂ ਗੁੰਮ ਹੂਏ ਸਿਰ ਲਾਗੀ ਜਾਣੀ।
ਗਏ ਅਨਾਇਤ ਕਾਦਰੀ ਮੈਂ ਫਿਰ ਕਠਨ ਕਹਾਣੀ।
ਇਕ ਫਿਕਰਾਂ ਦੀ ਗੋਦੜੀ ਲੱਗੇ ਪਰੇਮ ਦੇ ਧਾਗੇ।
ਸੁੱਖੀਆ ਹੋਵੇ ਪੈ ਸਵੇਂ ਕੋਈ ਦੁਖੀਆ ਜਾਗੇ।
ਦਸਤ ਫੁੱਲਾਂ ਦੀ ਟੋਕਰੀ ਕੋਈ ਲਿਓ ਬਪਾਰੀ।
ਦਰ ਦਰ ਹੋਕਾ ਦੇ ਰਹੀਆਂ ਸਭ ਚਲਣਹਾਰੀ।
ਪਰੇਮ ਨਗਰ ਚਲ ਵੱਸੀਏ ਜਿਥੇ ਕੰਤ ਹਮਾਰਾ।
ਬੁਲ੍ਹਾ ਸ਼ੌਹ ਤੋਂ ਮੰਗਨੀ ਹਾਂ ਜੇ ਦੇ ਨਜ਼ਾਰਾ।
ਪੱਤੀਆ ਲਿਖੂੰਗੀ ਮੈਂ ਸ਼ਾਮ ਨੂੰ ਪੀਆ ਮੈਨੂੰ ਨਜ਼ਰ ਨਾ ਆਵੇ।
ਆਂਗਨ ਬਣਾ ਡਰਾਵਣਾ ਕਿਤ ਬਿਧ ਰੈਣ ਵਿਹਾਵੇ।

## 36.

ਪਰਦਾ ਕਿਸ ਤੋਂ ਰਾਖੀ ਦਾ।
ਕਿਉਂ ਓਹਲੇ ਬਹਿ ਬਹਿ ਝਾਕੀਦਾ।
ਪਹਿਲੋਂ ਆਪੇ ਸਾਜਨ ਸਾਜੇ ਦਾ, ਹੁਣ ਦਸਨਾ ਏਂ ਸਬਕ ਨਮਾਜ਼ੇ ਦਾ,
ਹੁਣ ਆਇਆ ਆਪ ਨਜ਼ਾਰੇ ਨੂੰ, ਵਿਚ ਲੈਲਾ ਬਣ ਬਣ ਝਾਕੀ ਦਾ।
ਪਰਦਾ ਕਿਸ ਤੋਂ ਰਾਖੀ ਦਾ।
ਸ਼ਾਹ ਸ਼ਮੱਸ ਦੀ ਖੱਲ ਲੁਹਾਇਓ, ਮਨਸੂਰ ਨੂੰ ਸੂਲੀ ਦਵਾਇਓ,
ਜ਼ਕਰੀਏ ਸਿਰ ਕਲਵੱਤਰ ਧਰਾਇਓ, ਕੀ ਲੇਖਾ ਰਹਿਆ ਬਾਕੀ ਦਾ।
ਪਰਦਾ ਕਿਸ ਤੋਂ ਰਾਖੀ ਦਾ।
ਕੁੰਨ ਕਿਹਾ ਫਅਕੂਨ ਕਹਾਇਆ, ਬੇ-ਚੂਨੀ ਦਾ ਚੂਨ ਬਣਾਇਆ,
ਖਾਤਰ ਤੇਰੀ ਜਗਤ ਬਣਾਇਆ, ਸਿਰ ਪਰ ਛਤਰ ਲੌਲਾਕੀ ਦਾ।
ਪਰਦਾ ਕਿਸ ਤੋਂ ਰਾਖੀ ਦਾ।
ਹੁਣ ਸਾਡੇ ਵੱਲ ਧਾਇਆ ਏ, ਨਾ ਰਹਿੰਦਾ ਛੁਪਾ ਛੁਪਾਇਆ ਏ,
ਕਿਤੇ ਬੁਲ੍ਹਾ ਨਾਮ ਧਰਾਇਆ ਏ, ਵਿਚ ਓਹਲਾ ਰਖਿਆ ਖਾਕੀ ਦਾ।
ਪਰਦਾ ਕਿਸ ਤੋਂ ਰਾਖੀ ਦਾ।
ਕਿਉਂ ਓਹਲੇ ਬਹਿ ਬਹਿ ਝਾਕੀ ਦਾ।

## 37.

ਪੜਤਾਲਿਓ ਹੁਣ ਆਸ਼ਕ ਕਿਹੜੇ।
ਨੇਹੁੰ ਲੱਗਾ ਮਤ ਗਈ ਗਵਾਤੀ, ਨਾਹੁਨੋ ਅਕਰਬ ਜ਼ਾਤ ਪਛਾਤੀ,
ਸਾਈਂ ਭੀ ਸ਼ਾਹ ਰੱਗ ਤੋਂ ਨੇੜੇ, ਤੜਤਾਲਿਓ ਹੁਣ ਆਸ਼ਕ ਕਿਹੜੇ।
ਹੀਰੇ ਹੋ ਮੁੜ ਰਾਂਝਾ ਹੋਈ, ਇਹ ਗੱਲ ਵਿਰਲਾ ਜਾਣੇ ਕੋਈ,

ਚੁੱਕ ਪਏ ਸਭ ਝਗੜੇ ਝੇੜੇ, ਪੜਤਾਲਿਉ ਹੁਣ ਆਸ਼ਕ ਕਿਹੜੇ।
ਲੈ ਬਰਾਤਾਂ ਰਾਤੀਂ ਜਾਗਣ, ਨੂਰ ਨਬੀ ਦੇ ਬਰਸਣ ਲਾਗਣ,
ਉਹੋ ਵੇਖ ਅਸਾਡੇ ਝੇੜੇ, ਪੜਤਾਲਿਉ ਹੁਣ ਆਸ਼ਕ ਕਿਹੜੇ!
ਅਨੁਲਹਕ ਆਪ ਕਹਾਇਆ ਲੋਕਾ, ਮਨਸੂਰ ਨਾ ਦੇਂਦਾ ਆਪੇ ਹੋਕਾ,
ਮੁੱਲਾਂ ਬਣ ਬਣ ਆਵਣ ਨੇੜੇ, ਪੜਤਾਲਿਉ ਹੁਣ ਆਸ਼ਕ ਕਿਹੜੇ!
ਬੁਲ੍ਹਾ ਸ਼ਾਹ ਸ਼ਰੀਅਤ ਕਾਜ਼ੀ ਹੈ, ਹਕੀਕਤ ਪਰ ਭੀ ਰਾਜ਼ੀ ਹੈ,
ਸਾਈਂ ਘਰ ਘਰ ਨਿਆਉਂ ਨਬੇੜੇ। ਪੜਤਾਲਿਉ ਹੁਣ ਆਸ਼ਕ ਕਿਹੜੇ!

## 38.

ਪਿਆਰਿਆ ਸਾਨੂੰ ਮਿੱਠੜਾ ਨਾ ਲੱਗਦਾ ਸ਼ੋਰ।
ਹੁਣ ਮੈਂ ਤੇ ਰਾਜੀ ਰਹਿਨਾਂ,
ਪਿਆਰਿਆ ਸਾਨੂੰ ਮਿੱਠੜਾ ਨਾ ਲੱਗਦਾ ਸ਼ੋਰ।
ਮੈਂ ਘਰ ਖਿਲਾ ਸ਼ਗੂਫਾ ਹੋਰ,
ਵੇਖੀਆਂ ਬਾਗ ਬਹਾਰਾਂ ਹੋਰ,
ਹੁਣ ਮੈਂ ਕੁਝ ਨਾ ਕਹਿਣਾ,
ਪਿਆਰਿਆ ਸਾਨੂੰ ਮਿੱਠੜਾ ਨਾ ਲੱਗਦਾ ਸ਼ੋਰ।
ਹੁਣ ਮੈਂ ਮੋਈ ਨੀ ਮੇਰੀਏ ਮਾਂ,
ਪੂਣੀ ਮੇਰੀ ਲੈ ਗਿਆ ਕਾਂ,
ਡੋ ਡੋ ਕਰਦੀ ਮਗਰੇ ਜਾਂ,
ਪੂਣੀ ਦੇ ਦਈਂ ਸਾਈਂ ਦੇ ਨਾਂ,
ਪਿਆਰਿਆ ਸਾਨੂੰ ਮਿੱਠੜਾ ਨਾ ਲੱਗਦਾ ਸ਼ੋਰ।
ਬੁਲ੍ਹਾ ਸਾਈਂ ਦੇ ਨਾਲ ਪਿਆਰ, ਮਿਹਰ ਅਨਾਇਤ ਕਰੇ ਹਜ਼ਾਰ,
ਇਹੋ ਕੌਲ ਤੇ ਇਹੋ ਕਰਾਰ, ਦਿਲਬਰ ਦੇ ਵਿਚ ਰਹਿਣਾਂ,
ਪਿਆਰਿਆ ਸਾਨੂੰ ਮਿੱਠੜਾ ਨਾ ਲੱਗਦਾ ਸ਼ੋਰ।

## 39.

ਪੀਆ ਪੀਆ ਕਰਤੇ ਹਮੀਂ ਪੀਆ ਹੋਏ ਅਬ ਪੀਆ ਕਿਸ ਨੂੰ ਕਹੀਏ।
ਹਿਜਰ ਵਸਲ ਹਮ ਦੋਨੋਂ ਛੋੜੇ ਅਬ ਕਿਸ ਕੇ ਹੋ ਰਹੀਏ।
ਪੀਆ ਪੀਆ ਕਰਤੇ ਹਮੀਂ ਪੀਆ ਹੋਏ।
ਮਜਨੂੰ ਲਾਲ ਦੀਵਾਨੇ ਵਾਂਙੂ ਅਬ ਲੈਲਾ ਹੋ ਰਹੀਏ
ਪੀਆ ਪੀਆ ਕਰਤੇ ਹਮੀਂ ਪੀਆ ਹੋਏ।
ਬੁਲ੍ਹਾ ਸ਼ੌਹ ਘਰ ਮੇਰੇ ਆਏ ਅਬ ਕਿਉਂ ਤਾਅਨੇ ਸਹੀਏ।
ਪੀਆ ਪੀਆ ਕਰਤੇ ਹਮੀਂ ਪੀਆ ਹੋਏ।

## 40.

ਪਿਆਰੇ ਬਿਨ ਮਸਲ੍ਹਤ ਉੱਠ ਜਾਣਾ।
ਤੂੰ ਕਦੀਏ ਤੇ ਹੋ ਸਿਆਣਾ।
ਕਰਕੇ ਚਾਵੜ ਚਾਰ ਦਿਹਾੜੇ ਥੀਸੇਂ ਅੰਤ ਨਿਮਾਣਾ।
ਜ਼ੁਲਮ ਕਰੇਂ ਤੇ ਲੋਕ ਸਤਾਵੇਂ ਛੱਡ ਦੇ ਜ਼ੁਲਮ ਸਤਾਣਾ।
ਪਿਆਰੇ ਬਿਨ ਮਸਲ੍ਹਤ ਉੱਠ ਜਾਣਾ।
ਜਿਸ ਜਿਸ ਦਾ ਵੀ ਮਾਣ ਕਰੇਂ ਤੂੰ ਸੋ ਵੀ ਸਾਥ ਨਾ ਜਾਣਾ।
ਸ਼ਹਿਰ ਖਾਮੋਸ਼ਾਂ ਵੇਖ ਹਮੇਸ਼ਾਂ ਜਿਸ ਵਿਚ ਜਗ ਸਮਾਣਾ।
ਪਿਆਰੇ ਬਿਨ ਮਸਲ੍ਹਤ ਉੱਠ ਜਾਣਾ।
ਭਰ ਭਰ ਪੂਰ ਲੰਘਾਵੇ ਡਾਢਾ ਮਲਕੁਲ-ਮੌਤ ਮੁਹਾਣਾ।
ਐਥੇ ਹੈਨ ਤਨਤੇ ਸਭ ਮੈਂ ਅਵਗੁਣਹਾਰ ਨਿਮਾਣਾ।
ਪਿਆਰੇ ਬਿਨ ਮਸਲ੍ਹਤ ਉੱਠ ਜਾਣਾ।
ਬੁਲ੍ਹਾ ਦੁਸ਼ਮਨ ਨਾਲ ਬੁਰੇ ਵਿਚ, ਹੈ ਦੁਸ਼ਮਨ ਬਲ ਢਾਣਾ।
ਹਿਬੂਬ-ਰਬਾਨੀ ਕਰੇ ਰਸਾਈ, ਖ਼ੌਫ਼ ਜਾਏ ਮਲਕਾਣਾ।
ਪਿਆਰੇ ਬਿਨ ਮਸਲ੍ਹਤ ਉੱਠ ਜਾਣਾ।

## 41.

ਪਿਆਰਿਆ ਸੰਭਲ ਕੇ ਨੇਹੁੰ ਲਾ ਪਿੱਛੋਂ ਪਛੋਤਾਵੇਂਗਾ,
ਜਾਂਦਾ ਜਾਹ ਨਾ ਆਵੀਂ ਫੇਰ, ਓਥੇ ਬੇ-ਪਰਵਾਹੀ ਢੇਰ,
ਓਥੇ ਡਹਿਲ ਖਲੋਂਦੇ ਸ਼ੇਰ, ਤੂੰ ਵੀ ਫੱਧਿਆ ਜਾਵੇਂਗਾ।
ਪਿਆਰਿਆ ਸੰਭਲ ਕੇ ਨੇਹੁੰ ਲਾ ਪਿੱਛੋਂ ਪਛੋਤਾਵੇਂਗਾ।
ਖੂਹ ਵਿਚ ਯੂਸਫ਼ ਪਾਇਓ ਨੇ, ਫੜ ਵਿਚ ਬਜ਼ਾਰ ਵਿਕਾਇਓ ਨੇ,
ਇਕ ਅੱਟੀ ਮੁੱਲ ਪਵਾਇਓ ਨੇ, ਤੂੰ ਕੌਡੀ ਮੁੱਲ ਪਵਾਵੇਂਗਾ।
ਪਿਆਰਿਆ ਸੰਭਲ ਕੇ ਨੇਹੁੰ ਲਾ ਪਿੱਛੋਂ ਪਛੋਤਾਵੇਂਗਾ।
ਨੇਹੁੰ ਲਾ ਵੇਖ ਜ਼ੁਲੈਖ਼ਾਂ ਲਏ, ਓਥੇ ਆਸ਼ਕ ਤੜਫਣ ਪਏ,
ਮਜਨੂੰ ਕਰਦਾ ਹੈ ਹੈ ਹੈ, ਤੂੰ ਓਥੋਂ ਕੀ ਲਿਆਵੇਂਗਾ।
ਪਿਆਰਿਆ ਸੰਭਲ ਕੇ ਨੇਹੁੰ ਲਾ ਪਿੱਛੋਂ ਪਛੋਤਾਵੇਂਗਾ।
ਉਥੇ ਇਕਨਾਂ ਪੈਵਸਤ ਲੁਹਾਈਦੇ, ਇਕ ਆਰਿਆਂ ਨਾਲ ਚਿਰਾਈਦੇ,
ਇਕ ਸੂਲੀ ਪਕੜ ਚੜ੍ਹਾਈਦੇ, ਉਥੇ ਤੂੰ ਵੀ ਸੀਸ ਕਟਾਵੇਂਗਾ।
ਪਿਆਰਿਆ ਸੰਭਲ ਕੇ ਨੇਹੁੰ ਲਾ ਪਿੱਛੋਂ ਪਛੋਤਾਵੇਂਗਾ।
ਘਰ ਕਲਾਲਾਂ ਦਾ ਤੇਰੇ ਪਾਸੇ, ਓਥੇ ਆਵਣ ਮਸਤ ਪਿਆਸੇ,
ਭਰ ਭਰ ਪੀਵਣ ਪਿਆਲੇ ਕਾਸੇ, ਤੂੰ ਵੀ ਜੀਅ ਲਲਚਾਵੇਂਗਾ।
ਪਿਆਰਿਆ ਸੰਭਲ ਕੇ ਨੇਹੁੰ ਲਾ ਪਿੱਛੋਂ ਪਛੋਤਾਵੇਂਗਾ।
ਦਿਲਬਰ ਹੁਣ ਗਿਉਂ ਕਿਤ ਲੋਉ, ਭਲਕੇ ਕੀ ਜਾਣਾਂ ਕੀ ਹੋ,
ਮਸਤਾਂ ਦੇ ਨਾ ਕੋਲ ਖਲੋ, ਤੂੰ ਵੀ ਮਸਤ ਸਦਾਵੇਂਗਾ।

ਪਿਆਰਿਆ ਸੰਭਲ ਕੇ ਨੇਹੁੰ ਲਾ ਪਿੱਛੋਂ ਪਛੋਤਾਵੇਂਗਾ।
ਬੁਲ੍ਹਿਆ ਗ਼ੈਰ ਸ਼ਰ੍ਹਾ ਨਾ ਹੋ, ਸੁੱਖ ਦੀ ਨੀਂਦਰ ਭਰ ਕੇ ਸੋ,
ਮੂੰਹੋਂ ਅਨਲਹੱਕ ਬਗੋ, ਚੜ੍ਹ ਸੂਲੀ ਢੋਲੇ ਗਾਵੇਂਗਾ।
ਪਿਆਰਿਆ ਸੰਭਲ ਕੇ ਨੇਹੁੰ ਲਾ ਪਿੱਛੋਂ ਪਛੋਤਾਵੇਂਗਾ।

## 42.

ਤਾਂਘ ਮਾਹੀ ਦੀ ਜਲੀਆ।
ਨਿੱਤ ਕਾਗ ਉਡਾਵਾਂ ਖਲੀਆਂ।
ਕਉਡੀ ਦਮੜੀ ਪੱਲੇ ਨਾ ਕਾਈ, ਪਾਰ ਵੰਞਣ ਨੂੰ ਮੈਂ ਸਧਰਾਈ,
ਨਾਲ ਮਲਾਹਾਂ ਦੇ ਨਹੀਂ ਆਸ਼ਨਾਈ, ਝੇੜਾ ਕਰਾਂ ਵਲੱਲੀਆਂ।
ਤਾਂਘ ਮਾਹੀ ਦੀ ਜਲੀਆਂ।
ਨੈ ਚੰਦਲ ਦੇ ਸ਼ੋਰ ਕਿਨਾਰੇ, ਘੁੰਮਣ ਘੇਰ ਵਿਚ ਠਾਠਾਂ ਮਾਰੇ,
ਡੁੱਬ ਡੁੱਬ ਮੋਏ ਤਾਰੂ ਭਾਰੇ, ਜੇ ਸ਼ੋਰ ਕਰਾਂ ਤਾਂ ਝੱਲੀ ਆਂ।
ਤਾਂਘ ਮਾਹੀ ਦੀ ਜਲੀਆਂ।
ਨੈ ਚੰਦਲ ਦੇ ਡੂੰਘੇ ਪਾਹੇ, ਤਾਰੂ ਗੋਤੇ ਖਾਂਦੇ ਆਹੇ,
ਮਾਹੀ ਮੁੰਡੇ ਪਾਰ ਸਿਧਾਏ, ਮੈਂ ਕੇਵਲ ਰਹੀਆਂ ਕੱਲੀਆਂ।
ਤਾਂਘ ਮਾਹੀ ਦੀ ਜਲੀਆਂ।
ਨੈ ਚੰਦਲ ਦੀਆਂ ਤਾਰੂ ਫਾਟਾਂ, ਖਲੀ ਉਡੀਕਾਂ ਮਾਹੀ ਦੀਆਂ ਵਾਟਾਂ,
ਇਸ਼ਕ ਮਾਹੀ ਦੇ ਲਾਈਆਂ ਚਾਟਾਂ, ਜੇ ਕੂਕਾਂ ਤਾਂ ਮੈਂ ਗਲੀਆਂ।
ਤਾਂਘ ਮਾਹੀ ਦੀ ਜਲੀਆਂ।
ਪਾਰ ਝਨਾਓਂ ਜੰਗਲ ਬੇਲੇ, ਓਥੇ ਖ਼ੂਨੀ ਸ਼ੇਰ ਬਘੇਲੇ,
ਝਬ ਰੱਬ ਮੈਨੂੰ ਮਾਹੀ ਮੇਲੇ, ਮੈਂ ਏਸ ਫਿਕਰ ਵਿਚ ਗਲੀਆਂ।
ਤਾਂਘ ਮਾਹੀ ਦੀ ਜਲੀਆਂ।
ਅੱਧੀ ਰਾਤ ਲਟਕਦੇ ਤਾਰੇ, ਇਕ ਲਟਕੇ ਇਕ ਲਟਕਣਹਾਰੇ,
ਮੈਂ ਉੱਠ ਆਈ ਨਦੀ ਕਿਨਾਰੇ, ਹੁਣ ਪਾਰ ਲੰਘਣ ਨੂੰ ਖਲੀਆਂ।
ਤਾਂਘ ਮਾਹੀ ਦੀ ਜਲੀਆਂ।
ਮੈਂ ਮਨ-ਤਾਰੂ ਸਾਰ ਕੀ ਜਾਣਾ, ਵੰਝ ਚੱਪਾ ਨਾ ਤੁਲਾ ਪੁਰਾਣਾ,
ਘੁੰਮਣ ਘੇਰ ਨਾ ਟਾਂਗ ਟਿਕਾਣਾ, ਰੋ ਰੋ ਫਾਟਾਂ ਤਲੀਆਂ।
ਤਾਂਘ ਮਾਹੀ ਦੀ ਜਲੀਆਂ।
ਬੁਲ੍ਹਾ ਸ਼ੌਹ ਘਰ ਮੇਰੇ ਆਵੇ, ਹਾਰ ਸ਼ਿੰਗਾਰ ਮੇਰੇ ਮਨ ਭਾਵੇ,
ਮੂੰਹ ਮੁਕਟ ਮੱਥੇ ਤਿਲਕ ਲਗਾਵੇ, ਜੇ ਵੇਖੇ ਤਾਂ ਮੈਂ ਭਲੀਆਂ।
ਤਾਂਘ ਮਾਹੀ ਦੀ ਜਲੀਆਂ।
ਨਿੱਤ ਕਾਂਗ ਉਡਾਵਾਂ ਖਲੀਆਂ।

## 43.

ਤੁਸੀਂ ਆਓ ਮਿਲੋ ਮੇਰੀ ਪਿਆਰੀ।
ਮੇਰੇ ਟੁਰਨੇ ਦੀ ਹੋਈ ਤਿਆਰੀ ਵੇ।
ਸੱਭੇ ਰਲ ਕੇ ਟੋਰਨ ਆਈਆਂ, ਆਈਆਂ ਫੁੱਫੀਆਂ ਚਾਚੀਆਂ ਤਾਈਆਂ,
ਸੱਭੇ ਰੋਂਦੀਆਂ ਜ਼ਾਰੋ-ਜ਼ਾਰੀ, ਮੇਰੇ ਟੁਰਨੇ ਦੀ ਹੋਈ ਤਿਆਰੀ।
ਸੱਭੇ ਆਖਣ ਇਹ ਗੱਲ ਜਾਣੀ, ਰਵ੍ਹੀਂ ਤੂੰ ਹਰ ਦਮ ਹੋ ਨਿਮਾਣੀ,
ਤਾਹੀਂ ਲੱਗੇਂਗੀ ਓਥੇ ਪਿਆਰੀ, ਮੇਰੇ ਟੁਰਨੇ ਦੀ ਹੋਈ ਤਿਆਰੀ।
ਸੱਭੇ ਟੋਰ ਘਰਾਂ ਨੂੰ ਮੁੜੀਆਂ, ਮੈਂ ਹੋ ਇਕ ਇਕੱਲੜੀ ਟੁਰੀਆਂ,
ਹੋਈ ਆਂ ਡਾਰੋਂ ਮੈਂ ਕੂੰਜ ਨਿਆਰੀ, ਮੇਰੇ ਟੁਰਨੇ ਦੀ ਹੋਈ ਤਿਆਰੀ।
ਬੁਲ੍ਹਾ ਸ਼ੌਹ ਮੇਰੇ ਘਰ ਆਵੇ, ਮੈਂ ਕੁਚੱਜੀ ਨੂੰ ਲੈ ਗਲ ਲਾਵੇ,
ਇਕੋ ਸ਼ੌਹ ਦੀ ਏ ਬਾਤ ਨਿਆਰੀ, ਮੇਰੇ ਟੁਰਨੇ ਦੀ ਹੋਈ ਤਿਆਰੀ।

## 44.

ਤੁਸੀਂ ਕਰੋ ਅਸਾਡੀ ਕਾਰੀ।
ਕੇਹੀ ਹੋ ਗਈ ਵੇਦਨ ਭਾਰੀ।
ਉਹ ਘਰ ਮੇਰੇ ਵਿਚ ਆਇਆ, ਉਸ ਆ ਮੈਨੂੰ ਭਰਮਾਇਆ,
ਪੁੱਛੋ ਜਾਦੂ ਹੈ ਕਿ ਸਾਇਆ, ਉਸ ਤੋਂ ਲੌ ਹਕੀਕਤ ਸਾਰੀ।
ਤੁਸੀਂ ਕਰੋ ਅਸਾਡੀ ਕਾਰੀ।
ਉਹੋ ਦਿਲ ਮੇਰੇ ਵਿਚ ਵੱਸਦਾ, ਬੈਠਾ ਨਾਲ ਅਸਾਡੇ ਹੱਸਦਾ,
ਪੁੱਛਾਂ ਬਾਤਾਂ ਤੇ ਉੱਠ ਨੱਸਦਾ, ਲੈ ਬਾਜ਼ਾਂ ਵਾਂਙ ਉਡਾਰੀ।
ਤੁਸੀਂ ਕਰੋ ਅਸਾਡੀ ਕਾਰੀ।
ਮੈਂ ਸ਼ੌਹ ਦਰਿਆਵਾਂ ਪਈ ਆਂ, ਠਾਠਾਂ ਲਹਿਰਾਂ ਦੇ ਮੂੰਹ ਗਈ ਆਂ,
ਫੜ ਕੇ ਘੁੰਮਣ ਘੇਰ ਭਵਈਆਂ, ਪੁਰ ਬਰਖਾ ਰੈਣ ਅੰਧਿਆਰੀ।
ਤੁਸੀਂ ਕਰੋ ਅਸਾਡੀ ਕਾਰੀ।
ਸਈਆਂ ਐਡ ਛਨਿਛਰ ਚਾਏ, ਤਾਰੇ ਖਾਰਿਆਂ ਹੇਠ ਛੁਪਾਏ,
ਮੁੰਝ ਦੀਆਂ ਰੱਸੀਆਂ ਨਾਗ ਬਣਾਏ, ਇਹਨਾਂ ਸ਼ਹਿਰਾਂ ਤੋਂ ਬਲਿਹਾਰੀ।
ਤੁਸੀਂ ਕਰੋ ਅਸਾਡੀ ਕਾਰੀ।
ਇਹ ਜੋ ਮੁਰਲੀ ਕਾਨ੍ਹ ਵਜਾਈ, ਦਿਲ ਮੇਰੇ ਨੂੰ ਚੋਟ ਲਗਾਈ,
ਆਹ ਦੇ ਨਾਅਰੇ ਕਰਦੀ ਆਹੀ, ਮੈਂ ਰੋਵਾਂ ਜ਼ਾਰੋ-ਜ਼ਾਰੀ।
ਤੁਸੀਂ ਕਰੋ ਅਸਾਡੀ ਕਾਰੀ।
ਇਸ਼ਕ ਦੀਵਾਨੇ ਲੀਕਾਂ ਲਾਈਆਂ, ਡਾਢੀਆਂ ਘਣੀਆਂ ਸੱਥਾਂ ਪਾਈਆਂ,
ਹਾਂ ਮੈਂ ਬੱਕਰੀ ਕੋਲ ਕਸਾਈਆਂ, ਰਹਿੰਦਾ ਸਹਿਮ ਹਮੇਸ਼ਾ ਭਾਰੀ।
ਤੁਸੀਂ ਕਰੋ ਅਸਾਡੀ ਕਾਰੀ।
ਇਸ਼ਕ ਰੁਹੇਲਾ ਨਾਹੀਂ ਛੱਪਦਾ, ਅੰਦਰ ਧਰਿਆ ਬੰਨੀਂ ਨੱਚਦਾ,
ਮੈਨੂੰ ਦਿਉ ਸੁਨੇਹੜਾ ਸੱਚ ਦਾ, ਮੇਰੀ ਕਰੋ ਕੋਈ ਗ਼ਮਖ਼ਾਰੀ।

ਤੁਸੀਂ ਕਰੋ ਅਸਾਡੀ ਕਾਰੀ।
ਮੈਂ ਕੀ ਮਿਹਰ ਮੁਹੱਬਤ ਜਾਣਾਂ, ਸਈਆਂ ਕਰਦੀਆਂ ਜ਼ੋਰ ਧਿਙਾਣਾਂ,
ਗਲ ਗਲ ਮੇਵਾ ਕੀ ਹਦਵਾਣਾ, ਕੀ ਕੋਈ ਵੈਦ ਪਸਾਰੀ।
ਤੁਸੀਂ ਕਰੋ ਅਸਾਡੀ ਕਾਰੀ।
ਨੌ ਸ਼ੌਹ ਜਿਸ ਦਾ ਬਾਂਸ ਬਰੇਲੀ, ਟੁੱਟੀ ਡਾਲੋਂ ਰਹੀ ਇਕੇਲੀ,
ਕੂਕੇ ਬੇਲੀ ਬੇਲੀ ਬੇਲੀ, ਉਹਦੀ ਕਰੇ ਕੋਈ ਦਿਲਦਾਰੀ।
ਤੁਸੀਂ ਕਰੋ ਅਸਾਡੀ ਕਾਰੀ।
ਬੁਲ੍ਹਾ ਸ਼ੌਹ ਦੇ ਜੇ ਮੈਂ ਜਾਵਾਂ, ਆਪਣਾ ਸਿਰ ਧੜ ਫੇਰ ਨਾ ਪਾਵਾਂ,
ਓਥੇ ਜਾਵਾਂ ਫੇਰ ਨਾ ਆਵਾਂ, ਏਥੇ ਐਵੇਂ ਉਮਰ ਗੁਜ਼ਾਰੀ।
ਤੁਸੀਂ ਕਰੋ ਅਸਾਡੀ ਕਾਰੀ।
ਕਹੀ ਹੋ ਗਈ ਵੇਦਨ ਭਾਰੀ।

## ਪਾਠਾਂਤਰ ਨੰ. 44

ਤੁਸੀਂ ਕਰੋ ਅਸਾਡੀ ਕਾਰੀ
ਨੀ ਕੋਈ ਹੋ ਗਈ ਵੇਦਨ ਭਾਰੀ। ਰਹਾਉ।
ਇਹ ਦਿਲ ਮੇਰੇ ਵਿਚ ਵੱਸਦਾ
ਬਹਿ ਨਾਲ ਅਸਾਡੇ ਹੱਸਦਾ
ਪੁਛਨੀਆਂ ਬਾਤਾਂ ਤਾਂ ਉਠਿ ਨੱਸਦਾ
ਲੈ ਕੇ ਬਾਜਾਂ ਵਾਂਗ ਉਡਾਰੀ
ਤੁਸੀਂ ਕਰੋ ਅਸਾਡੀ ਕਾਰੀ।
ਹੁਣ ਮੈਂ ਸ਼ਹੁ ਦਰਯਾਵੇਂ ਪਈਆਂ
ਠਾਠਾਂ ਲਹਰਾਂ ਦੇ ਮੂੰਹ ਆਈਆਂ
ਘੁੰਮਣ ਘੇਰਾਂ ਪਕੜ ਭਵਾਈਆਂ
ਉੱਪਰੋਂ ਬਰਖਾ ਰੈਣ ਅੰਧਾਰੀ
ਤੁਸੀਂ ਕਰੋ ਅਸਾਡੀ ਕਾਰੀ।
ਵੇ ਤੈਂ ਕੈਸੇ ਚੋਜ ਰਚਾਏ
ਤਾਰੇ ਖਾਰੀ ਹੇਠ ਲੁਕਾਏ
ਮੁੰਜ ਦੀ ਰੱਸੀ ਨਾਗ ਬਣਾਏ
ਤੇਰੇ ਸੇਹਰਾਂ ਤੋਂ ਬਲਿਹਾਰੀ
ਤੁਸੀਂ ਕਰੋ ਅਸਾਡੀ ਕਾਰੀ।
ਇਹ ਜੋ ਮੁਰਲੀ ਕਾਨ੍ਹ ਬਜਾਈ
ਮੇਰੇ ਦਿਲ ਨੂੰ ਚੇਟਕ ਲਾਈ
ਆਹੀਂ ਨਾਲੇ ਭਰਦੀ ਆਹੀਂ
ਮੈਂ ਰੋਵਾਂ ਜ਼ਾਰੋ-ਜ਼ਾਰੀ
ਤੁਸੀਂ ਕਰੋ ਅਸਾਡੀ ਕਾਰੀ।

ਇਸ਼ਕ ਦਿਵਾਨੇ ਲੀਕਾਂ ਲਾਈਆਂ
ਇਸਨੇ ਘਣੀਆਂ ਸੱਥਾਂ ਪਾਈਆਂ
ਮੈਂ ਤਾਂ ਬੱਕਰੀ ਵੱਸ ਕਸਾਈਆਂ
ਸਹਮ ਹਮੇਸ਼ਾਂ ਬਿਪਤ ਨਿਆਰੀ
ਤੁਸੀਂ ਕਰੋ ਅਸਾਡੀ ਕਾਰੀ।
ਇਹੋ ਦਿਲ ਮੇਰੇ ਵਿਚ ਆਯਾ
ਇਸ ਨੇ ਮੈਨੂੰ ਕਿਉਂ ਭਰਮਾਯਾ
ਪੁਛਨੀਆਂ ਜਾਦੂ ਹੈ ਕਿ ਸਾਯਾ
ਇਸ ਤੋਂ ਲਵੋ ਹਕੀਕਤ ਸਾਰੀ
ਤੁਸੀਂ ਕਰੋ ਅਸਾਡੀ ਕਾਰੀ।
ਮੈਂ ਇੰਞਾਣੀ ਨੇਹੁੰ ਕੀ ਜਾਣਾ
ਇਹ ਕੀ ਕਰਦਾ ਲੋਕ ਧਿਙਾਣਾ
ਕਿਆ ਗੁਲ ਮਵਾ ਹੈ ਹਿੰਦਵਾਣਾ
ਕਿਆ ਕੋਈ ਦਾਰੂ ਵੈਦ ਪਸਾਰੀ
ਤੁਸੀਂ ਕਰੋ ਅਸਾਡੀ ਕਾਰੀ।
ਬੁਲ੍ਹਾ ਸ਼ਹੁ ਦੇ ਜੇ ਮੈਂ ਜਾਵਾਂ
ਆਪਣਾ ਸਿਰ ਧੜ ਫੇਰ ਨਾ ਪਾਵਾਂ
ਉਥੇ ਜਾਵਾਂ ਨਾ ਦੁੱਖ ਪਾਵਾਂ
ਭੈੜੀ ਐਵੇਂ ਉਮਰ ਗੁਜ਼ਾਰੀ
ਤੁਸੀਂ ਕਰੋ ਅਸਾਡੀ ਕਾਰੀ।

45.

ਤੂੰ ਕਿਧਰੋਂ ਆਇਆ ਕਿਧਰ ਜਾਣਾ, ਆਪਣਾ ਦੱਸ ਟਿਕਾਣਾ।
ਜਿਸ ਠਾਣੇ ਦਾ ਤੂੰ ਮਾਣ ਕਰੇਂ, ਤੇਰੇ ਨਾਲ ਨਾ ਜਾਸੀ ਠਾਣਾ।
ਜ਼ੁਲਮ ਕਰੇਂ ਤੇ ਲੋਕ ਸਤਾਵੇਂ, ਕਸਬ ਫੜਿਉ ਲੁੱਟ ਖਾਣਾ।
ਮਹਿਬੂਬ ਸੁਜਾਨੀ ਕਰੇ ਆਸਾਨੀ, ਖ਼ੌਫ ਜਾਏ ਮਲਕਾਣਾ।
ਸ਼ਹਿਰ ਖਮੋਸ਼ਾਂ ਦੇ ਚੱਲ ਵੱਸੀਏ ਜਿਥੇ ਮੁਲਕ ਸਮਾਣਾ
ਭਰ ਭਰ ਪੂਰ ਲੰਘਾਵੇ ਡਾਢਾ ਮਲਕ-ਉਲ-ਮੌਤ ਮੁਹਾਣਾ
ਕਰੇ ਚਾਵੜ ਚਾਰ ਦਿਹਾੜੇ ਓੜਕ ਤੂੰ ਉੱਠ ਜਾਣਾ
ਇਨ੍ਹਾਂ ਸਭਨਾਂ ਥੀਂ ਏ ਬੁਲ੍ਹਾ ਔਗੁਣਹਾਰ ਪੁਰਾਣਾ
ਤੂੰ ਕਿਧਰੋਂ ਆਇਆ ਕਿਧਰ ਜਾਣਾ ਆਪਣਾ ਦੱਸ ਟਿਕਾਣਾ।

46.

ਤੂੰ ਨਹੀਉਂ ਮੈਂ ਨਾਹੀਂ ਵੇ ਸੱਜਣਾ ਤੂੰ ਨਹੀਉਂ ਮੈਂ ਨਾਹੀਂ।
ਖੋਲੇ ਦੇ ਪਰਛਾਵੇਂ ਵਾਙੂੰ ਘੂਮ ਰਿਹਾ ਮਨ ਮਾਹੀਂ।
ਤੂੰ ਨਹੀਉਂ ਮੈਂ ਨਾਹੀਂ ਵੇ ਸੱਜਣਾ ਤੂੰ ਨਹੀਉਂ ਮੈਂ ਨਾਹੀਂ।

ਜਾਂ ਬੋਲਾਂ ਤੂੰ ਨਾਲੇ ਬੋਲੇਂ ਚੁੱਪ ਕਰਾਂ ਮਨ ਨਾਹੀਂ।
ਤੂੰ ਨਹੀਉਂ ਮੈਂ ਨਾਹੀਂ ਵੇ ਸੱਜਣਾ ਤੂੰ ਨਹੀਉਂ ਮੈਂ ਨਾਹੀਂ।
ਜਾਂ ਸੌਂਵਾਂ ਤੇ ਨਾਲੇ ਸੌਂਵੇਂ ਜਾਂ ਟੁਰਾਂ ਤਾਂ ਰਾਹੀਂ।
ਤੂੰ ਨਹੀਉਂ ਮੈਂ ਨਾਹੀਂ ਵੇ ਸੱਜਣਾ ਤੂੰ ਨਹੀਉਂ ਮੈਂ ਨਾਹੀਂ।
ਬੁਲ੍ਹਾ ਸ਼ੌਹ ਘਰ ਆਇਆ ਸਾਡੇ ਜਿੰਦੜੀ ਘੋਲ ਘੁਮਾਈਂ।
ਤੂੰ ਨਹੀਉਂ ਮੈਂ ਨਾਹੀਂ ਵੇ ਸੱਜਣਾ ਤੂੰ ਨਹੀਉਂ ਮੈਂ ਨਾਹੀਂ।

## 47.

ਤੈਂ ਕਿਤ ਪਰ ਪਾਉਂ ਪਾਸਾਰਾ ਏ।
ਕੋਈ ਦਮ ਕਾ ਇਨ੍ਹਾਂ ਗੁਜ਼ਾਰਾ ਏ।

ਇਕ ਪਲਕ ਛਲਕ ਦਾ ਮੇਲਾ ਏ, ਕੁਝ ਕਰ ਲੈ ਇਹੋ ਵੇਲਾ ਏ,
ਇਕ ਘੜੀ ਗ਼ਨੀਮਤ ਦਿਹਾੜਾ ਏ, ਤੈਂ ਕਿਤ ਪਰ ਪਾਉਂ ਪਾਸਾਰਾ ਏ।
ਇਕ ਰਾਤ ਸਰਾਂ ਦਾ ਰਹਿਣਾ ਏ, ਏਥੇ ਆ ਕਰ ਫੁੱਲ ਨਾ ਬਹਿਣਾ ਏ,
ਕੱਲ ਸਭ ਦਾ ਕੂਚ ਨਕਾਰਾ ਏ, ਤੈਂ ਕਿਤ ਪਰ ਪਾਉਂ ਪਾਸਾਰਾ ਏ।
ਤੂੰ ਓਸ ਮਕਾਨੋਂ ਆਇਆ ਹੈਂ, ਏਥੇ ਆਦਮ ਬਣ ਸਮਾਇਆ ਏ।
ਹੁਣ ਛਡ ਮਜਲਸ ਕੋਈ ਕਾਰਾ ਏ, ਤੈਂ ਕਿਤ ਪਰ ਪਾਉਂ ਪਾਸਾਰਾ ਏ।
ਬੁਲ੍ਹਾ ਸ਼ੌਹ ਇਹ ਭਰਮ ਤੁਮ੍ਹਾਰਾ ਏ, ਸਿਰ ਚੁੱਕਿਆ ਪਰਬਤ ਭਾਰਾ ਏ।
ਉਸ ਮੰਜ਼ਲ ਰਾਹ ਨਾ ਖਾਹੜਾ ਏ, ਤੈਂ ਕਿਤ ਪਰ ਪਾਉਂ ਪਾਸਾਰਾ ਏ।

## 48.

ਟੁੱਕ ਬੂਝ ਕੌਣ ਛੁਪ ਆਇਆ ਏ।
ਕਿਸੇ ਭੇਖੀ ਭੇਖ ਵਟਾਇਆ ਏ।

ਜਿਸ ਨਾ ਦਰਦ ਦੀ ਬਾਤ ਕਹੀ, ਉਸ ਪਰੇਮ ਨਗਰ ਨਾ ਝਾਤ ਪਈ,
ਉਹ ਡੁੱਬ ਮੋਈ ਸਭ ਘਾਤ ਗਈ, ਉਹ ਕਿਉਂ ਚੰਦਰੀ ਨੇ ਜਾਇਆ ਏ।
ਟੁੱਕ ਬੂਝ ਕੌਣ ਛੁਪ ਆਇਆ ਏ।
ਮਾਨੰਦ ਪਲਾਸ ਬਣਾਇਉ ਈ, ਮੇਰੀ ਸੂਰਤ ਚਾ ਲਿਖਾਇਉ ਈ,
ਮੁੱਖ ਕਾਲਾ ਕਰ ਦਿਖਲਾਇਉ ਈ, ਕਿਆ ਸਿਆਹੀ ਰੰਗ ਲਗਾਇਆ ਏ।
ਟੁੱਕ ਬੂਝ ਕੌਣ ਛੁਪ ਆਇਆ ਏ।
ਇਕ ਰੱਬ ਦਾ ਨਾਂ ਖ਼ਜ਼ਾਨਾ ਏ, ਸੰਗ ਚੋਰਾਂ ਯਾਰਾਂ ਦਾਨਾ ਏ,
ਉਸ ਰਹਿਮਤ ਦਾ ਖਸਮਾਨਾ ਏ, ਸੰਗ ਖੌਫ ਰਕੀਬ ਬਣਾਇਆ ਏ।
ਟੁੱਕ ਬੂਝ ਕੌਣ ਛੁਪ ਆਇਆ ਏ।
ਦੂਈ ਦੂਰ ਕਰੋ ਕੋਈ ਸ਼ੋਰ ਨਹੀਂ, ਇਹ ਤੁਰਕ ਹਿੰਦੂ ਕੋਈ ਹੋਰ ਨਹੀਂ,
ਸਭ ਸਾਧ ਕਹੋ ਕੋਈ ਚੋਰ ਨਹੀਂ, ਹਰ ਘਟ ਵਿਚ ਆਪ ਸਮਾਇਆ ਏ।
ਟੁੱਕ ਬੂਝ ਕੌਣ ਛੁਪ ਆਇਆ ਏ।
ਐਵੇਂ ਕਿੱਸੇ ਕਾਹਨੂੰ ਘੜਨਾਂ ਏਂ, ਤੇ ਗੁਲਸਤਾਂ, ਬੋਸਤਾਂ ਪੜ੍ਹਨਾਂ ਏ,
ਐਵੇਂ ਬੇਮੂਜਬ ਕਿਉਂ ਲੜਨਾਂ ਏਂ, ਕਿਸ ਉਲਟਾ ਵੇਦ ਪੜ੍ਹਾਇਆ ਏ।

ਟੁੱਕ ਬੂਝ ਕੌਣ ਛੁਪ ਆਇਆ ਏ।
ਸ਼ਰੀਅਤ ਸਾਡੀ ਦਾਈ ਏ, ਤਰੀਕਤ ਸਾਡੀ ਮਾਈ ਏ,
ਅੱਗੋਂ ਹੱਕ ਹਕੀਕਤ ਆਈ ਏ, ਅਤੇ ਮਾਰਫਤੋਂ ਕੁਝ ਪਾਇਆ ਏ।
ਟੁੱਕ ਬੂਝ ਕੌਣ ਛੁਪ ਆਇਆ ਏ।
ਹੈ ਵਿਰਲੀ ਬਾਤ ਬਤਾਵਣ ਦੀ, ਤੁਸੀਂ ਸਮਝੋ ਦਿਲ ਤੇ ਲਾਵਣ ਦੀ,
ਕੋਈ ਗੱਤ ਦੱਸੋ ਇਸ ਬਾਵਣ ਦੀ, ਇਹ ਕਾਹਨੂੰ ਭੇਤ ਬਣਾਇਆ ਏ।
ਟੁੱਕ ਬੂਝ ਕੌਣ ਛੁਪ ਆਇਆ ਏ।
ਇਹ ਪੜ੍ਹਨਾ ਇਲਮ ਜ਼ਰੂਰ ਹੋਇਆ, ਪਰ ਦੱਸਣਾ ਨਾ ਮੰਜ਼ੂਰ ਹੋਇਆ,
ਜਿਸ ਦੱਸਿਆ ਸੋ ਮਨਸੂਰ ਹੋਇਆ, ਇਸ ਸੂਲੀ ਪਕੜ ਚੜ੍ਹਾਇਆ ਏ।
ਟੁੱਕ ਬੂਝ ਕੌਣ ਛੁਪ ਆਇਆ ਏ।
ਮੈਨੂੰ ਕਿਸਬ ਨਾ ਫਿਕਰ ਤਮੀਜ਼ ਕੀਤਾ, ਦੁੱਖ ਤਨ ਆਰਫ ਬਾਜ਼ੀਦ ਕੀਤਾ,
ਕਰ ਜ਼ੁਹਦ ਕਿਤਾਬ-ਮਜੀਦ ਕੀਤਾ, ਕਿਸੇ ਬੇ-ਮਿਹਨਤ ਨਹੀਂ ਪਾਇਆ ਏ।
ਟੁੱਕ ਬੂਝ ਕੌਣ ਛੁਪ ਆਇਆ ਏ।
ਇਸ ਦੁਖ ਸੇ ਕਿਚਰਕ ਭਾਗੇਂਗਾ, ਰਹੇਂ ਸੁੱਤਾ ਕਦ ਤੂੰ ਜਾਗੇਂਗਾ,
ਫੇਰ ਉਠਦਾ ਰੋਵਣ ਲਾਗੇਂਗਾ, ਕਿਸੇ ਗ਼ਫਲਤ ਮਾਰ ਸੁਲਾਇਆ ਏ।
ਟੁੱਕ ਬੂਝ ਕੌਣ ਛੁਪ ਆਇਆ ਏ।
ਗ਼ੈਨ ਐਨ ਦੀ ਸੂਰਤ ਇਕ ਠਹਿਰਾ, ਇਕ ਨੁਕਤੇ ਦਾ ਹੈ ਫਰਕ ਪੜਾ,
ਜੋ ਨੁਕਤਾ ਦਿਲ ਥੀਂ ਦੂਰ ਕਰਾ, ਫਿਰ ਗ਼ੈਨ ਵਾ ਐਨ ਜਿਤਾਇਆ ਏ।
ਟੁੱਕ ਬੂਝ ਕੌਣ ਛੁਪ ਆਇਆ ਏ।
ਜਿਹੜਾ ਮਨ ਵਿਚ ਲੱਗਾ ਦੂਆ ਰੇ, ਇਹ ਕੌਣ ਕਹੇ ਮੈਂ ਮੂਆ ਰੇ,
ਤਨ ਸਭ ਅਨਾਇਤ ਹੂਆ ਰੇ, ਫਿਰ ਬੁਲ੍ਹਾ ਨਾਮ ਧਰਾਇਆ ਏ।
ਟੁੱਕ ਬੂਝ ਕੌਣ ਛੁਪ ਆਇਆ ਏ।
ਕਿਸ ਭੇਖੀ ਭੇਖ ਵਟਾਇਆ ਏ।

## 49.

ਟੂਣੇ ਕਾਮਨ ਕਰਕੇ ਨੀ ਮੈਂ ਪਿਆਰਾ ਯਾਰ ਮਨਾਵਾਂਗੀ।
ਇਹ ਟੂਣੇ ਨੂੰ ਪੜ੍ਹ ਫੂਕਾਂਗੀ, ਸੂਰਜ ਅਗਨ ਜਲਾਵਾਂਗੀ।
ਟੂਣੇ ਕਾਮਨ ਕਰਕੇ ਨੀ ਮੈਂ, ਪਿਆਰਾ ਯਾਰ ਮਨਾਵਾਂਗੀ।
ਅੱਖੀਆਂ ਕਾਜਲ ਕਾਲੇ ਬਾਦਲ, ਭਵਾਂ ਸੇ ਆਗ ਲਗਾਵਾਂਗੀ।
ਟੂਣੇ ਕਾਮਨ ਕਰਕੇ ਨੀ ਮੈਂ, ਪਿਆਰਾ ਯਾਰ ਮਨਾਵਾਂਗੀ।
ਔਰ ਬਸਾਤ ਨਹੀਂ ਕੁਝ ਮੇਰੀ ਜੋਬਨ ਧੜੀ ਗੁੰਦਾਂਵਾਂਗੀ।
ਟੂਣੇ ਕਾਮਨ ਕਰਕੇ ਨੀ ਮੈਂ ਪਿਆਰਾ ਯਾਰ ਮਨਾਵਾਂਗੀ।
ਸਤ ਸਮੁੰਦਰ ਦਿਲ ਦੇ ਅੰਦਰ ਦਿਲ ਸੇ ਲਹਿਰ ਉਠਾਵਾਂਗੀ।
ਟੂਣੇ ਕਾਮਨ ਕਰਕੇ ਨੀ ਮੈਂ ਪਿਆਰਾ ਯਾਰ ਮਨਾਵਾਂਗੀ।
ਬਿਜਲੀ ਹੋ ਕਰ ਚਮਕ ਡਰਾਵਾਂ ਮੈਂ ਬਾਦਲ ਘਿਰ ਘਿਰ ਜਾਵਾਂਗੀ।

ਟੂਣੇ ਕਾਮਨ ਕਰਕੇ ਨੀ ਮੈਂ ਪਿਆਰਾ ਯਾਰ ਮਨਾਵਾਂਗੀ।
ਇਸ਼ਕ ਅੰਗੀਠੀ ਹਰਮਲ ਤਾਰੇ ਸੂਰਜ ਅਗਨ ਚੜ੍ਹਾਵਾਂਗੀ।
ਟੂਣੇ ਕਾਮਨ ਕਰਕੇ ਨੀ ਮੈਂ, ਪਿਆਰਾ ਯਾਰ ਮਨਾਵਾਂਗੀ।
ਨਾ ਮੈਂ ਵਿਆਹੀ ਨਾ ਮੈਂ ਕੁਆਰੀ ਬੇਟਾ ਗੋਦ ਖਿਡਾਵਾਂਗੀ।
ਟੂਣੇ ਕਾਮਨ ਕਰਕੇ ਨੀ ਮੈਂ, ਪਿਆਰਾ ਯਾਰ ਮਨਾਵਾਂਗੀ।
ਬੁਲ੍ਹਾ ਲਾਮਕਾਨ ਦੀ ਪਟੜੀ ਉੱਤੇ, ਬਹਿ ਕੇ ਨਾਦ ਵਜਾਵਾਂਗੀ।
ਟੂਣੇ ਕਾਮਨ ਕਰਕੇ ਨੀ, ਮੈਂ ਪਿਆਰਾ ਯਾਰ ਮਨਾਵਾਂਗੀ।

## 50.

ਜਿਚਰ ਨਾ ਇਸ਼ਕ ਮਜਾਜ਼ੀ ਲਾਗੇ।
ਸੂਈ ਸੀਵੇ ਨਾ ਬਿਨ ਧਾਗੇ।
ਇਸ਼ਕ ਮਜਾਜ਼ੀ ਦਾਤਾ ਹੈ।
ਜਿਸ ਪਿੱਛੇ ਮਸਤ ਹੋ ਜਾਤਾ ਹੈ।
ਇਸ਼ਕ ਜਿਨ੍ਹਾਂ ਦੀ ਹੱਡੀਂ ਪੈਂਦਾ।
ਸੋਈ ਨਿਰਜੀਵਤ ਮਰ ਜਾਂਦਾ।
ਇਸ਼ਕ ਪਿਤਾ ਤੇ ਮਾਤਾ ਏ।
ਜਿਸ ਪਿੱਛੇ ਮਸਤ ਹੋ ਜਾਤਾ ਏ।
ਆਸ਼ਕ ਦਾ ਤਨ ਸੁੱਕਦਾ ਜਾਏ।
ਮੈਂ ਖੜੀ ਚੰਦ ਪਿਰ ਕੇ ਸਾਏ।
ਵੇਖ ਮਸ਼ੂਕਾਂ ਖਿੜ ਖਿੜ ਹਾਸੇ,
ਇਸ਼ਕ ਬੇਤਾਲ ਪੜ੍ਹਾਤਾ ਹੈ।
ਜਿਸ ਤੇ ਇਸ਼ਕ ਇਹ ਆਇਆ ਹੈ,
ਉਹ ਬੇਬਸ ਕਰ ਦਿਖਲਾਇਆ ਹੈ।
ਨਸ਼ਾ ਰੋਮ ਰੋਮ ਮੇਂ ਆਇਆ ਹੈ,
ਇਹ ਵਿਚ ਨਾ ਰੱਤੀ ਓਹਲਾ ਹੈ।
ਹਰ ਤਰਫ ਦਸੇਂਦਾ ਮੌਲਾ ਹੈ,
ਬੁਲ੍ਹਾ ਆਸ਼ਕ ਵੀ ਹੁਣ ਤਰਦਾ ਹੈ।
ਜਿਸ ਫਿਕਰ ਪੀਆ ਦੇ ਘਰ ਦਾ ਹੈ,
ਰੱਬ ਮਿਲਦਾ ਵੇਖ ਉਚਰਦਾ ਹੈ,
ਮਨ ਅੰਦਰ ਹੋਇਆ ਝਾਤਾ ਹੈ।
ਜਿਸ ਪਿੱਛੇ ਮਸਤ ਹੋ ਜਾਤਾ ਹੈ।

## 51.

ਜਿਸ ਤਨ ਲੱਗਿਆ ਇਸ਼ਕ ਕਮਾਲ।
ਨਾਚੇ ਬੇਸੁਰ ਤੇ ਬੇਤਾਲ।
ਦਰਦਮੰਦਾਂ ਨੂੰ ਕੋਈ ਨਾ ਛੇੜੇ, ਆਪੇ ਆਪਣਾ ਦੁੱਖ ਸਹੇੜੇ,

ਜੰਮਣਾ ਜੀਉਣਾ ਮੂਲ ਹੁਗੇੜੇ, ਆਪਣਾ ਬੂਝੇ ਆਪ ਖਿਆਲ।
ਜਿਸ ਤਨ ਲਗਿਆ ਇਸ਼ਕ ਕਮਾਲ।
ਜਿਸ ਨੇ ਵੇਸ ਇਸ਼ਕ ਦਾ ਕੀਤਾ, ਧੁਰ ਦਰਬਾਰੋਂ ਫਤਵਾ ਲੀਤਾ,
ਜਦੋਂ ਹਜ਼ੂਰੋਂ ਪਿਆਲਾ ਪੀਤਾ, ਕੁਝ ਨਾ ਰਿਹਾ ਸਵਾਲ ਜਵਾਬ।
ਜਿਸ ਤਨ ਲੱਗਿਆ ਇਸ਼ਕ ਕਮਾਲ।
ਜਿਸ ਦੇ ਅੰਦਰ ਵਸਿਆ ਯਾਰ, ਉੱਠਿਆ ਯਾਰੋ ਯਾਰ ਪੁਕਾਰ,
ਨਾ ਉਹ ਚਾਹੇ ਰਾਗ ਨਾ ਤਾਰ, ਐਵੇਂ ਬੈਠਾ ਖੇਡੇ ਹਾਲ।
ਜਿਸ ਤਨ ਲਗਿਆ ਇਸ਼ਕ ਕਮਾਲ।
ਬੁਲ੍ਹਾ ਸ਼ੌਹ ਨਗਰ ਸੱਚ ਪਾਇਆ, ਝੂਠਾ ਰੌਲਾ ਸਭ ਮੁਕਾਇਆ,
ਸੱਚਿਆਂ ਕਾਰਨ ਸੱਚ ਸੁਣਾਇਆ, ਪਾਇਆ ਉਸਦਾ ਪਾਕ ਜਮਾਲ।
ਜਿਸ ਤਨ ਲੱਗਿਆ ਇਸ਼ਕ ਕਮਾਲ।

## 52.

ਜਿੰਦ ਕੁੜਿਕੀ ਦੇ ਮੂੰਹ ਆਈ।
ਆਪੇ ਹੈਂ ਤੂੰ ਲਹਿਮਕ-ਲਹਿਮਾ ਆਪੇ ਹੈਂ ਤੂੰ ਨਿਆਰਾ,
ਗੱਲਾਂ ਸੁਣ ਸੁਣ ਤੇਰੀਆਂ ਮੇਰਾ ਅਕਲ ਗਿਆ ਉੱਡ ਸਾਰਾ,
ਸ਼ਰੀਅਤ ਤੋਂ ਬੇਸ਼ਰੀਅਤ ਕਰਕੇ ਭਲੀ ਖੁੱਭਣ ਵਿਚ ਪਾਈ।
ਜਿੰਦ ਕੁੜਿਕੀ ਦੇ ਮੂੰਹ ਆਈ।
ਜ਼ੱਰਾ ਇਸ਼ਕ ਤੁਸਾਡਾ ਦਿਸਦਾ ਪਰਬਤ ਕੋਲੋਂ ਭਾਰਾ,
ਇਕ ਘੜੀ ਦੇ ਵੇਖਣ ਕਾਰਨ ਚੁੱਕ ਲਿਆ ਜੱਗ ਸਾਰਾ,
ਕੀਤੀ ਮਿਹਨਤ ਮਿਲਦੀ ਨਾਹੀਂ, ਹੁਣ ਕੀ ਕਰੇ ਲੁਕਾਈ।
ਜਿੰਦ ਕੁੜਿਕੀ ਦੇ ਮੂੰਹ ਆਈ।
ਵਾ-ਵੇਲਾ ਕੀ ਕਰਨਾ ਜਿੰਦ ਜੁ ਸਾੜੇ ਸੁ ਸਾੜੇ,
ਸੁੱਖਾਂ ਦਾ ਇਕ ਪੂਲਾ ਨਾਹੀਂ ਦੁੱਖਾਂ ਦੇ ਖਲਵਾੜੇ,
ਹੋਣੀ ਸੀ ਜੁ ਉਸ ਦਿਨ ਹੋਈ ਹੁਣ ਕੀ ਕਰੀਏ ਭਾਈ।
ਜਿੰਦ ਕੁੜਿਕੀ ਦੇ ਮੂੰਹ ਆਈ।
ਸਲਾਹ ਨਾ ਮੰਨਦਾ ਵਾਤ ਨਾ ਪੁੱਛਦਾ ਆਖ ਵੇਖਾਂ ਕੀ ਕਰਦਾ,
ਕਲ ਮੈਂ ਕਮਲੀ ਤੇ ਉਹ ਕਮਲਾ ਹੁਣ ਕਿਉਂ ਮੈਥੋਂ ਡਰਦਾ,
ਉਹਲੇ ਬਹਿ ਕੇ ਰਮਜ਼ ਚਲਾਈ ਦਿਲ ਨੂੰ ਚੋਟ ਲਗਾਈ।
ਜਿੰਦ ਕੁੜਿਕੀ ਦੇ ਮੂੰਹ ਆਈ।
ਸੀਨੇ ਬਾਣ ਧੰਦਾਲਾਂ ਗਲ ਵਿਚ ਇਸ ਹਾਲਤ ਵਿਚ ਜਾਲਾਂ,
ਚਾ-ਚਾ ਸਿਰ ਭੋਏਂ ਤੇ ਮਾਰਾਂ ਰੋ ਰੋ ਯਾਰ ਸੰਭਾਲਾਂ,
ਅੱਗੇ ਵੀ ਸਈਆਂ ਨੇ ਨੇਹੁੰ ਲਗਾਇਆ ਕਿ ਮੈਂ ਹੀ ਪ੍ਰੀਤ ਲਗਾਈ।
ਜਿੰਦ ਕੁੜਿਕੀ ਦੇ ਮੂੰਹ ਆਈ।
ਜੱਗ ਵਿਚ ਰੌਸ਼ਨ ਨਾਂ ਤੁਸਾਡਾ ਆਸ਼ਕ ਤੋਂ ਕਿਉਂ ਨੱਸਦੇ ਹੋ,

ਵੱਸੋ ਰੱਸੋ ਵਿਚ ਬੁਕਲ ਦੇ ਆਪਣਾ ਭੇਤ ਨਾ ਦਸਦੇ ਹੋ,
ਵਿਚੋਕੜੇ ਵਿਚਕਾਰੋਂ ਫੜਕੇ ਮੈਂ ਕਰ ਉਲਟੀ ਲਟਕਾਈ।
ਜਿੰਦ ਕੁੜਿਕੀ ਦੇ ਮੂੰਹ ਆਈ।
ਅੰਦਰ ਵਾਲਿਆ ਬਾਹਰ ਆਵੀਂ ਬਾਹੋਂ ਪਕੜ ਖਲੋਵਾਂ,
ਜ਼ਾਹਰਾ ਮੈਥੋਂ ਲੁਕਣ ਛਿਪਣ ਬਾਤਨ ਕੋਲੋਂ ਹੋਵਾਂ,
ਐਸੇ ਬਾਤਨ ਫਟੀ ਜੁਲੈਖਾਂ ਮੈਂ ਬਾਤਨ ਬਿਰਲਾਈ।
ਜਿੰਦ ਕੁੜਿਕੀ ਦੇ ਮੂੰਹ ਆਈ।
ਆਖਣੀਆਂ ਸੀ ਆਖ ਸੁਣਾਈਆਂ ਮਚਲਾ ਸੁਣਦਾ ਨਾਹੀਂ,
ਹੱਥ ਮਰੋੜਾਂ ਫਾਟਾਂ ਤਲੀਆਂ ਰੋਵਾਂ ਢਾਹੀਂ ਢਾਹੀਂ,
ਲੈਣੇ ਥੀਂ ਮੁੜ ਦੇਣਾ ਆਇਆ ਇਹ ਤੇਰੀ ਭਲਿਆਈ।
ਜਿੰਦ ਕੁੜਿਕੀ ਦੇ ਮੂੰਹ ਆਈ।
ਇਕ ਇਕ ਲਹਿਰ ਅਜਿਹੀ ਆਵੇ ਨਹੀਂ ਦੱਸਣੀਆਂ ਸ ਦੱਸਾਂ,
ਸੱਚ ਆਖਾਂ ਤਾਂ ਸੂਲੀ ਫਾਹਾ ਝੂਠ ਕਹਾਂ ਤਾਂ ਵੱਸਾਂ,
ਐਸੀ ਨਾਜ਼ਕ ਬਾਤ ਕਿਉਂ ਆਖਾਂ ਕਹਿੰਦਿਆਂ ਹੋਵੇ ਪਰਾਈ।
ਜਿੰਦ ਕੁੜਿਕੀ ਦੇ ਮੂੰਹ ਆਈ।
ਵਹੀ ਵਸਾਲਾ ਪਾਕਾਂ ਦਾ ਤੁਸੀਂ ਆਪੇ ਸਾਡੇ ਹੋਵੋ,
ਜਾਗਦਿਆਂ ਸੰਗ ਸਾਡੇ ਜਾਗੋ ਸਵਾਂ ਤਾਂ ਨਾਲੇ ਸੋਵੋ,
ਜਿਸ ਨੇ ਤੈਂ ਸੰਗ ਪਰੀਤ ਲਗਾਈ ਕਿਹੜੇ ਸੁੱਖ ਸੁਵਾਈ।
ਜਿੰਦ ਕੁੜਿਕੀ ਦੇ ਮੂੰਹ ਆਈ।
ਐਸੀਆਂ ਲੀਕਾਂ ਲਾਈਆਂ ਮੈਨੂੰ ਹੋਰ ਕਈ ਘਰ ਗਾਲੇ,
ਉਪਰਵਾਰੋਂ ਪਾਵੇਂ ਝਾਤੀ ਵਤੀ ਫਿਰੇਂ ਦੁਆਲੇ,
ਲੁਕਣ ਛਿਪਣ ਤੇ ਛਲ ਜਾਵਣ ਇਹ ਤੇਰੀ ਵਡਿਆਈ।
ਜਿੰਦ ਕੁੜਿਕੀ ਦੇ ਮੂੰਹ ਆਈ।
ਤੇਰਾ ਮੇਰਾ ਨਿਆਉਂ ਨਬੇੜੇ ਰੂਮੋਂ ਕਾਜ਼ੀ ਆਵੇ,
ਖੋਲ੍ਹ ਕਿਤਾਬਾਂ ਕਰੇ ਤਸੱਲੀ ਦੋਹਾਂ ਇਕ ਬਤਾਵੇ,
ਭਰਮਿਆ ਕਾਜ਼ੀ ਮੇਰੇ ਉੱਤੇ ਮੈਂ ਕਾਜ਼ੀ ਭਰਮਾਈ।
ਜਿੰਦ ਕੁੜਿਕੀ ਦੇ ਮੂੰਹ ਆਈ।
ਬੁਲ੍ਹਾ ਸ਼ੌਹ ਤੂੰ ਕੇਹਾ ਜੇਹਾ ਹੁਣ ਤੂੰ ਕਿਹਾ ਮੈਂ ਕਹੀ,
ਤੈਨੂੰ ਜੇ ਮੈਂ ਢੂੰਡਣ ਲੱਗੀ, ਮੈਂ ਭੀ ਆਪ ਨਾ ਰਹੀ,
ਪਾਇਆ ਜ਼ਾਹਰ ਬਾਤਨ ਤੈਨੂੰ ਬਾਹਰ ਅੰਦਰ ਰੁਸ਼ਨਾਈ।
ਜਿੰਦ ਕੁੜਿਕੀ ਦੇ ਮੂੰਹ ਆਈ।

## 53.

ਜੋ ਰੰਗ ਰੰਗਿਆ ਗੂੜ੍ਹਾ ਰੰਗਿਆ ਮੁਰਸ਼ਦ ਵਾਲੀ ਲਾਲੀ ਓ ਯਾਰ।
ਆਹਦ ਵਿਚੋਂ ਅਹਿਮਦ ਹੋਇਆ ਵਿਚੋਂ ਮੀਮ ਨਿਕਾਲੀ ਓ ਯਾਰ।

ਦਰਮੁਆਨੀ ਦੀ ਧੂਮ ਮਚੀ ਹੈ ਨੈਣਾਂ ਤੋਂ ਘੁੰਡ ਉਠਾਲੀ ਓ ਯਾਰ।
ਜੋ ਰੰਗ ਰੰਗਿਆ ਗੂੜ੍ਹਾ ਰੰਗਿਆ ਮੁਰਸ਼ਦ ਵਾਲੀ ਲਾਲੀ ਓ ਯਾਰ।
ਸੂਰਤ ਯੂਸਫ਼ ਮਜ਼ਮੁੱਲ ਵਾਲਾ ਬਦਲਾ ਗਰਜ ਸੰਭਾਲੀ ਓ ਯਾਰ।
ਜ਼ੁਲਫ ਸਿਆਹ ਦੇ ਵਿਚ ਬੈਜ਼ਾ ਦੇ ਚਮਕਾਰ ਵਖਾਲੀ ਓ ਯਾਰ।
ਜੋ ਰੰਗ ਰੰਗਿਆ ਗੂੜ੍ਹਾ ਰੰਗਿਆ ਮੁਰਸ਼ਦ ਵਾਲੀ ਲਾਲੀ ਓ ਯਾਰ।
ਮੂਤੂ-ਕਿਬਲਾ-ਅੱਤਾ-ਮੂਤੂ ਹੋਈਆਂ ਮੋਇਆਂ ਨੂੰ ਮਾਰ ਜਵਾਲੀ ਓ ਯਾਰ।
ਬੁਲ੍ਹਾ ਸ਼ੌਹ ਮੇਰੇ ਘਰ ਆਇਆ ਕਰ ਕਰ ਨਾਚ ਵਖਾਲੀ ਓ ਯਾਰ।
ਜੋ ਰੰਗ ਰੰਗਿਆ ਗੂੜ੍ਹਾ ਰੰਗਿਆ ਮੁਰਸ਼ਦ ਵਾਲੀ ਲਾਲੀ ਓ ਯਾਰ।

## 54.

ਚੁੱਪ ਕਰਕੇ ਕਰੀਂ ਗੁਜ਼ਾਰੇ ਨੂੰ।
ਸੱਚ ਸੁਣਕੇ ਲੋਕ ਨਾ ਸਹਿੰਦੇ ਨੀ, ਸੱਚ ਆਖੀਏ ਤਾਂ ਗਲ ਪੈਂਦੇ ਨੀ,
ਫਿਰ ਸੱਚੇ ਪਾਸ ਨਾ ਬਹਿੰਦੇ ਨੀ, ਸੱਚ ਮਿੱਠਾ ਆਸ਼ਕ ਪਿਆਰੇ ਨੂੰ।
ਚੁੱਪ ਕਰਕੇ ਕਰੀਂ ਗੁਜ਼ਾਰੇ ਨੂੰ।
ਸੱਚ ਸ਼ਰ੍ਹਾ ਕਰੇ ਬਰਬਾਦੀ ਏ, ਸੱਚ ਆਸ਼ਕ ਦੇ ਘਰ ਸ਼ਾਦੀ ਏ,
ਸੱਚ ਕਰਦਾ ਨਵੀਂ ਆਬਾਦੀ ਏ, ਜਿਹੀ ਸ਼ਰ੍ਹਾ ਤਰੀਕਤ ਹਾਰੇ ਨੂੰ।
ਚੁੱਪ ਕਰਕੇ ਕਰੀਂ ਗੁਜ਼ਾਰੇ ਨੂੰ।
ਚੁੱਪ ਆਸ਼ਕ ਤੋਂ ਨਾ ਹੁੰਦੀ ਏ, ਜਿਸ ਆਈ ਸੱਚ ਸੁਗੰਧੀ ਏ,
ਜਿਸ ਮਾਲ੍ਹ ਸੁਹਾਗ ਦੀ ਗੁੰਦੀ ਏ, ਛੱਡ ਦੁਨੀਆ ਕੂੜ ਪਾਸਾਰੇ ਨੂੰ।
ਚੁੱਪ ਕਰਕੇ ਕਰੀਂ ਗੁਜ਼ਾਰੇ ਨੂੰ।
ਬੁਲ੍ਹਾ ਸ਼ੌਹ ਸੱਚ ਹੁਣ ਬੋਲੇ ਹੈਂ, ਸੱਚ ਸ਼ਰ੍ਹਾ ਤਰੀਕਤ ਫੋਲੇ ਹੈਂ,
ਗੱਲ ਚੋਥੇ-ਪਦ ਦੀ ਖੋਲੇ ਹੈਂ, ਜਿਹਾ ਸ਼ਰ੍ਹਾ ਤਰੀਕੇ ਹਾਰੇ ਨੂੰ।
ਚੁੱਪ ਕਰਕੇ ਕਰੀਂ ਗੁਜ਼ਾਰੇ ਨੂੰ।

## 55.

ਚਲੋ ਦੇਖੀਏ ਉਸ ਮਸਤਾਨੜੇ ਨੂੰ,
ਜਿਦ੍ਹੀ ਤ੍ਰਿੰਝਣਾਂ ਦੇ ਵਿਚ ਪਈ ਏ ਧੁੰਮ।
ਉਹ ਤੇ ਮੈਂ ਵਹਿਦਿਤ ਵਿਚ ਰੰਗਦਾ ਏ,
ਨਹੀਂ ਪੁੱਛਦਾ ਜ਼ਾਤ ਦੇ ਕੀ ਹੋ ਤੁਮ।
ਜੀਦ੍ਹਾ ਸ਼ੋਰ ਚੁਫੇਰੇ ਪੈਂਦਾ ਏ,
ਉਹ ਕੋਲ ਤੇਰੇ ਨਿੱਤ ਰਹਿੰਦਾ ਏ,
ਨਾਲੇ ਨਾਹਨ ਅਕਰਬ ਕਹਿੰਦਾ ਏ,
ਨਾਲੇ ਆਖੇ ਵਫੀਅਨਫ਼ੋਸਾ-ਕੁਨ।
ਛੱਡ ਝੂਠ ਭਰਮ ਦੀ ਬਸਤੀ ਨੂੰ,
ਕਰ ਇਸ਼ਕ ਦੀ ਕਾਇਮ ਮਸਤੀ ਨੂੰ,
ਗਏ ਪਹੁੰਚ ਸਜਣ ਦੀ ਹਸਤੀ ਨੂੰ,

ਜਿਹੜੇ ਹੋ ਗਏ ਸੁਮਨ-ਬੁਕਮੁਨਵ-ਉਮਯੁਨ।
ਨਾ ਤੇਰਾ ਏ ਨਾ ਮੇਰਾ ਏ,
ਜਗ ਫਾਨੀ ਝਗੜਾ ਝੇੜਾ ਏ,
ਬਿਨਾਂ ਮੁਰਸ਼ਦ ਰਹਿਬਰ ਕਿਹੜਾ ਏ,
ਪੜ੍ਹ-ਫ਼ਜ਼-ਰੂਨੀ-ਅਜ਼-ਕੁਰ-ਕੁਨ;
ਬੁਲ੍ਹੇ ਸ਼ਾਹ ਇਹ ਬਾਤ ਇਸ਼ਾਰੇ ਦੀ,
ਜਿਨ੍ਹਾਂ ਲੱਗ ਗਈ ਤਾਂਘ ਨਜ਼ਾਰੇ ਦੀ,
ਦਸ ਪੈਂਦੀ ਘਰ ਵਣਜਾਰੇ ਦੀ,
ਹੈ ਯਦਉੱਲਾ-ਫੌਕਾ-ਐਦੀ-ਕੁਮ।

## 56.

ਹਾਜੀ ਲੋਕ ਮੱਕੇ ਨੂੰ ਜਾਂਦੇ,
ਮੇਰਾ ਰਾਂਝਾ ਮਾਹੀ ਮੱਕਾ,
ਨੀ ਮੈਂ ਕਮਲੀ ਹਾਂ।
ਮੈਂ ਤੇ ਮੰਗ ਰਾਂਝੇ ਦੀ ਹੋਈਆਂ, ਮੇਰਾ ਬਾਬਲ ਕਰਦਾ ਧੱਕਾ,
ਨੀ ਮੈਂ ਕਮਲੀ ਹਾਂ।
ਹਾਜੀ ਲੋਕ ਮੱਕੇ ਨੂੰ ਜਾਂਦੇ, ਮੇਰੇ ਘਰ ਵਿਚ ਨੌ ਸ਼ਹੁ ਮੱਕਾ,
ਨੀ ਮੈਂ ਕਮਲੀ ਹਾਂ।
ਵਿਚੇ ਹਾਜੀ ਵਿਚੇ ਗਾਜ਼ੀ, ਵਿਚੇ ਚੋਰ ਉਚੱਕਾ,
ਨੀ ਮੈਂ ਕਮਲੀ ਹਾਂ।
ਹਾਜੀ ਲੋਕ ਮੱਕੇ ਨੂੰ ਜਾਂਦੇ, ਅਸਾਂ ਜਾਣਾ ਤਖ਼ਤ ਹਜ਼ਾਰੇ,
ਨੀ ਮੈਂ ਕਮਲੀ ਹਾਂ।
ਜਿਤ ਵੱਲ ਯਾਰ ਉਤੇ ਵੱਲ ਕਅਬਾ, ਭਾਵੇਂ ਫੋਲ ਕਿਤਾਬਾਂ ਚਾਰੇ,
ਨੀ ਮੈਂ ਕਮਲੀ ਹਾਂ।

## 57.

ਹਜਾਬ ਕਰੇਂ ਦਰਵੇਸ਼ੀ ਕੋਲੋਂ ਕਦ ਤੱਕ ਹੁਕਮ ਚਲਾਵੇਂਗਾ।
ਗਲ ਅਲਫੀ ਸਿਰ-ਪਾ-ਬਰਹਿਨਾ ਭਲਕੇ ਰੂਪ ਵਟਾਵੇਂਗਾ।
ਇਸ ਲਾਲਚ ਨਫ਼ਸਾਨੀ ਕੋਲੋਂ ਓੜਕ ਮੂਨ ਮਨਾਵੇਂਗਾ।
ਘਾਟ ਜ਼ਿਕਾਤ ਮੰਗਣਗੇ ਪਿਆ ਕਹੁ ਕੀ ਅਮਲ ਵਿਖਾਵੇਂਗਾ।
ਆਣ ਬਣੀ ਸਿਰ ਪਰ ਭਾਰੀ ਅੱਗੋਂ ਕੀ ਬਤਲਾਵੇਂਗਾ।
ਹਜਾਬ ਕਰੇਂ ਦਰਵੇਸ਼ੀ ਕੋਲੋਂ ਕਦ ਤੱਕ ਹੁਕਮ ਚਲਾਵੇਂਗਾ।
ਹੱਕ ਪਰਾਇਆ ਜਾਤੋ ਨਾਹੀਂ ਖਾ ਕਰ ਭਾਰ ਉਠਾਵੇਂਗਾ।
ਫੇਰ ਨਾ ਆ ਕਰ ਬਦਲਾ ਦੇਸੇਂ ਲਾਖੀ ਖੇਤ ਲੁਟਾਵੇਂਗਾ।
ਦਾਅ ਲਾ ਕੇ ਵਿਚ ਜਗ ਦੇ ਜੂਏ ਜਿੱਤੇ ਦਮ ਹਰਾਵੇਂਗਾ।
ਹਜਾਬ ਕਰੇ ਦਰਵੇਸ਼ੀ ਕੋਲੋਂ ਕਦ ਤਕ ਹੁਕਮ ਚਲਾਵੇਂਗਾ।

ਜੈਸੀ ਕਰਨੀ ਵੈਸੀ ਭਰਨੀ ਪਰੇਮ ਨਗਰ ਦਾ ਵਰਤਾਰਾ ਏ,
ਏਥੇ ਦੋਜ਼ਖ਼ ਕੱਟ ਤੂੰ ਦਿਲਬਰ ਅੱਗੇ ਖੁਲ੍ਹ ਬਹਾਰਾ ਏ,
ਕੇਸਰ ਬੀਜ ਜੁ ਕੇਸਰ ਜੰਮੇਂ ਲਸਣ ਬੀਜ ਕੀ ਖਾਵੇਂਗਾ।
ਹਜਾਬ ਕਰੇਂ ਦਰਵੇਸ਼ੀ ਕੋਲੋਂ ਕਦ ਤਕ ਹੁਕਮ ਚਲਾਵੇਂਗਾ।
ਕਰੋ ਕਮਾਈ ਮੇਰੇ ਭਾਈ ਇਹੋ ਵਕਤ ਕਮਾਵਣ ਦਾ,
ਪੌਂ-ਸਤਾਰਾਂ ਪੈਂਦੇ ਨੇ ਹੁਣ ਦਾਅ ਨਾ ਬਾਜ਼ੀ ਹਾਰਣ ਦਾ।
ਉੱਜੜੀ ਖੇਡ ਛਪਣਗੀਆਂ ਨਰਦਾਂ ਝਾੜੂ ਕਾਨ ਉਠਾਵੇਂਗਾ।
ਹਜਾਬ ਕਰੇਂ ਦਰਵੇਸ਼ੀ ਕੋਲੋਂ ਕਦ ਤਕ ਹੁਕਮ ਚਲਾਵੇਂਗਾ।
ਖਾਵੇਂ ਰਾਸ ਚਬਾਵੇਂ ਬੀੜੇ ਅੰਗ ਪੁਸ਼ਾਕ ਲਗਾਇਆ ਨੀ,
ਟੇਢੀ ਪਗੜੀ ਅੱਕੜ ਚਲੇਂ ਜੁੱਤੀ ਪੈਰ ਅੜਾਇਆ ਨੀ,
ਪਲਦਾ ਹੈਂ ਤੂੰ ਜਿਸਮ ਦਾ ਬੱਕਰਾ ਆਪਣਾ ਆਪ ਕੁਹਾਵੇਂਗਾਂ।
ਹਜਾਬ ਕਰੇਂ ਦਰਵੇਸ਼ੀ ਕੋਲੋਂ ਕਦ ਤਕ ਹੁਕਮ ਚਲਾਵੇਂਗਾ।
ਪਲ ਦਾ ਵਾਸਾ ਵੱਸਣ ਏਥੇ ਰਹਿਣ ਨੂੰ ਅੱਗੇ ਡੇਰਾ ਏ,
ਲੈ ਲੈ ਤੁਹਫ਼ੇ ਘਰ ਨੂੰ ਘਲੀਂ ਇਹੋ ਵੇਲਾ ਤੇਰਾ ਏ,
ਓਥੇ ਹੱਥ ਨਾ ਲੱਗਦਾ ਕੁਝ ਵੀ ਏਥੋਂ ਹੀ ਲੈ ਜਾਵੇਂਗਾ।
ਹਜਾਬ ਕਰੇਂ ਦਰਵੇਸ਼ੀ ਕੋਲੋਂ ਕਦ ਤਕ ਹੁਕਮ ਚਲਾਵੇਂਗਾ।
ਪੜ੍ਹ ਸਬਕ ਮੁਹੱਬਤ ਉਸੇ ਦਾ ਤੂੰ ਬੇਮੂਜਬ ਕਿਉਂ ਡੁਬਨਾ ਏਂ
ਪੜ੍ਹ ਪੜ੍ਹ ਕਿੱਸੇ ਮਗਜ਼ ਖਪਾਵੇਂ ਕਿਉਂ ਖੁਭਣ ਵਿਚ ਖੁੱਭਨਾ ਏਂ
ਹਰਫ ਇਸ਼ਕ ਦਾ ਇਕੋ ਨੁਕਤਾ ਕਾਹੇ ਕੋ ਉੱਠ ਲਦਾਵੇਂਗਾ।
ਹਜਾਬ ਕਰੇਂ ਦਰਵੇਸ਼ੀ ਕੋਲੋਂ ਕਦ ਤਕ ਹੁਕਮ ਚਲਾਵੇਂਗਾ।
ਭੁੱਖ ਮਰੇਂਦਿਆਂ ਨਾਮ ਅਲੱਾ ਦਾ ਇਹੋ ਬਾਤ ਚੰਗੇਰੀ ਏ,
ਦੋਵੇਂ ਥੋਕ ਪੱਥਰ ਥੀ ਭਾਰੇ, ਔਖੀ ਜਿਹੀ ਇਹ ਫੇਰੀ ਏ,
ਆਣ ਬਣੀ ਜਦ ਸਿਰ ਪਰ ਭਾਰੀ, ਅੱਗੋਂ ਕੀ ਬਤਲਾਵੇਂਗਾ।
ਹਜਾਬ ਕਰੇਂ ਦਰਵੇਸ਼ੀ ਕੋਲੋਂ ਕਦ ਤਕ ਹੁਕਮ ਚਲਾਵੇਂਗਾ।
ਅੰਮਾਂ ਬਾਬਾ ਬੇਟੀ ਬੇਟਾ ਪੁੱਛ ਵੇਖਾਂ ਕਿਉਂ ਰੋਂਦੇ ਨੀ,
ਰੰਨਾਂ ਕੰਜਕਾਂ ਭੈਣਾਂ ਭਾਈ ਵਾਰਸ ਆਣ ਖਲੋਂਦੇ ਨੀ,
ਇਹ ਜੋ ਲੁੱਟਦੇ ਤੂੰ ਨਹੀਂ ਲੁੱਟਦਾ ਮਰਕੇ ਆਪ ਲੁਟਾਵੇਂਗਾ।
ਹਜਾਬ ਕਰੇਂ ਦਰਵੇਸ਼ੀ ਕੋਲੋਂ ਕਦ ਤਕ ਹੁਕਮ ਚਲਾਵੇਂਗਾ।
ਇਕ ਇਕੱਲਿਆਂ ਜਾਣਾ ਈ ਤੈਂ ਨਾਲ ਨਾ ਕੋਈ ਜਾਵੇਗਾ,
ਖ੍ਰੇਸ਼-ਕਬੀਲਾ ਰੋਂਦਾ ਪਿਟਦਾ ਰਾਹੋਂ ਹੀ ਮੁੜ ਆਵੇਗਾ,
ਸ਼ਹਿਰੋਂ ਬਾਹਰ ਜੰਗਲ ਵਿਚ ਵਾਸਾ ਓਥੇ ਡੇਰਾ ਪਾਵੇਂਗਾ।
ਹਜਾਬ ਕਰੇਂ ਦਰਵੇਸ਼ੀ ਕੋਲੋਂ ਕਦ ਤਕ ਹੁਕਮ ਚਲਾਵੇਂਗਾ।
ਕਰਾਂ ਨਸੀਹਤ ਵੱਡੀ ਜੇ ਕੋਈ ਸੁਣ ਕਰ ਦਿਲ ਤੇ ਲਾਵੇਂਗਾ।
ਮੋਏ ਤਾਂ ਰੋਜ਼ ਹਸ਼ਰ ਨੂੰ ਉੱਠਣ ਆਸ਼ਕ ਨਾ ਮਰ ਜਾਵੇਂਗਾ।
ਜੇ ਤੂੰ ਮਰੇਂ ਮਰਨ ਤੋਂ ਅੱਗੇ ਮਰਨੇ ਦਾ ਮੁੱਲ ਪਾਵੇਂਗਾ।

ਹਜਾਬ ਕਰੇਂ ਦਰਵੇਸ਼ੀ ਕੋਲੋਂ ਕਦ ਤੱਕ ਹੁਕਮ ਚਲਾਵੇਂਗਾ।
ਜਾਂ ਰਾਹ ਸ਼ਰ੍ਹਾ ਦਾ ਪਕੜੇਂਗਾ ਤਾਂ ਓਟ ਮੁਹੰਮਦੀ ਹੋਵੇਗਾ।
ਕਹਿੰਦੀ ਹੈ ਪਰ ਕਰਦੀ ਨਾਹੀ ਇਹੋ ਖਲਕਤ ਰੋਵੇਂਗਾ।
ਹੁਣ ਸੁੱਤਿਆਂ ਤੈਨੂੰ ਕੌਣ ਜਗਾਏ ਜਾਗਦਿਆਂ ਪਛਤਾਵੇਂਗਾ।
ਹਜਾਬ ਕਰੇਂ ਦਰਵੇਸ਼ੀ ਕੋਲੋਂ ਕਦ ਤਕ ਹੁਕਮ ਚਲਾਵੇਂਗਾ।
ਜੇ ਤੂੰ ਸਾਡੇ ਆਖੇ ਲੱਗੇਂ ਤੈਨੂੰ ਤਖ਼ਤ ਬਹਾਵਾਂਗੇ,
ਜਿਸ ਨੂੰ ਸਾਰਾ ਆਲਮ ਢੂੰਡੇ ਤੈਨੂੰ ਆਣ ਮਿਲਾਵਾਂਗੇ।
ਜ਼ੁਹਦੀ ਹੋ ਕੇ ਜ਼ੁਹਦ ਕਮਾਵੇਂ ਲੈ ਪੀਆ ਗਲ ਲਾਵਾਂਗੇ।
ਹਜਾਬ ਕਰੇਂ ਦਰਵੇਸ਼ੀ ਕੋਲੋਂ ਕਦ ਤਕ ਹੁਕਮ ਚਲਾਵੇਂਗਾ।
ਐਵੇਂ ਉਮਰ ਗਵਾਈਆ ਔਗਤ ਅਕਬਤ ਚਾ ਰੁੜ੍ਹਾਇਆ ਈ,
ਲਾਲਚ ਕਰ ਕਰ ਦੁਨੀਆ ਉੱਤੇ ਮੁਖ ਸਫੈਦੀ ਆਇਆ ਈ,
ਅਜੇ ਵੀ ਸੁਣ ਜੇ ਤਾਇਬ ਹੋਵੇਂ ਤਾਂ ਆਸ਼ਨਾ ਸਦਾਵੇਂਗਾ।
ਹਜਾਬ ਕਰੇਂ ਦਰਵੇਸ਼ੀ ਕੋਲੋਂ ਕਦ ਤੱਕ ਹੁਕਮ ਚਲਾਵੇਂਗਾ।
ਬੁਲ੍ਹਾ ਸ਼ੌਹ ਦੇ ਚਲਨਾ ਏਂ ਤਾਂ ਚਲ ਕਿਹਾ ਚਿਰ ਲਾਇਆ ਈ,
ਜਿਕੋ ਧੱਕੇ ਕੀ ਕਰਨੇ ਜਾਂ ਵਤਨੋਂ ਦਫ਼ਤਰ ਆਇਆ ਈ,
ਵਾਚਦਿਆਂ ਖ਼ਤ ਅਕਲ ਗਈਓ ਈ ਰੋ ਰੋ ਹਾਲ ਵੰਞਾਵੇਂਗਾ।
ਹਜਾਬ ਕਰੇਂ ਦਰਵੇਸ਼ੀ ਕੋਲੋਂ ਕਦ ਤਕ ਹੁਕਮ ਚਲਾਵੇਂਗਾ।

## 58.

ਖ਼ਾਕੀ ਖ਼ਾਕ ਸੂੰ ਰਲ ਜਾਣਾ,
ਕੁਛ ਨਹੀਂ ਜ਼ੋਰ ਧਿਙਾਣਾ।
ਗਏ ਸੌ ਗਏ ਫੇਰ ਨਹੀਂ ਆਏ ਮੇਰੇ ਜਾਨੀ ਮੀਤ ਪਿਆਰੇ,
ਮੇਰੇ ਬਾਝੋਂ ਰਹਿੰਦੇ ਨਾਹੀਂ ਹੁਣ ਕਿਉਂ ਅਸਾਂ ਵਿਸਾਰੇ,
ਖ਼ਾਕੀ ਖਾਕ ਸੂੰ ਰਲ ਜਾਣਾ।
ਚਿਤ ਪਿਆਰ ਨਾ ਜਾਏ ਸਾਥੋਂ ਉੱਭੇ ਸਾਹ ਨਾ ਰਹਿੰਦੇ,
ਅਸੀਂ ਮੋਇਆਂ ਦੇ ਪਰਲੇ ਪਾਰ ਜੀਉਂਦਿਆਂ ਦੇ ਵਿਚ ਬਹਿੰਦੇ,
ਖ਼ਾਕੀ ਖ਼ਾਕ ਸੂੰ ਰਲ ਜਾਣਾ।
ਓਥੇ ਮਗਰ ਪਿਆਦੇ ਲਗੇ ਤਾਂ ਅਸੀਂ ਏਥੇ ਆਏ,
ਏਥੇ ਸਾਨੂੰ ਰਹਿਣ ਨਾ ਮਿਲਦਾ ਅੱਗੇ ਕਿਤ ਵੱਲ ਧਾਏ,
ਖ਼ਾਕੀ ਖ਼ਾਕ ਸੂੰ ਰਲ ਜਾਣਾ।
ਬੁਲ੍ਹਾ ਏਥੇ ਰਹਿਣ ਨਾ ਮਿਲਦਾ ਰੋਂਦੇ ਪਿਟਦੇ ਚੱਲੇ,
ਇਕੋ ਨਾਮ ਓਸੇ ਦਾ ਖਰਚੀ ਪੈਸਾ ਹੋਰ ਨਾ ਪੱਲੇ,
ਖ਼ਾਕੀ ਖ਼ਾਕ ਸੂੰ ਰਲ ਜਾਣਾ।
ਨਾ ਕਰ ਜ਼ੋਰ ਧਿਙਾਣਾ।

## ਪਾਠਾਂਤਰ ਨੰ. 58

ਖ਼ਾਕੀ ਖ਼ਾਕ ਸਿਉਂ ਰਲ ਜਾਣਾ
ਕਿਛੁ ਨਹੀਂ ਜ਼ੋਰ ਧਿਙਾਣਾ
ਗਏ ਸੌ ਗਏ ਫੇਰ ਨਹੀਂ ਆਏ
ਮੇਰੇ ਜਾਨੀ ਮੀਤ ਪਿਆਰੇ
ਮੈਂ ਬਾਝੋਂ ਪਲ ਰਹਿੰਦੇ ਨਾਹੀਂ,
ਹੁਣ ਕਿਉਂ ਅਸਾਂ ਵਿਸਾਰੇ,
ਵਿਚ ਕਬਰਾਂ ਦੇ ਖ਼ਬਰ ਨਾ ਕਾਈ
ਮਾਰੂ ਕੇਹਾ ਝੁਲਾਣਾ
ਖ਼ਾਕੀ ਖ਼ਾਕ ਸਿਉਂ ਰਲ ਜਾਣਾ
ਕਿਛੁ ਨਹੀਂ ਜ਼ੋਰ ਧਿਙਾਣਾ।
ਚਿੱਤ ਪਇਆ ਨਾ ਜਾਏ ਸਾਥੋਂ,
ਉੱਭੇ ਸਾਹ ਨਾ ਰਹਿੰਦੇ,
ਅਸੀਂ ਮੋਇਆਂ ਦੇ ਪਰਲੇ ਪਾਰੇ
ਜੀਵੰਦਿਆਂ ਵਿਚ ਬਹਿੰਦੇ
ਅੱਜ ਕਿ ਭਲਕ ਤੁਰਣ ਦਾ ਸਾਨੂੰ
ਹੋਸੀ ਵੱਡਾ ਕਹਾਣਾ
ਖ਼ਾਕੀ ਖ਼ਾਕ ਸਿਉਂ ਰਲ ਜਾਣਾ
ਕਿਛੁ ਨਹੀਂ ਜ਼ੋਰ ਧਿਙਾਣਾ
ਓਥੇ ਮਗਰ ਪਿਆਦੇ ਲੱਗੇ
ਤਾਂ ਅਸੀਂ ਇਥੇ ਆਏ
ਇਥੇ ਸਾਨੂੰ ਰਹਿਣ ਨਾ ਮਿਲਦਾ
ਅੱਗੇ ਕਿਤ ਵੱਲ ਜਾਏ।
ਜੋ ਕੁਛ ਅਗਲਿਆਂ ਸਿਰ ਬੀਤੀ,
ਅਸਾਂ ਭੀ ਉਹੋ ਟਿਕਾਣਾ।
ਖ਼ਾਕੀ ਖ਼ਾਕ ਸਿਉਂ ਰਲ ਜਾਣਾ।
ਕਿਛੁ ਨਹੀਂ ਜ਼ੋਰ ਧਿਙਾਣਾ।
ਬੁਲ੍ਹਾ ਏਥੇ ਰਹਿਣ ਨਾ ਮਿਲਦਾ
ਰੋਂਦੇ ਪਿਟਦੇ ਚੱਲੇ
ਇਕ ਨਾਮ ਓਸੇ ਦਾ ਖਰਚੀ
ਬਿਆ ਨਹੀਂ ਕੁਝ ਪੱਲੇ
ਮੈਂ ਸੁਫ਼ਨਾ ਸਭ ਜਗ ਭੀ ਸੁਫ਼ਨਾ
ਹੋਰ ਸੁਫ਼ਨਾ ਲੱਗੇ ਭਿਆਣਾ
ਖ਼ਾਕੀ ਖ਼ਾਕ ਸਿਉਂ ਰਲ ਜਾਣਾ,
ਕਿਛੁ ਨਹੀਂ ਜ਼ੋਰ ਧਿਙਾਣਾ।

## 59.

ਦਿਲ ਲੋਚੇ ਮਾਹੀ ਯਾਰ ਨੂੰ।

ਇਕ ਹੱਸ ਹੱਸ ਗੱਲ ਕਰਦੀਆਂ, ਇਕ ਰੋਂਦੀਆਂ ਧੋਂਦੀਆਂ ਮਰਦੀਆਂ,
ਕਹੋ ਫੁੱਲੀ ਬਸੰਤ ਬਹਾਰ ਨੂੰ, ਦਿਲ ਲੋਚੇ ਮਾਹੀ ਯਾਰ ਨੂੰ।
ਮੈਂ ਨਾਤ੍ਰੀ ਧੋਤੀ ਰਹਿ ਗਈ, ਇਕ ਗੰਢ ਮਾਹੀ ਦਿਲ ਬਹਿ ਗਈ,
ਭਾ ਲਾਈਏ ਹਾਰ ਸ਼ਿੰਗਾਰ ਨੂੰ, ਦਿਲ ਲੋਚੇ ਮਾਹੀ ਯਾਰ ਨੂੰ।
ਮੈਂ ਕਮਲੀ ਕੀਤੀ ਦੂਤੀਆਂ, ਦੁੱਖ ਘੇਰ ਚੁਫੇਰੋਂ ਲੀਤੀਆਂ,
ਘਰ ਆ ਮਾਹੀ ਦੀਦਾਰ ਨੂੰ, ਦਿਲ ਲੋਚੇ ਮਾਹੀ ਯਾਰ ਨੂੰ।
ਬੁਲ੍ਹਾ ਸ਼ੌਹ ਮੇਰੇ ਘਰ ਆਇਆ, ਮੈ ਘੁੱਟ ਰਾਂਝਣ ਗਲ ਲਾਇਆ,
ਦੁੱਖ ਗਏ ਸਮੁੰਦਰ ਪਾਰ ਨੂੰ, ਦਿਲ ਲੋਚੇ ਮਾਹੀ ਯਾਰ ਨੂੰ।

## 60.

ਢੋਲਾ ਆਦਮੀ ਬਣ ਆਇਆ।

ਆਪੇ ਆਹੂ ਆਪੇ ਚੀਤਾ ਆਪੇ ਮਾਰਨ ਧਾਇਆ,
ਆਪੇ ਸਾਹਿਬ ਆਪੇ ਬਰਦਾ ਆਪੇ ਮੁੱਲ ਵਿਕਾਇਆ,
ਢੋਲਾ ਆਦਮੀ ਬਣ ਆਇਆ।
ਕਦੀ ਹਾਥੀ ਤੇ ਅਸਵਾਰ ਹੋਇਆ ਕਦੀ ਠੂਠਾ ਡਾਂਗ ਭੁਵਾਇਆ,
ਕਦੀ ਰਾਵਲ ਜੋਗੀ ਭੋਗੀ ਹੋ ਕੇ ਸਾਂਗੀ ਸਾਂਗ ਬਣਾਇਆ,
ਢੋਲਾ ਆਦਮੀ ਬਣ ਆਇਆ।
ਬਾਜ਼ੀਗਰ ਕਿਆ ਬਾਜ਼ੀ ਖੇਲੀ ਮੈਨੂੰ ਪੁੱਤਲੀ ਵਾਂਗ ਨਚਾਇਆ,
ਮੈਂ ਉਸ ਪੜਤਾਲੀ ਨਚਣਾ ਹਾਂ ਜਿਸ ਗਤ ਮਿਤ ਯਾਰ ਲਿਖਾਇਆ,
ਢੋਲਾ ਆਦਮੀ ਬਣ ਆਇਆ।
ਹਾਬੀਲ ਕਾਬੀਲ ਆਦਮ ਹੋ ਜਾਏ ਆਦਮ ਕਿਸ ਦਾ ਜਾਇਆ।
ਬੁਲ੍ਹਾ ਉਨ੍ਹਾਂ ਤੋਂ ਭੀ ਅੱਗੇ ਆਹਾ ਦਾਦਾ ਗੋਦ ਖਿਡਾਇਆ,
ਢੋਲਾ ਆਦਮੀ ਬਣ ਆਇਆ।

## ਪਾਠਾਂਤਰ ਨੰ. 60

ਮਉਲਾ ਆਦਮ ਬਣ ਆਇਆ
ਮਾਟੀ ਵਿਚੋਂ ਹੀਰਾ ਲੱਧਾ, ਗੋਬਰ ਮਹਿਂ ਦੁੱਧ ਪਾਇਆ। ੧ । ਰਹਾਉ।
ਸਭੇ ਊਠ ਕਤਾਰੀਂ ਬੱਧੇ
ਧੰਨੇ ਦਾ ਵੱਗ ਚਰਾਇਆ
ਸਾਡੀ ਭਾਜੀ ਲੇਵੇ ਨਾਹੀ
ਬਿਦਰ ਦੇ ਸਾਗ ਅਘਾਇਆ
ਕਹੂੰ ਹਾਥੀ ਅਸਵਾਰ ਹੋਇਆ
ਕਹੂੰ ਠੂਠਾ ਭਾਂਗ ਭਵਾਇਆ।

ਕਹੂੰ ਰਾਵਲ ਜੋਗੀ ਭੋਗੀ
ਕਹੂੰ ਸ੍ਵਾਂਗੀ ਸ੍ਵਾਂਗ ਰਚਾਇਆ।
ਆਪ ਆਹੂ ਆਪੇ ਚੀਤਾ
ਆਪੇ ਮਾਰਨ ਧਾਇਆ
ਆਪੇ ਸਾਹਿਬ ਆਪੇ ਬਰਦਾ
ਆਪੇ ਮੁੱਲ ਵਿਕਾਇਆ
ਬਾਜ਼ੀਗਰ ਕਿਆ ਬਾਜ਼ੀ ਖੇਲ
ਪੁਤਲੀ ਵਾਂਗ ਨਚਾਯਾ
ਮੈਂ ਉਸ ਪੜਤਾਲੀ ਨੱਚਨਾ ਹਾਂ
ਜਿਸ ਗਤ ਮਤ ਯਾਰ ਲਖਾਯਾ।
ਹਾਬਿਲ ਕਾਬਿਲ ਆਦਮ ਦੇ ਜਾਏ
ਤੇ ਆਦਮ ਕੈਂ ਦਾ ਜਾਇਆ?
ਬੁੱਲ੍ਹਾ ਸਭਨਾ ਥੀਂ ਅੱਗੇ ਆਹਾ
ਜਿਨ ਦਾਦਾ ਗੋਦਿ ਦਿਖਾਇਆ।

## 61.

ਰਾਂਝਾ ਜੋਗੀੜਾ ਬਣ ਆਇਆ।
ਵਾਹ ਸਾਂਗੀ ਸਾਂਗ ਰਚਾਇਆ।
ਏਸ ਜੋਗੀ ਦੇ ਨੈਣ ਕਟੋਰੇ, ਬਾਜ਼ਾਂ ਵਾਂਗੂੰ ਲੈਂਦੇ ਡੋਰੇ,
ਮੁੱਖ ਡਿੱਠਿਆਂ ਦੁੱਖ ਜਾਵਣ ਝੇਰੇ, ਇਨ੍ਹਾਂ ਅੱਖੀਆਂ ਲਾਲ ਵੰਜਾਇਆ।
ਰਾਂਝਾ ਜੋਗੀੜਾ ਬਣ ਆਇਆ।
ਏਸ ਜੋਗੀ ਦੀ ਕੀ ਨਿਸ਼ਾਨੀ, ਕੰਨ ਵਿਚ ਮੁੰਦਰਾਂ ਗਲ ਵਿਚ ਗਾਨੀ,
ਸੂਰਤ ਇਸ ਦੀ ਯੂਸਫ਼ ਸਾਨੀ, ਏਸ ਅਲਫੋਂ ਆਹਦ ਬਣਾਇਆ।
ਰਾਂਝਾ ਜੋਗੀੜਾ ਬਣ ਆਇਆ।
ਰਾਂਝਾ ਜੋਗੀ ਤੇ ਮੈਂ ਜੋਗਿਆਨੀ, ਇਸ ਦੀ ਖ਼ਾਤਰ ਭਰਸਾਂ ਪਾਣੀ,
ਏਵੇਂ ਪਿਛਲੀ ਓਮਰ ਵਿਹਾਣੀ, ਏਸ ਹੁਣ ਮੈਨੂੰ ਭਰਮਾਇਆ,
ਰਾਂਝਾ ਜੋਗੀੜਾ ਬਣ ਆਇਆ।
ਬੁਲ੍ਹਾ ਸ਼ੋਹ ਦੀ ਇਹ ਗਤ ਬਣਾਈ, ਪ੍ਰੀਤ ਪੁਰਾਣੀ ਸ਼ੋਰ ਮਚਾਈ,
ਇਹ ਗੱਲ ਕੀਕੂੰ ਛਪੇ ਛੁਪਾਈ, ਨੀ ਤਖ਼ਤ ਹਜ਼ਾਰਿਉਂ ਧਾਇਆ।
ਰਾਂਝਾ ਜੋਗੀੜਾ ਬਣ ਆਇਆ।
ਵਾਹ ਸਾਂਗੀ ਸਾਂਗ ਰਚਾਇਆ।

## 62.

ਰਾਂਝਾ ਰਾਂਝਾ ਕਰਦੀ ਨੀ, ਮੈਂ ਆਪੇ ਰਾਂਝਾ ਹੋਈ।
ਸੱਦੋ ਨੀ ਮੈਨੂੰ ਧੀਦੋ ਰਾਂਝਾ, ਹੀਰ ਨਾ ਆਖੋ ਕੋਈ।
ਰਾਂਝਾ ਮੈਂ ਵਿਚ ਮੈਂ ਰਾਂਝੇ ਵਿਚ, ਹੋਰ ਖਿਆਲ ਨਾ ਕੋਈ।

ਮੈਂ ਨਹੀਂ ਉਹ ਆਪ ਹੈ, ਆਪਣੀ ਆਪ ਕਰੇ ਦਿਲਜੋਈ।
ਰਾਂਝਾ ਰਾਂਝਾ ਕਰਦੀ ਨੀ, ਮੈਂ ਆਪੇ ਰਾਂਝਾ ਹੋਈ।
ਹੱਥ ਖੂੰਡੀ ਮੇਰੇ ਅੱਗੇ ਮੰਗੂ, ਮੋਢੇ ਭੂਰਾ ਲੋਈ।
ਬੁਲ੍ਹਾ ਹੀਰ ਸਲੇਟੀ ਵੇਖੋ, ਕਿਥੇ ਜਾ ਖਲੋਈ।
ਰਾਂਝਾ ਰਾਂਝਾ ਕਰਦੀ ਨੀ ਮੈਂ ਆਪੇ ਰਾਂਝਾ ਹੋਈ।
ਸੱਦੋ ਨੀ ਮੈਨੂੰ ਧੀਦੋ ਰਾਂਝਾ, ਹੀਰ ਨਾ ਆਖੋ ਕੋਈ।

## 63.

ਰਾਤੀਂ ਜਾਗੇਂ ਕਰੇਂ ਇਬਾਦਤ,
ਰਾਤੀਂ ਜਾਗਣ ਕੁੱਤੇ।
ਤੈਥੋਂ ਉੱਤੇ।
ਭੌਂਕਣ ਬੰਦ ਮੂਲ ਨਾ ਹੁੰਦੇ,
ਜਾ ਰੂੜੀ ਤੇ ਸੁੱਤੇ।
ਤੈਥੋਂ ਉੱਤੇ।
ਖਸਮ ਆਪਣੇ ਦਾ ਦਰ ਨਾ ਛੱਡਦੇ,
ਭਾਵੇਂ ਵੱਜਣ ਜੁੱਤੇ।
ਤੈਥੋਂ ਉੱਤੇ।
ਬੁਲ੍ਹੇ ਸ਼ਾਹ ਕੋਈ ਰਖਤ ਵਿਹਾਜ ਲੈ,
ਨਹੀਂ ਤੇ ਬਾਜ਼ੀ ਲੈ ਗਏ ਕੁੱਤੇ।
ਤੈਥੋਂ ਉੱਤੇ।

## 64.

ਰੋਜ਼ੇ ਹੱਜ ਨਿਮਾਜ਼ ਨੀ ਮਾਏ।
ਮੈਨੂੰ ਪੀਆ ਨੇ ਆਣ ਭੁਲਾਏ।
ਜਾਂ ਪੀਆ ਦੀਆਂ ਖ਼ਬਰਾਂ ਪਈਆਂ, ਮੰਤਕ ਨਹਿਵ ਸੱਭੇ ਭੁੱਲ ਗਈਆਂ,
ਉਸ ਅਨਹਦ-ਤਾਰ ਵਜਾਏ ਰੋਜ਼ੇ ਹੱਜ ਨਿਮਾਜ਼ ਨੀ ਮਾਏ,
ਜਾਂ ਪੀਆ ਮੇਰੇ ਘਰ ਆਇਆ, ਭੁੱਲ ਗਿਆ ਮੈਨੂੰ ਸ਼ਰ੍ਹਾ ਵਕਾਇਆ,
ਹਰ ਮੁਜ਼ਹਰ ਵਿਚ ਉਹਾ ਦਿਸਦਾ, ਅੰਦਰ ਬਾਹਰ ਜਲਵਾ ਜਿਸ ਦਾ।
ਲੋਕਾਂ ਖ਼ਬਰ ਨਾ ਕਾਏ, ਰੋਜ਼ੇ ਹੱਜ ਨਿਮਾਜ਼ ਨੀ ਮਾਏ।

## 65.

ਰਹੁ ਰਹੁ ਵੇ ਇਸ਼ਕਾ ਮਾਰਿਆ ਈ।
ਕਹੁ ਕਿਸ ਨੂੰ ਪਾਰ ਉਤਾਰਿਆ ਈ।
ਆਦਮ ਕਣਕੋਂ ਮਨ੍ਹਾ ਕਰਾਇਆ, ਆਪੇ ਮਗਰ ਸ਼ੈਤਾਨ ਦੁੜਾਇਆ,
ਕੱਢ ਬਹਿਸ਼ਤੋਂ ਜ਼ਮੀਨ ਰੁਲਾਇਆ, ਕੇਡ ਪਸਾਰ ਪਸਾਰਿਆ ਈ।
ਰਹੁ ਰਹੁ ਵੇ ਇਸ਼ਕਾ ਮਾਰਿਆ ਈ।

ਈਸਾ ਨੂੰ ਬਿਨ ਬਾਪ ਜੰਮਾਇਆ, ਨੂਹੇ ਪਰ ਤੂਫਾਨ ਮੰਗਾਇਆ,
ਨਾਲ ਪਿਓ ਦੇ ਪੁੱਤਰ ਲੜਾਇਆ, ਡੋਬ ਉਹਨਾਂ ਨੂੰ ਮਾਰਿਆ ਈ।
ਰਹੁ ਰਹੁ ਵੇ ਇਸ਼ਕਾ ਮਾਰਿਆ ਈ।
ਮੂਸੇ ਨੂੰ ਕੋਹ-ਤੂਰ ਚੜ੍ਹਾਇਓ, ਅਸਮਾਈਲ ਨੂੰ ਜ਼ਿਬਾਹ ਕਰਾਇਓ,
ਯੂਨਸ ਮੱਛੀ ਤੋਂ ਨਿਗਲਾਇਓ ਕੀ, ਉਹਨਾਂ ਨੂੰ ਰੁੱਤਬੇ ਚਾੜ੍ਹਿਆ ਈ।
ਰਹੁ ਰਹੁ ਵੇ ਇਸ਼ਕਾ ਮਾਰਿਆ ਈ।
ਖ੍ਵਾਬ ਜ਼ੁਲੈਖਾਂ ਨੂੰ ਦਿਖਲਾਇਓ, ਯੂਸਫ਼ ਖੂਹ ਦੇ ਵਿਚ ਪਵਾਇਓ,
ਭਾਈਆਂ ਨੂੰ ਇਲਜ਼ਾਮ ਦਿਵਾਇਓ, ਤਾਂ ਮਰਾਤਬ ਚਾੜ੍ਹਿਆ ਈ।
ਰਹੁ ਰਹੁ ਵੇ ਇਸ਼ਕਾ ਮਾਰਿਆ ਈ।
ਭੱਠ ਸੁਲੇਮਾਨ ਨੂੰ ਝੁਕਾਇਓ, ਇਬਰਾਹੀਮ ਚਿਖਾ ਵਿਚ ਪਾਇਓ,
ਸਾਬਰ ਦੇ ਤਨ ਕੀੜੇ ਪਾਇਓ, ਹੁਸਨ ਜ਼ਹਿਰ ਦੇ ਮਾਰਿਆ ਈ।
ਰਹੁ ਰਹੁ ਵੇ ਇਸ਼ਕਾ ਮਾਰਿਆ ਈ।
ਮਨਸੂਰ ਨੂੰ ਚਾ ਸੂਲੀ ਦਿੱਤਾ, ਰਾਹਬ ਦਾ ਕਢਵਾਇਓ ਪਿੱਤਾ,
ਜ਼ਕਰੀਆ ਸਿਰ ਕਲਵੱਤਰ ਕੀਤਾ, ਫੇਰ ਉਹਨਾਂ ਕੰਮ ਕੀ ਸਾਰਿਆਂ ਈ।
ਰਹੁ ਰਹੁ ਵੇ ਇਸ਼ਕਾ ਮਾਰਿਆ ਈ।
ਸ਼ਾਹ ਸਰਮਦ ਦਾ ਗਲਾ ਕਟਾਇਓ, ਸ਼ਮਸ ਤੇ ਜਾਂ ਸੁਖਨ ਅਲਾਇਓ,
ਕੁਮਰ ਯਾਜ਼ਨੀ ਆਪ ਕਹਾਇਓ, ਸਿਰ ਪੈਰੋਂ ਖੱਲ ਉਤਾਰਿਆ ਈ।
ਰਹੁ ਰਹੁ ਵੇ ਇਸ਼ਕਾ ਮਾਰਿਆ ਈ।
ਏਸ਼ ਇਸ਼ਕ ਦੇ ਬੜੇ ਅਡੰਬਰ, ਇਸ਼ਕ ਨਾ ਛਪਦਾ ਬਾਹਰ ਅੰਦਰ,
ਇਸ਼ਕ ਕੀਤਾ ਸ਼ਾਹ ਸਰਫ਼ ਕਲੰਦਰ, ਬਾਰਾਂ ਵਰ੍ਹੇ ਦਰਿਆ ਵਿਚ ਠਾਰਿਆ ਈ।
ਰਹੁ ਰਹੁ ਵੇ ਇਸ਼ਕਾ ਮਾਰਿਆ ਈ।
ਇਸ਼ਕ ਲੇਲਾ ਦੇ ਧੁੰਮਾਂ ਪਾਈਆਂ, ਤਾਂ ਮਜਨੂੰ ਨੇ ਅੱਖੀਆਂ ਲਾਈਆਂ,
ਉਹਨੂੰ ਧਾਰਾਂ ਇਸ਼ਕ ਚੁੰਘਾਈਆਂ, ਖੂਹੇ ਬਰਸ ਗੁਜ਼ਾਰਿਆ ਈ।
ਰਹੁ ਰਹੁ ਵੇ ਇਸ਼ਕਾ ਮਾਰਿਆ ਈ।
ਇਸ਼ਕ ਹੋਰੀਂ ਹੀਰ ਵੱਲ ਧਾਏ, ਤਾਂਹੀਏ ਰਾਂਝੇ ਕੰਨ ਪੜਵਾਏ,
ਸਾਹਿਬਾਂ ਨੂੰ ਜਦੋਂ ਵਿਆਹੁਣ ਆਏ, ਸਿਰ ਮਿਰਜ਼ੇ ਦਾ ਵਾਰਿਆ ਈ।
ਰਹੁ ਰਹੁ ਵੇ ਇਸ਼ਕਾ ਮਾਰਿਆ ਈ।
ਸੱਸੀ ਥਲਾਂ ਦੇ ਵਿਚ ਰੁਲਾਈ, ਸੋਹਣੀ ਕੱਚੇ ਘੜੇ ਰੁੜ੍ਹਾਈ,
ਰੋਡੇ ਪਿੱਛੇ ਗੱਲ ਗਵਾਈ, ਟੁਕੜੇ ਕਰ ਕਰ ਮਾਰਿਆ ਈ।
ਰਹੁ ਰਹੁ ਵੇ ਇਸ਼ਕਾ ਮਾਰਿਆ ਈ।
ਫੌਜਾਂ ਕਤਲ ਕਰਾਈਆਂ ਭਾਈਆਂ, ਮਸ਼ਕਾਂ ਚੂਹਿਆਂ ਤੋਂ ਕਟਵਾਈਆਂ,
ਡਿੱਠੀ ਕੁਦਰਤ ਤੇਰੀ ਸਾਈਆਂ, ਸਿਰ ਤੈਥੋਂ ਬਲਿਹਾਰਿਆ ਈ।
ਰਹੁ ਰਹੁ ਵੇ ਇਸ਼ਕਾ ਮਾਰਿਆ ਈ।
ਕੈਰੋਂ ਪਾਂਡੋ ਕਰਨ ਲੜਾਈਆਂ, ਅਠਾਰਾਂ ਖੂਹਣੀਆਂ ਤਦੋਂ ਖਪਾਈਆਂ,
ਮਾਰਨ ਭਾਈ ਸਕਿਆਂ ਭਾਈਆਂ, ਕੀ ਓਥੇ ਨਿਆਂ ਨਿਤਾਰਿਆ ਈ।

ਰਹੁ ਰਹੁ ਵੇ ਇਸ਼ਕਾ ਮਾਰਿਆ ਈ।
ਨਮਰੂਦ ਨੇ ਵੀ ਖ਼ੁਦਾ ਸਦਾਇਆ, ਉਸ ਨੇ ਰੱਬ ਨੂੰ ਤੀਰ ਚਲਾਇਆ,
ਮੱਛਰ ਤੋਂ ਨਮਰੂਦ ਮਰਵਾਇਆ, ਕਾਰੂੰ ਜ਼ਮੀਂ ਨਿਘਾਰਿਆ ਈ।
ਰਹੁ ਰਹੁ ਵੇ ਇਸ਼ਕਾ ਮਾਰਿਆ ਈ।
ਫਰਔਨ ਨੇ ਜਦੋਂ ਖ਼ੁਦਾ ਕਹਾਇਆ, ਨੀਲ ਨਦੀ ਦੇ ਵਿਚ ਆਇਆ,
ਓਸੇ ਨਾਲ ਅਸ਼ਟੰਡ ਜਗਾਇਆ, ਖ਼ੁਦੀਓਂ ਕਰ ਤਦ ਮਾਰਿਆ ਈ।
ਰਹੁ ਰਹੁ ਵੇ ਇਸ਼ਕਾ ਮਾਰਿਆ ਈ।
ਲੰਕਾ ਚੜ੍ਹ ਕੇ ਨਾਦ ਬਜਾਇਓ, ਲੰਕਾ ਰਾਮ ਕੋਲੋਂ ਲੁਟਵਾਇਓ,
ਹਰਨਾਕਸ਼ ਕਿੱਤਾ ਬਹਿਸ਼ਤ ਬਨਾਇਓ, ਉਹ ਵਿਚ ਦਰਵਾਜ਼ੇ ਮਾਰਿਆ ਈ।
ਰਹੁ ਰਹੁ ਵੇ ਇਸ਼ਕਾ ਮਾਰਿਆ ਈ।
ਸੀਤਾ ਦੈਂਹਸਰ ਲਈ ਬੇਚਾਰੀ, ਤਦ ਹਨੂਵੰਤ ਨੇ ਲੰਕਾ ਸਾੜੀ,
ਰਾਵਣ ਦੀ ਸਭ ਢਾਹ ਅਟਾਰੀ, ਓੜਕ ਰਾਵਣ ਮਾਰਿਆ ਈ।
ਰਹੁ ਰਹੁ ਵੇ ਇਸ਼ਕਾ ਮਾਰਿਆ ਈ।
ਗੋਪੀਆਂ ਨਾਲ ਕੀ ਚੱਜ ਕਮਾਇਆ, ਮੱਖਣ ਕਾਨ੍ਹ ਤੋਂ ਲੁਟਵਾਇਆ,
ਰਾਜੇ ਕੰਸ ਨੂੰ ਪਕੜ ਮੰਗਾਇਆ, ਬੋਦੀਉਂ ਪਕੜ ਪਛਾੜਿਆ ਈ।
ਰਹੁ ਰਹੁ ਵੇ ਇਸ਼ਕਾ ਮਾਰਿਆ ਈ।
ਆਪੇ ਚਾ ਇਮਾਮ ਬਣਾਇਆ, ਉਸ ਦੇ ਨਾਲ ਯਜ਼ੀਦ ਲੜਾਇਆ,
ਚੌਧੀਂ ਤਬਕੀਂ ਸ਼ੋਰ ਮਚਾਇਆ, ਸਿਰ ਨੇਜ਼ੇ 'ਤੇ ਚਾੜ੍ਹਿਆ ਈ।
ਰਹੁ ਰਹੁ ਵੇ ਇਸ਼ਕਾ ਮਾਰਿਆ ਈ।
ਮੁਗ਼ਲਾਂ ਜ਼ਹਿਰ ਪਿਆਲੇ ਪੀਤੇ, ਭੂਰੀਆਂ ਵਾਲੇ ਰਾਜੇ ਕੀਤੇ,
ਸਭ ਅਸ਼ਰਾਫ਼ ਫਿਰਨ ਚੁੱਪ ਕੀਤੇ, ਭਲਾ ਉਹਨਾਂ ਨੂੰ ਝਾੜਿਆ ਈ।
ਰਹੁ ਰਹੁ ਵੇ ਇਸ਼ਕਾ ਮਾਰਿਆ ਈ।
ਬੁਲ੍ਹਾ ਸ਼ਾਹ ਫਕੀਰ ਵਿਚਾਰਾ, ਕਰ ਕਰ ਚਲਿਆ ਕੂਚ ਨਗਾਰਾ,
ਰੋਸ਼ਨ ਜੱਗ ਵਿਚ ਨਾਮ ਹਮਾਰਾ, ਨੂਰੋਂ ਸਰਜ ਉਤਾਰਿਆ ਈ।
ਰਹੁ ਰਹੁ ਵੇ ਇਸ਼ਕਾ ਮਾਰਿਆ ਈ।
ਕਹੁ ਕਿਸ ਨੂੰ ਪਾਰ ਉਤਾਰਿਆ ਈ।

## 66.

ਰੈਣ ਗਈ ਲਟਕੇ ਸਭ ਤਾਰੇ।
ਅਬ ਤੋ ਜਾਗ ਮੁਸਾਫਰ ਪਿਆਰੇ।
ਆਵਾਗੌਣ ਸਰਾਈਂ ਡੇਰੇ, ਸਾਥ ਤਿਆਰ ਮੁਸਾਫਰ ਤੇਰੇ।
ਤੈਂ ਨਾ ਸੁਣਿਉ ਕੂਚ ਨਗਾਰੇ, ਅਬ ਤੋ ਜਾਗ ਮੁਸਾਫਰ ਪਿਆਰੇ।
ਕਰ ਲੈ ਅੱਜ ਕਰਨੀ ਦੇ ਬੇਰਾ, ਬਹੁੜ ਨਾ ਹੋਸੀ ਆਵਣ ਤੇਰਾ,
ਸਾਥੀ ਚੱਲੋ ਚੱਲ ਪੁਕਾਰੇ, ਅਬ ਤੋ ਜਾਗ ਮੁਸਾਫਰ ਪਿਆਰੇ।
ਕਿਆ ਸਰਧਨ ਕਿਆ ਨਿਰਧਨ ਪੌੜੇ, ਆਪਣੇ ਆਪਣੇ ਦੇਸ਼ ਕੋ ਦੌੜੇ,

ਲੱਧਾ ਨਾਮ ਲੈ ਲਿਓ ਸਭਾਰੇ, ਅਬ ਤੋ ਜਾਗ ਮੁਸਾਫਰ ਪਿਆਰੇ।
ਮੂਤੀ ਚੂਨੀ ਪਾਰਸ ਪਾਸੇ, ਪਾਸ ਸਮੁੰਦਰ ਮਰੋ ਪਿਆਸੇ,
ਖੋਲ੍ਹ ਅੱਖੀਂ ਉੱਠ ਬਹੁ ਭਿਕਾਰੇ, ਅਬ ਤੋ ਜਾਗ ਮੁਸਾਫਰ ਪਿਆਰੇ।
ਬੁਲ੍ਹਾ ਸ਼ੌਹ ਦੀ ਪੈਰੀਂ ਪੜੀਏ, ਗ਼ਫਲਤ ਛੋੜ ਕੁਝ ਹੀਲਾ ਕਰੀਏ।
ਮਿਰਗ ਜਤਨ ਬਿਨ ਖੇਤ ਉਜਾੜੇ, ਅਬ ਤੋ ਜਾਗ ਮੁਸਾਫਰ ਪਿਆਰੇ।
ਰੈਣ ਗਈ ਲਟਕੇ ਸਭ ਤਾਰੇ।
ਅਬ ਤੋ ਜਾਗ ਮੁਸਾਫਰ ਪਿਆਰੇ।

## ਪਾਠਾਂਤਰ ਨੰ. 66.

ਅਬ ਤੂੰ ਜਾਗ ਸੁਦਾਗਰ ਪਿਆਰੇ,
ਰੈਣ ਗਈ ਲੁੜਕੇ ਸਭ ਤਾਰੇ।
ਆਵਾਗਉਣ ਸਰਾਈਂ ਡੇਰੇ, ਸਭੇ ਤਿਆਰ ਮੁਸਾਫਰ ਤੇਰੇ।
ਅਜੇ ਨ ਸਣੇਂ ਤੈਂ ਕੂਚ ਨਗਾਰੇ।
ਕਰ ਲੈ ਅੱਜ ਕਰਨ ਦੀ ਵੇਰਾ, ਬਹੁੜ ਨਾ ਹੋਸੀ ਆਵਣ ਤੇਰਾ।
ਅਬ ਕਿਛੁ ਕਰਹੁ ਕਰਨ ਦੀ ਬਰੀਆ
ਅੰਤ ਕੀ ਬਾਰ ਸਭੀ ਮਤਿ ਹਿਰੀਆ
ਸਾਥ ਤੇਰਾ ਚਲ ਚਲਹਿ ਪੁਕਾਰੇ।
ਆਪੋ ਆਪਣੇ ਨਫੇ ਕਉ ਦਉਰੇ
ਕਿਆ ਸਰਧਨ ਕਿਆ ਨਿਰਧਨ ਬਉਰੇ
ਲਾਹਾ ਨਾਮ ਤੂੰ ਲੈ ਸੰਭਾਰੇ।
ਮੋਤੀ ਚੂਨੀ ਪਾਰਸ ਪਾਸੇ
ਪਾਸ ਸਮੁੰਦਰ ਮਰਹੁ ਪਿਆਸੇ
ਖੋਲ੍ਹ ਅੱਖੀਂ ਉਠ ਲੈ ਛਿਟਕਾਰੇ।
ਬੁਲ੍ਹਾ ਸ਼ਹੁ ਦੇ ਪੈਰੀਂ ਪਰੀਏ
ਗਫ਼ਲਤ ਛੋਡਿ ਕਿਛ ਹੀਲਾ ਕਰੀਏ
ਮ੍ਰਿਗ ਜਤਨ ਬਿਨ ਖੇਤ ਉਜਾੜੇ ਅਬ ਤੂੰ...

## 67.

ਸਾਡੇ ਵੱਲ ਮੁਖੜਾ ਮੋੜ,
ਵੇ ਪਿਆਰਿਆ,
ਸਾਡੇ ਵੱਲ ਮੁਖੜਾ ਮੋੜ।
ਆਪੇ ਲਾਈਆਂ ਕੁੰਡੀਆਂ ਤੈਂ, ਤੇ ਆਪ ਖਿੱਚਦਾ ਹੈਂ ਡੋਰ।
ਸਾਡੇ ਵੱਲ ਮੁਖੜਾ ਮੋੜ।
ਅਰਸ਼ ਕੁਰਸੀ ਤੇ ਬਾਂਗਾਂ ਮਿਲੀਆਂ, ਮੱਕੇ ਪੈ ਗਿਆ ਸ਼ੋਰ।
ਸਾਡੇ ਵੱਲ ਮੁਖੜਾ ਮੋੜ।
ਡੋਲੀ ਪਾ ਕੇ ਲੈ ਚੱਲੇ ਖੇੜੇ, ਨਾ ਕੁਝ ਉਜ਼ਰ ਨਾ ਜ਼ੋਰ।

ਸਾਡੇ ਵੱਲ ਮੁਖੜਾ ਮੋੜ।
ਜੇ ਮਾਏ ਤੈਨੂੰ ਖੇੜੇ ਪਿਆਰੇ, ਡੋਲੀ ਪਾ ਦੇਵੀਂ ਹੋਰ।
ਸਾਡੇ ਵੱਲ ਮੁਖੜਾ ਮੋੜ।
ਬੁਲ੍ਹਾ ਸ਼ੌਹ ਅਸਾਂ ਮਰਨਾ ਨਾਹੀਂ, ਵੇ ਮਰ ਗਿਆ ਕੋਈ ਹੋਰ।
ਸਾਡੇ ਵੱਲ ਮੁਖੜਾ ਮੋੜ।

## 68.

ਸਾਈਂ ਛਪ ਤਮਾਸ਼ੇ ਨੂੰ ਆਇਆ,
ਤੁਸੀਂ ਰਲ ਮਿਲ ਨਾਮ ਧਿਆਓ।
ਲਟਕ ਸਜਣ ਦੀ ਨਾਹੀਂ ਛਪਦੀ, ਸਾਰੀ ਖ਼ਲਕਤ ਸਿੱਕਦੀ ਤੱਪਦੀ,
ਤੁਸੀਂ ਦੂਰ ਨਾ ਢੂੰਡਣ ਜਾਓ, ਤੁਸੀਂ ਰਲ ਮਿਲ ਨਾਮ ਧਿਆਓ।
ਰਲ ਮਿਲ ਸਈਓ ਅਤਣ ਪਾਓ, ਇਕ ਬੰਨੇ ਵਿਚ ਜਾ ਸਮਾਓ,
ਨਾਲੇ ਗੀਤ ਸਜਣ ਦਾ ਗਾਓ, ਤੁਸੀਂ ਰਲ ਮਿਲ ਨਾਮ ਧਿਆਓ।
ਬੁਲ੍ਹਾ ਬਾਤ ਅਨੋਖੀ ਏਹਾ, ਨੱਚਣ ਲੱਗੀ ਤਾਂ ਘੁੰਗਟ ਕੇਹਾ,
ਤੁਸੀਂ ਪਰਦਾ ਅੱਖੀਂ ਥੀਂ ਲਾਹੋ, ਤੁਸੀਂ ਰਲ ਮਿਲ ਨਾਮ ਧਿਆਓ।

## 69.

ਸਾਨੂੰ ਆ ਮਿਲ ਯਾਰ ਪਿਆਰਿਆ।
ਦੂਰ ਦੂਰ ਅਸਾਥੋਂ ਗਿਉਂ, ਅਸਲਾਤੇ ਆ ਕੇ ਬਹਿ ਰਹਿਉਂ,
ਕੀ ਕਸਰ ਕਸੂਰ ਵਿਸਾਰਿਆ, ਸਾਨੂੰ ਆ ਮਿਲ ਯਾਰ ਪਿਆਰਿਆ।
ਮੇਰਾ ਇਕ ਅਨੋਖਾ ਯਾਰ ਹੈ, ਮੇਰਾ ਓਸੇ ਨਾਲ ਪਿਆਰ ਹੈ,
ਕਿਡੇ ਸਮਝੇਂ ਵੱਡ ਪਰਵਾਰਿਆ, ਸਾਨੂੰ ਆ ਮਿਲ ਯਾਰ ਪਿਆਰਿਆ।
ਜਦੋਂ ਆਪਣੀ ਆਪਣੀ ਪੈ ਗਈ, ਧੀ ਮਾਂ ਨੂੰ ਲੁੱਟ ਕੇ ਲੈ ਗਈ।
ਮੂੰਹ ਬਾਹਰਵੀਂ ਸਦੀ ਪਸਾਰਿਆ, ਸਾਨੂੰ ਆ ਮਿਲ ਯਾਰ ਪਿਆਰਿਆ।
ਦਰ ਖੁੱਲ੍ਹਾ ਹਸ਼ਰ ਅਜ਼ਾਬ ਦਾ, ਬੁਰਾ ਹਾਲ ਹੋਇਆ ਪੰਜਾਬ ਦਾ,
ਡਰ ਹਾਵੀਏ ਦੋਜ਼ਖ ਮਾਰਿਆ, ਸਾਨੂੰ ਆ ਮਿਲ ਯਾਰ ਪਿਆਰਿਆ।
ਬੁਲ੍ਹਾ ਸ਼ੌਹ ਮੇਰੇ ਘਰ ਆਵਸੀ, ਮੇਰੀ ਬਲਦੀ ਭਾ ਬੁਝਾਵਸੀ,
ਅਨਾਇਤ ਦਮਦਮ ਨਾਲ ਚਿਤਾਰਿਆ, ਸਾਨੂੰ ਆ ਮਿਲ ਯਾਰ ਪਿਆਰਿਆ।

## ਪਾਠਾਂਤਰ ਨੰ. 69.

ਸਾਨੂੰ ਆ ਮਿਲ ਯਾਰ ਪਿਆਰਿਆ!
ਦੂਰ ਦੂਰ ਅਸਾਥੋਂ ਰਹਿ ਗਇਉਂ
ਅਰਸ਼ ਤੇ ਆ ਕੇ ਬਹਿ ਰਹਿਉਂ
ਕੀ ਕਸਰ ਕਸੂਰ ਵਿਸਾਰਿਆ
ਸਾਨੂੰ ਆ ਮਿਲ ਯਾਰ ਪਿਆਰਿਆ!
ਮੇਰਾ ਇਕ ਅਨੋਖਾ ਯਾਰ ਏ

ਮੇਰਾ ਉਸਦੇ ਨਾਲ ਪਿਆਰੇ ਏ
ਕਦੀ ਆਵੀਂ ਦੋ ਪੁੜ ਵਾਲਿਆ
ਸਾਨੂੰ ਆ ਮਿਲ ਯਾਰ ਪਿਆਰਿਆ!
ਜਦ ਆਪਣੀ ਆਪਣੀ ਪੈ ਗਈ।
ਧੀ ਮਾਂ ਨੂੰ ਲੁੱਟ ਕੇ ਲੈ ਗਈ
ਮੂੰਹ ਬਾਰ੍ਹਵੀਂ ਸਦੀ ਪਸਾਰਿਆ
ਸਾਨੂੰ ਆ ਮਿਲ ਯਾਰ ਪਿਆਰਿਆ
ਦਰ ਖੁਲ੍ਹਾ ਹਸ਼ਰ ਅਜ਼ਾਬ ਦਾ
ਬੁਰਾ ਹਾਲ ਹੋਯਾ ਪੰਜਾਬ ਦਾ
ਵਿਚ ਹਾਵਿਆਂ ਦੋਜ਼ਖ਼ਾਂ ਮਾਰਿਆ
ਸਾਨੂੰ ਆ ਮਿਲ ਯਾਰ ਪਿਆਰਿਆ!
ਬੁਲ੍ਹਾ ਸ਼ਹੁ ਮੇਰੇ ਘਰਿ ਆਵਸੀ
ਮੇਰੀ ਬਲਦੀ ਭਾਹ ਬੁਝਾਵਸੀ
ਅਸਾਂ ਦਮ ਬਦਮ ਚਿਤਾਰਿਆ
ਸਾਨੂੰ ਆ ਮਿਲ ਯਾਰ ਪਿਆਰਿਆ!

## 70.

ਸਭ ਇਕੋ ਰੰਗ ਕਪਾਹੀਂ ਦਾ।
ਤਾਣੀ ਤਾਣਾ ਪੇਟਾ ਨਲੀਆਂ, ਪੀਠ ਨੜਾ ਤੇ ਛੱਬਾ ਛੱਲੀਆਂ,
ਆਪੋ ਆਪਣੇ ਨਾਮ ਜਿਤਾਵਣ, ਵੱਖੋ ਵੱਖੀ ਜਾਹੀਂ ਦਾ।
ਸਭ ਇਕੋ ਰੰਗ ਕਪਾਹੀਂ ਦਾ।
ਚੌਂਸੀ ਪੈਂਸੀ ਖੱਦਰ ਧੋਤਰ, ਮਲ ਮਲ ਖਾਸਾ ਇੱਕਾ ਸੂਤਰ,
ਪੂਣੀ ਵਿਚੋਂ ਬਾਹਰ ਆਵੇ, ਭਗਵਾ ਭੇਸ ਗੋਸਾਈਂ ਦਾ।
ਸਭ ਇਕੋ ਰੰਗ ਕਪਾਹੀਂ ਦਾ।
ਕੁੜੀਆਂ ਹੱਥੀਂ ਛਾਪਾਂ ਛੱਲੇ, ਆਪੋ ਆਪੇ ਨਾਮ ਸਵੱਲੇ,
ਸੱਭਾ ਹਿੱਕਾ ਚਾਂਦੀ ਆਖੇ, ਕਣਕਣ ਚੂੜਾ ਬਾਹੀਂ ਦਾ।
ਸਭ ਇਕੋ ਰੰਗ ਕਪਾਹੀਂ ਦਾ।
ਭੇਡਾਂ ਬੱਕਰੀਆਂ ਚਾਰਨ ਵਾਲਾ, ਊਠ ਮੱਝੀਆਂ ਦਾ ਕਰੇ ਸੰਭਾਲਾ,
ਰੂੜੀ ਉੱਤੇ ਗੱਦੋਂ ਚਾਰੇ, ਉਹ ਭੀ ਵਾਗੀ ਗਾਈਂ ਦਾ।
ਸਭ ਇਕੋ ਰੰਗ ਕਪਾਹੀਂ ਦਾ।
ਬੁਲ੍ਹਾ ਸ਼ੌਹ ਦੀ ਜ਼ਾਤ ਕੀ ਪੁੱਛਨੈਂ, ਸ਼ਾਕਰ ਹੋ ਰਜ਼ਾਈਂ ਦਾ।
ਜੇ ਤੂੰ ਲੋਚੇਂ ਬਾਗ ਬਹਾਰਾਂ, ਚਾਕਰ ਰਹੁ ਅਰਾਈਂ ਦਾ।
ਸਭ ਇਕੋ ਰੰਗ ਕਪਾਹੀਂ ਦਾ।

## 71.

ਸੱਜਣਾਂ ਦੇ ਵਿਛੋੜੇ ਕੋਲੋਂ ਤਨ ਦਾ ਲਹੂ ਛਾਣੀਦਾ।

ਦੁੱਖਾਂ ਸੁੱਖਾਂ ਕੀਤਾ ਏਕਾ, ਨਾ ਕੋਈ ਸਹੁਰਾ ਨਾ ਕੋਈ ਪੇਕਾ,
ਦਰਦ ਵਿਹੂਣੀ ਪਈ ਦਰ ਤੇਰੇ, ਤੂੰ ਹੈਂ ਦਰਦ ਰੰਜਾਣੀ ਦਾ।
ਸੱਜਣਾਂ ਦੇ ਵਿਛੋੜੇ ਕੋਲੋਂ ਤਨ ਦਾ ਲਹੂ ਛਾਣੀਦਾ।
ਕੱਢ ਕਲੇਜਾ ਕਰਨੀ ਆਂ ਬੇਰੇ, ਇਹ ਭੀ ਨਹੀਂ ਹੈ ਲਾਇਕ ਤੇਰੇ,
ਹੋਰ ਤੋਫ਼ੀਕ ਨਹੀਂ ਵਿਚ ਮੇਰੇ, ਪੀਉ ਕਟੋਰਾ ਪਾਣੀ ਦਾ।
ਸੱਜਣਾਂ ਦੇ ਵਿਛੋੜੇ ਕੋਲੋਂ, ਤਨ ਦਾ ਲਹੂ ਛਾਣੀਦਾ।
ਹੁਣ ਕਿਉਂ ਰੋਂਦੇ ਨੈਣ ਨਿਰਾਸੇ, ਆਪੇ ਓੜਕ ਫਾਹੀ ਫਾਸੇ।
ਹੁਣ ਤਾਂ ਛੁੱਟਣ ਔਖਾ ਹੋਇਆ, ਚਾਰਾ ਨਹੀਂ ਨਿਮਾਣੀ ਦਾ।
ਸੱਜਣਾਂ ਦੇ ਵਿਛੋੜੇ ਕੋਲੋਂ ਤਨ ਦਾ ਲਹੂ ਛਾਣੀਦਾ।
ਬੁਲ੍ਹਾ ਸ਼ੌਹ ਪਿਆ ਹੁਣ ਗੱਜੇ, ਇਸ਼ਕ ਦਮਾਮੇ ਸਿਰ ਤੇ ਵੱਜੇ,
ਚਾਰ ਦਿਹਾੜੇ ਗੋਇਲ ਵਾਸਾ, ਓੜਕ ਕੂਚ ਨੱਕਾਰੇ ਦਾ।
ਸੱਜਣਾਂ ਦੇ ਵਿਛੋੜੇ ਕੋਲੋਂ ਤਨ ਦਾ ਲਹੂ ਛਾਣੀਦਾ।

## 72.

ਸਦਾ ਮੈਂ ਸਾਹਵਰਿਆਂ ਘਰ ਜਾਣਾ, ਨੀ ਮਿਲ ਲਓ ਸਹੇਲੜੀਓ।
ਤੁਸਾਂ ਵੀ ਹੋਸੀ ਅੱਲਾ ਭਾਣਾ, ਨੀ ਮਿਲ ਲਓ ਸਹੇਲੜੀਓ।
ਰੰਗ ਬਰੰਗੀ ਸੂਲ ਉਪੱਠੇ ਚੰਬੜ ਜਾਵਣ ਮੈਨੂੰ।
ਦੁੱਖ ਅਗਲੇ ਮੈਂ ਨਾਲ ਲੈ ਜਾਵਾਂ ਪਿਛਲੇ ਸੌਂਪਾਂ ਕਿਹਨੂੰ।
ਇਕ ਵਿਛੋੜਾ ਸਈਆਂ ਦਾ ਜਿਉਂ ਡਾਰੋਂ ਕੂੰਜ ਵਿਛੁੰਨੀ।
ਮਾਪਿਆਂ ਮੈਨੂੰ ਇਹ ਕੁਝ ਦਿੱਤਾ ਇਕ ਚੋਲੀ ਇਕ ਚੁੰਨੀ।
ਦਾਜ ਇਨ੍ਹਾਂ ਦਾ ਵੇਖ ਕੇ ਹੁਣ ਮੈਂ ਹੰਝੂ ਭਰ ਭਰ ਰੁੰਨੀ।
ਸੱਸ ਨਨਾਣਾਂ ਦੇਵਣ ਤਾਹਨੇ ਮੁਸ਼ਕਲ ਭਾਰੀ ਪੁੰਨੀ।
ਬੁਲ੍ਹਾ ਸ਼ੌਹ ਸੱਤਾਰ ਸੁਣੀਂਦਾ ਇਕ ਵੇਲਾ ਟਲ ਜਾਵੇ।
ਅਦਲ ਕਰੇ ਤਾਂ ਜਾਹ ਨਾ ਕਾਈ ਫਜ਼ਲੋਂ ਬਖਰਾ ਪਾਵੇ।
ਸਦਾ ਮੈਂ ਸਾਹਵਰਿਆਂ ਘਰ ਜਾਣਾ, ਨੀ ਮਿਲ ਲਓ ਸਹੇਲੜੀਓ।
ਤੁਸਾਂ ਭੀ ਹੋਸੀ ਅੱਲਾ ਭਾਣਾ, ਨੀ ਮਿਲ ਲਓ ਸਹੇਲੜੀਓ।

## 73.

ਸੁਨੋ ਤੁਮ ਇਸ਼ਕ ਕੀ ਬਾਜ਼ੀ, ਮਲਾਇਕ ਹੋਂ ਕਹਾਂ ਰਾਜ਼ੀ,
ਯਹਾਂ ਬਿਰਹੋਂ ਪਰ ਹੈਗਾ ਜੀ, ਵੇਖਾਂ ਫਿਰ ਕੌਣ ਹਾਰੇਗਾ।
ਸਾਜਨ ਕੀ ਭਾਲ ਹੁਣ ਹੋਈ, ਮੈਂ ਲਹੂ ਨੈਣ ਭਰ ਰੋਈ,
ਨੱਚੇ ਹਮ ਲਾਹ ਕਰ ਲੋਈ, ਹੈਰਤ ਕੇ ਪੱਥਰ ਮਾਰੇਗਾ।
ਮਹੂਰਤ ਪੂਛ ਕਰ ਜਾਊਂ, ਸਾਜਨ ਕਾ ਦੇਖਨੇ ਪਾਊਂ।
ਉਸੇ ਮੈਂ ਲੇ ਗਲੇ ਲਾਊਂ, ਨਹੀਂ ਫਿਰ ਖ਼ੁਦ ਗੁਜ਼ਾਰੇਗਾ।
ਇਸ਼ਕ ਕੀ ਤੇਗ਼ ਸੇ ਮੂਈ, ਨਹੀਂ ਵੋਹ ਜ਼ਾਤ ਕੀ ਦੂਈ,
ਔਰ ਪੀਆ ਪੀਆ ਕਰ ਮੂਈ, ਮੋਇਆਂ ਫਿਰ ਰੂਹ ਚਿਤਾਰੇਗਾ।

ਸਾਜਨ ਕੀ ਭਾਲ ਸਰ ਦੀਆ, ਲਹੂ ਮਧ ਅਪਨਾ ਪੀਆ,
ਕਫ਼ਨ ਬਾਹੋਂ ਸੇ ਸੀ ਲੀਆ, ਲਹਦ ਮੇਂ ਪਾ ਉਤਾਰੇਗਾ।
ਬੁਲ੍ਹਾ ਸ਼ੌਹ ਇਸ਼ਕ ਹੈ ਤੇਰਾ, ਉਸੀ ਨੇ ਜੀ ਲੀਆ ਮੇਰਾ,
ਮੇਰੇ ਘਰ ਬਾਰ ਕਰ ਫੇਰਾ, ਵੇਖਾਂ ਸਿਰ ਕੌਣ ਵਾਰੇਗਾ।

## 74.

ਸੇ ਵਣਜਾਰੇ ਆਏ ਨੀ ਮਾਏ ਸੇ ਵਣਜਾਰੇ ਆਏ।
ਲਾਲਾਂ ਦਾ ਉਹ ਵਣਜ ਕਰੇਂਦੇ ਹੋਕਾ ਆਖ ਸੁਣਾਏ।
ਲਾਲ ਨੇ ਗਹਿਣੇ ਸੋਨੇ ਸਾਥੀ ਮਾਏ ਨਾਲ ਲੈ ਜਾਵਾਂ।
ਸੁਣਿਆ ਹੋਕਾ ਮੈਂ ਦਿਲ ਗੁਜ਼ਰੀ ਮੈਂ ਭੀ ਲਾਲ ਲਿਆਵਾਂ,
ਇਕ ਨਾ ਇਕ ਕੰਨਾਂ ਵਿਚ ਪਾ ਕੇ ਲੋਕਾਂ ਨੂੰ ਦਿਖਲਾਵਾਂ,
ਲੋਕ ਜਾਨਣ ਇਹ ਲਾਲਾਂ ਵਾਲੇ ਲਈਆਂ ਮੈਂ ਭਰਮਾਏ,
ਸੇ ਵਣਜਾਰੇ ਆਏ ਨੀ ਮਾਏ ਸੇ ਵਣਜਾਰੇ ਆਏ।
ਓੜਕ ਜਾ ਖਲੋਤੀ ਉਹਨਾਂ ਤੇ ਮੈਂ ਮਨੋਂ ਸਧਰਾਈਆਂ,
ਭਾਈ ਵੇ ਲਾਲਾਂ ਵਾਲਿਓ ਮੈਂ ਵੀ ਲਾਲ ਲੇਵਣ ਨੂੰ ਆਈਆਂ,
ਉਹਨਾਂ ਭਰੇ ਸੰਦੂਕ ਵਿਖਾਲੇ ਮੈਨੂੰ ਰੀਝਾਂ ਆਈਆਂ,
ਵੇਖੋ ਲਾਲ ਸੁਹਾਨੇ ਸਾਰੇ ਇਕ ਤੋਂ ਇਕ ਸਵਾਏ।
ਸੇ ਵਣਜਾਰੇ ਆਏ ਨੀ ਮਾਏ ਸੇ ਵਣਜਾਰੇ ਆਏ।
ਭਾਈ ਵੇ ਲਾਲਾਂ ਵਾਲਿਆ ਵੀਰਾ ਇਨ੍ਹਾਂ ਦਾ ਮੁੱਲ ਦਸਾਈਂ,
ਜੇ ਤੂੰ ਆਈ ਹੈਂ ਲਾਲ ਖਰੀਦਣ ਧੜ ਤੋਂ ਸੀਸ ਲੁਹਾਈਂ,
ਡਮ੍ਹ ਕਦੀ ਸੂਈ ਦਾ ਨਾ ਸਹਿਆ ਸਿਰ ਕਿਥੋਂ ਦਿੱਤਾ ਜਾਈ,
ਲਾਜ਼ਮ ਹੋ ਕੇ ਮੁੜ ਘਰ ਆਈ ਪੁੱਛਣ ਗਵਾਂਢੀ ਆਏ।
ਸੇ ਵਣਜਾਰੇ ਆਏ ਨੀ ਮਾਏ ਸੇ ਵਣਜਾਰੇ ਆਏ।
ਤੂੰ ਜੁ ਗਈ ਸੈਂ ਲਾਲ ਖਰੀਦਣ ਉੱਚੀ ਅੱਡੀ ਚਾਈ ਨੀ,
ਕਿਹੜਾ ਮੁਹਰਾ ਓਥੋਂ ਰੰਨੇ ਤੂੰ ਲੈ ਕੇ ਘਰ ਆਈ ਨੀ,
ਲਾਲ ਸੀ ਭਾਰੇ ਮੈਂ ਸਾਂ ਹਲਕੀ ਖਾਲੀ ਕੰਨੀ ਸਾਈ ਨੀ।
ਭਾਰਾ ਲਾਲ ਅਨਮੁੱਲਾ ਓਥੋਂ ਮੈਥੋਂ ਚੁੱਕਿਆ ਨਾ ਜਾਏ।
ਸੇ ਵਣਜਾਰੇ ਆਏ ਨੀ ਮਾਏ ਸੇ ਵਣਜਾਰੇ ਆਏ।
ਕੱਚੀ ਕੱਚ ਵਿਹਾਜਣ ਜਾਣਾ ਲਾਲ ਵਿਹਾਜਣ ਚੱਲੀ,
ਪੱਲੇ ਖਰਚ ਨਾ ਸਾਖ ਨਾ ਕਾਈ ਹੱਥੋਂ ਹਾਰਨ ਚੱਲੀ,
ਮੈਂ ਮੋਟੀ ਮੁਸ਼ਟੰਡੀ ਦਿੱਸਾਂ ਲਾਲ ਨੂੰ ਚਾਰਨ ਚੱਲੀ,
ਜਿਸ ਸ਼ਾਹ ਨੇ ਮੁੱਲ ਲੈ ਕੇ ਦੇਣਾ ਸੋ ਸ਼ਾਹ ਮੂੰਹ ਨਾ ਲਾਏ।
ਸੇ ਵਣਜਾਰੇ ਆਏ ਨੀ ਮਾਏ ਸੇ ਵਣਜਾਰੇ ਆਏ।
ਗਲੀਆਂ ਦੇ ਵਿਚ ਫਿਰੇਂ ਦੀਵਾਨੀ ਨੀ ਕੁੜੀਏ ਮੁਟਿਆਰੇ,
ਲਾਲ ਚੁਗੇਂਦੀ ਨਾਜ਼ਕ ਹੋਈ ਇਹ ਗੱਲ ਕੌਣ ਨਿਤਾਰੇ,

ਜਾਂ ਮੈਂ ਮੁੱਲ ਓਨ੍ਹਾਂ ਨੂੰ ਪੁੱਛਿਆ ਮੁੱਲ ਕਰਨ ਉਹ ਭਾਰੇ,
ਡਮ੍ਹ ਸੁਈ ਦਾ ਕਦੇ ਨਾ ਖਾਧਾ ਉਹ ਆਖਣ ਸਿਰ ਵਾਰੇ,
ਜਿਹੜੀਆਂ ਗਈਆਂ ਲਾਲ ਵਿਹਾਜਣ ਉਹਨਾਂ ਸੀਸ ਲੁਹਾਏ।
ਸੇ ਵਣਜਾਰੇ ਆਏ ਨੀ ਮਾਏ ਸੇ ਵਣਜਾਰੇ ਆਏ।
ਲਾਲਾਂ ਦਾ ਉਹ ਵਣਜ ਕਰੇਂਦੇ ਹੋਕਾ ਆਖ ਸੁਣਾਂਏ।

## 75.

ਸਈਓ ਹੁਣ ਮੈਂ ਸਾਜਨ ਪਾਇਓ ਨੀ।
ਹਰਿ ਹਰ ਦੇ ਵਿਚ ਸਮਾਇਓ ਨੀ।

ਅਨਾਅਹਦ ਦਾ ਗੀਤ ਸੁਣਾਇਉ,
ਅਨਾਅਹਿਮਦ ਹੂੰ ਫਿਰ ਫ਼ਰਮਾਇਉ,
ਅਨਾਅਰਥ ਬੇ ਐਨ ਬਤਾਇਉ,
ਫ਼ਿਰ ਨਾਮ ਰਸੂਲ ਧਰਾਇਉ ਈ।
ਸਈਓ ਹੁਣ ਮੈਂ ਸਾਜਨ ਪਾਇਉ ਈ।
ਫਸੁਮਾਵਜਉਲ ਅੱਲ ਨੂਰ ਤੇਰਾ,
ਹਰ ਹਰ ਕੇ ਬੀਚ ਜ਼ਹੂਰ ਤੇਰਾ,
ਹੈ ਅਲਇਨਸਾਨ ਮਜ਼ਕੂਰ ਤੇਰਾ,
ਏਥੇ ਆਪਣਾ ਸਿਰ ਲੋਕਾਇਉ ਈ।
ਸਈਓ ਹੁਣ ਮੈਂ ਸਾਜਨ ਪਾਇਉ ਈ।
ਤੂੰ ਆਇਉਂ ਤੇ ਮੈਂ ਨਾ ਆਈ,
ਗੰਜ ਮਖ਼ਫ਼ੀ ਦੀ ਤੈਂ ਮੁਰਲੀ ਬਜਾਈ।
ਆਖ ਅਲੱਸਤ ਗਵਾਹੀ ਚਾਹੀ,
ਓਥੇ ਕਾਲੂਬਲਾ ਸੁਣਾਇਉ ਈ।
ਸਈਓ ਹੁਣ ਮੈਂ ਸਾਜਨ ਪਾਇਉ ਈ।
ਪਰਗਟ ਹੋ ਕਰ ਨੂਰ ਸਦਾਇਉ,
ਅਹਿਮਦ ਤੋਂ ਮੌਜੂਦ ਕਰਾਇਉ,
ਨਾਬੂਦੋਂ ਕਰ ਬੂਦ ਦਿਖਲਾਇਉ,
ਫ਼ੁਨਫ਼ਖ਼ਤੋਫ਼ੀਏ ਸੁਣਾਇਉ ਈ।
ਸਈਓ ਹੁਣ ਮੈਂ ਸਾਜਨ ਪਾਇਉ ਈ।
ਨਾਹਨੁਅਕਰਬ ਲਿਖ ਦਿੱਤੋਈ,
ਹੁਵਾਮਾਕੁਮ ਸਬਕ ਦਿੱਤੋਈ,
ਵਫ਼ੀਅਨਫ਼ੋਸੇਕੁਮ ਹੁਕਮ ਕੀਤੋਈ,
ਫਿਰ ਕੇਹਾ ਘੁੰਗਟ ਪਾਇਉ ਈ।
ਸਈਓ ਹੁਣ ਮੈਂ ਸਾਜਨ ਪਾਇਉ ਈ।
ਭਰ ਕੇ ਵੱਹਦਤ ਜਾਮ ਪਿਲਾਇਉ,

ਮਨਸੂਰੇ ਨੂੰ ਮਸਤ ਕਰਾਇਓ,
ਉਸ ਤੋਂ ਅਨੁਲਹੱਕ ਆਪ ਕਹਾਇਓ,
ਫਿਰ ਸੂਲੀ ਪਕੜ ਚੜ੍ਹਾਇਓ ਈ।
ਸਈਓ ਹੁਣ ਮੈਂ ਸਾਜਨ ਪਾਇਓ ਈ।
ਘੁੰਗਟ ਖੋਲ੍ਹ ਜਮਾਲ ਵਿਖਾਇਆ,
ਸ਼ੈਖ਼ ਜੁੰਨੈਦ ਕਮਾਲ ਸਦਾਇਆ,
ਲੈਸਾਫ਼ੀਜੰਨਤੀ ਹਾਲ ਬਣਾਇਆ,
ਅਸ਼ਰਫ ਇਨਸਾਨ ਬਣਾਇਓ ਈ।
ਸਈਓ ਹੁਣ ਮੈਂ ਸਾਜਨ ਪਾਇਓ ਈ।
ਵਲਕਦਕਰਮਨਾ ਯਾਦ ਕਰਾਇਓ,
ਲਾਇੱਲਾਹਾ ਦਾ ਪਰਦਾ ਲਾਹਿਓ,
ਇੱਲਅੱਲਾਹੂ ਕਹੋ ਝਾਤੀ ਪਾਇਓ,
ਫਿਰ ਭੁੱਲਾ ਨਾਮ ਧਰਾਇਓ ਈ।
ਸਈਓ ਹੁਣ ਮੈਂ ਸਾਜਨ ਪਾਇਓ ਈ।
ਹਰਿ ਹਰ ਦੇ ਵਿਚ ਸਮਾਇਓ ਈ।

## 76.

ਇਸ਼ਕ ਦੀ ਨਵੀਉਂ ਨਵੀਂ ਬਹਾਰ।
ਜਾਂ ਮੈਂ ਸਬਕ ਇਸ਼ਕ ਦਾ ਪੜ੍ਹਿਆ, ਮਸਜਦ ਕੋਲੋਂ ਜੀਉੜਾ ਡਰਿਆ,
ਡੇਰੇ ਜਾ ਠਾਕਰ ਦੇ ਵੜਿਆ, ਜਿਥੇ ਵੱਜਦੇ ਨਾਦ ਹਜ਼ਾਰ।
ਇਸ਼ਕ ਦੀ ਨਵੀਉਂ ਨਵੀਂ ਬਹਾਰ।
ਜਾਂ ਮੈਂ ਰਮਜ਼ ਇਸ਼ਕ ਦੀ ਪਾਈ, ਮੈਨਾ ਤੋਤਾ ਮਾਰ ਗਵਾਈ,
ਅੰਦਰ ਬਾਹਰ ਹੋਈ ਸਫ਼ਾਈ, ਜਿਤਵੱਲ ਵੇਖਾਂ ਯਾਰੋ ਯਾਰ।
ਇਸ਼ਕ ਦੀ ਨਵੀਉਂ ਨਵੀਂ ਬਹਾਰ।
ਹੀਰ ਰਾਂਝੇ ਦੇ ਹੋ ਗਏ ਮੇਲੇ, ਭੁੱਲੀ ਹੀਰ ਢੂੰਡੇਂਦੀ ਬੇਲੇ।
ਰਾਂਝਾ ਯਾਰ ਬੁੱਕਲ ਵਿਚ ਖੇਲੇ, ਮੈਨੂੰ ਸੁਧ ਰਹੀ ਨਾ ਸਾਰ।
ਇਸ਼ਕ ਦੀ ਨਵੀਉਂ ਨਵੀਂ ਬਹਾਰ।
ਬੇਦ ਕੁਰਾਨਾਂ ਪੜ੍ਹ ਪੜ੍ਹ ਥੱਕੇ, ਸੱਜਦੇ ਕਰਦਿਆਂ ਘੱਸ ਗਏ ਮੱਥੇ,
ਨਾ ਰੱਬ ਤੀਰਥ ਨਾ ਰੱਬ ਮੱਕੇ, ਜਿਸ ਪਾਯਾ ਤਿਸ ਨੂਰ ਅਨਵਾਰ।
ਇਸ਼ਕ ਦੀ ਨਵੀਉਂ ਨਵੀਂ ਬਹਾਰ।
ਫੂਕ ਮੁਸੱਲਾ ਭੰਨ ਸੁੱਟ ਲੋਟਾ, ਨਾ ਫੜ ਤਸਬੀ ਆਸਾ ਸੋਟਾ,
ਆਸ਼ਕ ਕਹਿੰਦੇ ਦੇ ਦੇ ਹੋਕਾ, ਤਰਕ ਹਲਾਲੋਂ ਖਾਹ ਮੁਰਦਾਰ।
ਇਸ਼ਕ ਦੀ ਨਵੀਉਂ ਨਵੀਂ ਬਹਾਰ।
ਉਮਰ ਗਵਾਈ ਵਿਚ ਮਸੀਤੀ, ਅੰਦਰ ਭਰਿਆ ਨਾਲ ਪਲੀਤੀ,
ਕਦੇ ਨਮਾਜ਼ ਤੌਹੀਦ ਨਾ ਕੀਤੀ, ਹੁਣ ਕੀ ਕਰਨਾ ਏਂ ਸ਼ੋਰ ਪੁਕਾਰ।

ਇਸ਼ਕ ਦੀ ਨਵੀਉਂ ਨਵੀਂ ਬਹਾਰ।
ਇਸ਼ਕ ਭੁਲਾਇਆ ਸਜਦਾ ਤੇਰਾ, ਹੁਣ ਕਿਉਂ ਐਵੇਂ ਪਾਵੇਂ ਝੇੜਾ,
ਬੁਲ੍ਹਾ ਹੁੰਦਾ ਚੁਧ ਬਖੇਰਾ, ਇਸ਼ਕ ਕਰੇਂਦਾ ਮਾਰੋ ਮਾਰ।
ਇਸ਼ਕ ਦੀ ਨਵੀਉਂ ਨਵੀਂ ਬਹਾਰ।

## 77.

ਇਸ਼ਕ ਹਕੀਕੀ ਨੇ ਮੁੱਠੀ ਕੁੜੇ,
ਮੈਨੂੰ ਦੱਸੋ ਪੀਆ ਦਾ ਦੇਸ।
ਮਾਪਿਆਂ ਦੇ ਘਰ ਬਾਲ ਇਵਾਣੀ, ਪੀਤ ਲਗਾ ਕੇ ਲੁੱਟੀ ਕੁੜੇ,
ਮੈਨੂੰ ਦੱਸੋ ਪੀਆ ਦਾ ਦੇਸ।
ਮਨਤਕ ਮਅਨੇ ਕੰਨਜ਼ ਕਦੂਰੀ, ਮੈਂ ਪੜ੍ਹ ਪੜ੍ਹ ਇਲਮ ਵਗੁੱਚੀ ਕੁੜੇ,
ਮੈਨੂੰ ਦੱਸੋ ਪੀਆ ਦਾ ਦੇਸ।
ਨਮਾਜ਼ ਰੋਜ਼ਾ ਓਹਨਾਂ ਦੀ ਕਰਨਾ, ਜਿਨ੍ਹਾਂ ਪ੍ਰੇਮ ਸੁਰਾਹੀ ਲੁੱਟੀ ਕੁੜੇ,
ਮੈਨੂੰ ਦੱਸੋ ਪੀਆ ਦਾ ਦੇਸ।
ਬੁਲ੍ਹਾ ਸ਼ੌਹ ਦੀ ਮਜਲਸ ਬਹਿ ਕੇ, ਸਭ ਕਰਨੀ ਮੇਰੀ ਛੁੱਟੀ ਕੁੜੇ,
ਮੈਨੂੰ ਦੱਸੋ ਪੀਆ ਦਾ ਦੇਸ।

## 78.

ਇਸ਼ਕ ਅਸਾਂ ਨਾਲ ਕੇਹੀ ਕੀਤੀ ਲੋਕ ਮਰੇਂਦੇ ਤਅਨੇ।
ਦਿਲ ਦੇ ਵੇਦਨ ਕੋਈ ਨਾ ਜਾਣੇ, ਅੰਦਰ ਦੇਸ ਬਗਾਨੇ।
ਜਿਸ ਨੂੰ ਚਾਟ ਅਮਰ ਦੀ ਹੋਵੇ ਸੋਈ ਅਮਰ ਪਛਾਣੇ।
ਏਸ ਇਸ਼ਕ ਦੀ ਔਖੀ ਘਾਟੀ ਜੋ ਚੜ੍ਹਿਆ ਸੋ ਜਾਣੇ।
ਇਸ਼ਕ ਅਸਾਂ ਨਾਲ ਕੇਹੀ ਕੀਤੀ ਲੋਕ ਮਰੇਂਦੇ ਤਅਨੇ।
ਆਤਸ਼ ਇਸ਼ਕ ਫ਼ਰਾਕ ਤੇਰੇ ਦਿਲ ਦੀ ਪਲ ਵਿਚ ਸਾੜ ਵਿਖਾਈਆ,
ਏਸ ਇਸ਼ਕ ਦੇ ਸਾੜੇ ਕੋਲੋਂ ਜਗ ਵਿਚ ਦਿਆਂ ਦੁਹਾਈਆਂ,
ਜਿਸ ਤਨ ਲੱਗੇ ਸੋ ਤਨ ਜਾਣੇ ਦੂਜਾ ਕੋਈ ਨਾ ਜਾਣੇ।
ਇਸ਼ਕ ਅਸਾਂ ਨਾਲ ਕੇਹੀ ਕੀਤੀ ਲੋਕ ਮਰੇਂਦੇ ਤਅਨੇ।
ਇਸ਼ਕ ਕਸਾਈ ਨੇ ਜੇਹੀ ਕੀਤੀ ਰਹਿ ਗਈ ਖ਼ਬਰ ਨਾ ਕਾਈ,
ਇਸ਼ਕ ਚਵਾਤੀ ਲਾਈ ਛਾਤੀ ਫੇਰ ਨਾ ਝਾਤੀ ਪਾਈ,
ਮਾਪਿਆਂ ਕੋਲੋਂ ਛੁਪ ਛੁਪ ਰੋਵਾਂ ਕਰ ਕਰ ਲੱਖ ਬਹਾਨੇ।
ਇਸ਼ਕ ਅਸਾਂ ਨਾਲ ਕੇਹੀ ਕੀਤੀ ਲੋਕ ਮਰੇਂਦੇ ਤਅਨੇ।
ਹਿਜਰ ਤੇਰੇ ਨੇ ਝੱਲੀ ਕਰਕੇ ਕਮਲੀ ਨਾਮ ਧਰਾਇਆ,
ਸੁਮੁਨ ਬੁਕਮਨੁ ਵ ਉਮਯੁਨ ਹੋ ਕੇ ਆਪਣਾ ਵਕਤ ਲੰਘਾਇਆ,
ਕਰ ਹੁਣ ਨਜ਼ਰ ਕਰਮ ਦੀ ਸਾਈਆਂ ਨਾ ਕਰ ਜ਼ੋਰ ਧਿਙਾਣੇ।
ਇਸ਼ਕ ਅਸਾਂ ਨਾਲ ਜੇਹੀ ਕੀਤੀ ਲੋਕ ਮਰੇਂਦੇ ਤਅਨੇ।
ਹੱਸ ਬੁਲਾਵਾਂ ਤੇਰਾ ਜਾਨੀ ਯਾਦ ਕਰਾਂ ਹਰ ਵੇਲੇ।

ਪੱਲ ਪੱਲ ਦੇ ਵਿਚ ਦਰਦ ਜੁਦਾਈ ਤੇਰਾ ਸ਼ਾਮ ਸਵੇਲੇ,
ਰੋ ਰੋ ਯਾਦ ਕਰਾਂ ਦਿਨ ਰਾਤੀਂ, ਪਿਛਲੇ ਵਕਤ ਵਿਹਾਣੇ।
ਇਸ਼ਕ ਅਸਾਂ ਨਾਲ ਜੇਹੀ ਕੀਤੀ ਲੋਕ ਮਰੇਂਦੇ ਤਅਨੇ।
ਇਸ਼ਕ ਤੇਰਾ ਦਰਕਾਰ ਅਸਾਂ ਨੂੰ ਹਰ ਵੇਲੇ ਹਰ ਹੀਲੇ,
ਪਾਕ ਰਸੂਲ ਮੁਹੰਮਦ ਸਾਹਿਬ ਮੇਰੇ ਖਾਸ ਵਸੀਲੇ,
ਬੁਲ੍ਹੇ ਸ਼ਾਹ ਜੇ ਮਿਲੇ ਪਿਆਰਾ ਲੱਖ ਕਰਾਂ ਸ਼ੁਕਰਾਨੇ।
ਇਸ਼ਕ ਅਸਾਂ ਨਾਲ ਜੇਹੀ ਕੀਤੀ ਲੋਕ ਮਰੇਂਦੇ ਤਅਨੇ।

## 79.

ਇਲਮੋਂ ਬਸ ਕਰੀਂ ਓ ਯਾਰ।
ਇਲਮ ਨਾ ਆਵੇ ਵਿਚ ਸ਼ੁਮਾਰ, ਇਕੋ ਅਲਫ਼ ਤੇਰੇ ਦਰਕਾਰ।
ਜਾਂਦੀ ਉਮਰ ਨਹੀਂ ਇਤਬਾਰ, ਇਲਮੋਂ ਬੱਸ ਕਰੀਂ ਓ ਯਾਰ
ਇਲਮੋਂ ਬੱਸ ਕਰੀਂ ਓ ਯਾਰ।
ਪੜ੍ਹ ਪੜ੍ਹ ਇਲਮ ਲਗਾਵੇਂ ਢੇਰ, ਕੁਰਾਨ ਕਿਤਾਬਾਂ ਚਾਰ ਚੁਫੇਰ,
ਗਿਰਦੇ ਚਾਨਣ ਵਿਚ ਅਨ੍ਹੇਰ, ਬਾਝੋਂ ਰਾਹਬਰ ਖ਼ਬਰ ਨਾ ਸਾਰ।
ਇਲਮੋਂ ਬੱਸ ਕਰੀਂ ਓ ਯਾਰ।
ਪੜ੍ਹ ਪੜ੍ਹ ਸ਼ੈਖ਼ ਮਸਾਇਖ਼ ਹੋਇਆ, ਭਰ ਭਰ ਪੇਟ ਨੀਂਦਰ ਭਰ ਸੋਇਆ,
ਜਾਂਦੀ ਵਾਰੀ ਨੈਣ ਭਰ ਰੋਇਆ, ਡੁੱਬਾ ਵਿਚ ਉਰਾਰ ਨਾ ਪਾਰ।
ਇਲਮੋਂ ਬੱਸ ਕਰੀਂ ਓ ਯਾਰ।
ਪੜ੍ਹ ਪੜ੍ਹ ਸ਼ੈਖ ਮਸਾਇਖ਼ ਕਹਾਵੇਂ, ਉਲਟੇ ਮਸਲੇ ਘਰੋਂ ਬਣਾਵੇਂ,
ਬੇ-ਅਕਲਾਂ ਨੂੰ ਲੁੱਟ ਲੁੱਟ ਖਾਵੇਂ, ਉਲਟੇ ਸਿੱਧੇ ਕਰੇਂ ਕਰਾਰ।
ਇਲਮੋਂ ਬੱਸ ਕਰੀਂ ਓ ਯਾਰ।
ਪੜ੍ਹ ਪੜ੍ਹ ਨਫ਼ਲ ਨਮਜ਼ ਗੁਜ਼ਾਰੇ, ਉੱਚੀਆਂ ਬਾਂਗਾਂ ਚਾਂਘਾਂ ਮਾਰੇਂ,
ਮੰਬਰ ਤੇ ਚੜ੍ਹ ਵਾਅਜ਼ ਪੁਕਾਰੇਂ, ਕੀਤਾ ਤੈਨੂੰ ਹਿਰਸ ਖੁਆਰ।
ਇਲਮੋਂ ਬੱਸ ਕਰੀਂ ਓ ਯਾਰ।
ਪੜ੍ਹ ਪੜ੍ਹ ਮੁੱਲਾਂ ਹੋਇ ਕਾਜ਼ੀ, ਅੱਲਾਹ ਇਲਮਾਂ ਬਾਝੋਂ ਰਾਜ਼ੀ,
ਹੋਏ ਹਿਰਸ ਦਿਨੋਂ ਦਿਨ ਤਾਜ਼ੀ, ਨਫ਼ਾ ਨੀਅਤ ਵਿਚ ਗੁਜ਼ਾਰ।
ਇਲਮੋਂ ਬੱਸ ਕਰੀਂ ਓ ਯਾਰ।
ਪੜ੍ਹ ਪੜ੍ਹ ਮਸਲੇ ਰੋਜ਼ ਸੁਣਾਵੇਂ, ਖਾਣਾ ਸ਼ਕ ਸ਼ੁਬਹੇ ਦਾ ਖਾਵੇਂ,
ਦੱਸੇਂ ਹੋਰ ਤੇ ਹੋਰ ਕਮਾਵੇਂ, ਅੰਦਰ ਖੋਟ ਬਾਹਰ ਸੱਚਿਆਰ।
ਇਲਮੋਂ ਬੱਸ ਕਰੀਂ ਓ ਯਾਰ।
ਪੜ੍ਹ ਪੜ੍ਹ ਇਲਮ ਨਜੂਮ ਵਿਚਾਰੇ, ਗਿਣਦਾ ਰਾਸਾਂ ਬੁਰਜ ਸਤਾਰੇ,
ਪੜ੍ਹੇ ਅਜ਼ੀਮਤਾਂ ਮੰਤਰ ਝਾੜੇ, ਅਬਜਦ ਗਿਣੇ ਤਅਵੀਜ਼ ਸ਼ੁਮਾਰ।
ਇਲਮੋਂ ਬੱਸ ਕਰੀਂ ਓ ਯਾਰ।
ਇਲਮੋਂ ਪਏ ਕਜ਼ੀਏ ਹੋਰ, ਅੱਖੀਂ ਵਾਲੇ ਅੰਨ੍ਹੇ ਕੋਰ,

ਫੜੇ ਸਾਧ ਤੇ ਛੱਡੇ ਚੋਰ, ਦੋਹੀਂ ਜਹਾਨੀਂ ਹੋਇਆ ਖੁਆਰ।
ਇਲਮੋਂ ਬੱਸ ਕਰੀਂ ਓ ਯਾਰ।
ਇਲਮੋਂ ਪਏ ਹਜ਼ਾਰਾਂ ਫਸਤੇ, ਰਾਹੀ ਅਟਕ ਰਹੇ ਵਿਚ ਰਸਤੇ,
ਮਾਰਿਆ ਹਿਜਰ ਹੋਏ ਦਿਲ ਖਸਤੇ, ਪਿਆ ਵਿਛੋੜੇ ਦਾ ਸਿਰ ਭਾਰ।
ਇਲਮੋਂ ਬੱਸ ਕਰੀਂ ਓ ਯਾਰ।
ਇਲਮੋਂ ਮੀਆਂ ਜੀ ਕਹਾਵੇਂ, ਤੰਬਾ ਚੁੱਕ ਚੁੱਕ ਮੰਡੀ ਜਾਵੇਂ,
ਧੇਲਾ ਲੈ ਕੇ ਛੁਰੀ ਚਲਾਵੇਂ, ਨਾਲ ਕਸਾਈਆਂ ਬਹੁਤ ਪਿਆਰ।
ਇਲਮੋਂ ਬੱਸ ਕਰੀਂ ਓ ਯਾਰ।
ਬਹੁਤਾ ਇਲਮ ਅਜ਼ਰਾਈਲ ਨੇ ਪੜ੍ਹਿਆ, ਝੁੱਗਾ ਝਾ ਓਸੇ ਦਾ ਸੜਿਆ,
ਗਲ ਵਿਚ ਤੌਂਕ ਲਾਹਨਤ ਦਾ ਪੜ੍ਹਿਆ, ਆਖਿਰ ਗਿਆ ਉਹ ਬਾਜ਼ੀ ਹਾਰ।
ਇਲਮੋਂ ਬੱਸ ਕਰੀਂ ਓ ਯਾਰ।
ਜਦ ਮੈਂ ਸਬਕ ਇਸ਼ਕ ਦਾ ਪੜ੍ਹਿਆ, ਦਰਿਆ ਵੇਖ ਵਹਦਤ ਦਾ ਵੜਿਆ,
ਘੁੰਮਣ ਘੇਰਾਂ ਦੇ ਵਿਚ ਅੜਿਆ, ਸ਼ਾਹ ਅਨਾਇਤ ਲਾਇਆ ਪਾਰ।
ਇਲਮੋਂ ਬੱਸ ਕਰੀਂ ਓ ਯਾਰ।
ਬੁਲ੍ਹਾ ਨਾ ਰਾਫ਼ਜ਼ੀ ਨਾ ਹੈ ਸੁੰਨੀ, ਆਲਮ ਫ਼ਾਜ਼ਲ ਨਾ ਆਲਮ ਜੁੰਨੀ,
ਇਕੋ ਪੜ੍ਹਿਆ ਇਲਮ ਲਦੁੰਨੀ, ਵਾਹਦ ਅਲਫ਼ ਮੀਮ ਦੁਰਕਾਰ।
ਇਲਮੋਂ ਬੱਸ ਕਰੀਂ ਓ ਯਾਰ।

## 80.

ਫ਼ਸੁਮਾ ਵਜਉਲ-ਅੱਲਾ ਦਸਨਾ ਏਂ ਅੱਜ ਓ ਯਾਰ।
ਘੁੰਗਟ ਖੋਲ ਮੁੱਖ ਵੇਖ ਨਾ ਮੇਰਾ,
ਐਬ ਨਿਮਾਣੀ ਦੇ ਕੱਜ ਓ ਯਾਰ।
ਫਸੁਮਾ ਵਜਉਲ ਅੱਲਾ ਦਸਨਾ ਏਂ ਅੱਜ ਓ ਯਾਰ।
ਮੈਂ ਅਣਜਾਣੀ ਤੇਰਾ ਨੇਹੁੰ ਕੀ ਜਾਣਾ,
ਲਾਵਣ ਦਾ ਨਹੀਂ ਚੱਜ ਓ ਯਾਰ।
ਫਸੁਮਾ ਵਜਉਲ ਅੱਲਾ ਦਸਨਾ ਏਂ ਅੱਜ ਓ ਯਾਰ।
ਹਾਜੀ ਲੋਕ ਮੱਕੇ ਨੂੰ ਜਾਂਦੇ,
ਸਾਡਾ ਹੈਂ ਤੂੰ ਹੱਜ ਓ ਯਾਰ।
ਫਸੁਮਾ ਵਜਉਲ ਅੱਲਾ ਦਸਨਾ ਏਂ ਅੱਜ ਓ ਯਾਰ।
ਡੂੰਘੀ ਨਦੀ ਤੇ ਤੁਲਾਹ ਪੁਰਾਣਾ,
ਮਿਲਸਾਂ ਕਿਹੜੇ ਪੱਜ ਓ ਯਾਰ।
ਫਸੁਮਾ ਵਜਉਲ ਅੱਲਾ ਦਸਨਾ ਏਂ ਅੱਜ ਓ ਯਾਰ।
ਬੁਲ੍ਹਾ ਸ਼ੌਹ ਮੈਂ ਜ਼ਾਹਰ ਡਿੱਠਾ,
ਲਾਹ ਮੂੰਹੋਂ ਤੋਂ ਲਜ ਓ ਯਾਰ,
ਫਸੁਮਾ ਵਜਉਲ ਅੱਲਾ ਦਸਨਾ ਏਂ ਅੱਜ ਓ ਯਾਰ।

## 81.

ਕੱਤ ਕੁੜੇ ਨਾ ਵੱਤ ਕੁੜੇ।
ਛੱਲੀ ਲਾਹ ਭੜੋਲੇ ਘੱਤ ਕੁੜੇ।
ਜੇ ਪੂਣੀ ਪੂਣੀ ਕੱਤੇਂਗੀ, ਤਾਂ ਨੰਗੀ ਮੂਲ ਨਾ ਵੱਤੇਂਗੀ,
ਸੈਂ ਵਰ੍ਹਿਆਂ ਦੇ ਜੇ ਕੱਤੇਂਗੀ, ਤਾਂ ਕਾਂਗ ਮਾਰੇਗਾ ਝੁਟ ਕੁੜੇ।
ਕੱਤ ਕੁੜੇ ਨਾ ਵੱਤ ਕੁੜੇ।
ਵਿਚ ਗ਼ਫ਼ਲਤ ਜੇ ਤੈਂ ਦਿਨ ਜਾਲੇ, ਕੱਤ ਕੇ ਕੁਝ ਨਾ ਲਿਉ ਸੰਭਾਲੇ,
ਬਾਝੋਂ ਗੁਣ ਸ਼ਹੁ ਆਪਣੇ ਨਾਲੇ, ਤੇਰੀ ਕਿਉਂ ਕਰ ਹੋਸੀ ਗੱਤ ਕੁੜੇ।
ਕੱਤ ਕੁੜੇ ਨਾ ਵੱਤ ਕੁੜੇ।
ਮਾਂ ਪਿਓ ਤੇਰੀ ਗੰਢੀਂ ਪਾਈਆਂ, ਅਜੇ ਨਾ ਤੈਨੂੰ ਸੁਰਤਾਂ ਆਈਆਂ,
ਦਿਨ ਥੋੜ੍ਹੇ ਤੇ ਚਾਅ ਮੁਕਾਈਆਂ, ਨਾ ਆਸੇਂ ਪੇਕੇ ਵੱਤ ਕੁੜੇ।
ਕੱਤ ਕੁੜੇ ਨਾ ਵੱਤ ਕੁੜੇ।
ਜੇ ਦਾਜ ਵਿਹੂਣੀ ਜਾਵੇਂਗੀ, ਤਾਂ ਕਿਸੇ ਭਲੀ ਨਾ ਭਾਵੇਂਗੀ,
ਓਥੇ ਸ਼ਹੁ ਨੂੰ ਕਿਵੇਂ ਰੀਝਾਵੇਂਗੀ, ਕੁਝ ਲੈ ਫ਼ਕਰਾਂ ਦੀ ਮੱਤ ਕੁੜੇ।
ਕੱਤ ਕੁੜੇ ਨਾ ਵੱਤ ਕੁੜੇ।
ਤੇਰੇ ਨਾਲ ਦੀਆਂ ਦਾਜ ਰੰਗਾਏ ਨੀ, ਓਹਨਾਂ ਸੂਹੇ ਸਾਹਲੂ ਪਾਏ ਨੀ,
ਤੂੰ ਪੈਰ ਉਲਟੇ ਕਿਉਂ ਚਾਏ ਨੀ, ਜਾ ਓਥੇ ਲੱਗੀ ਤੱਤ ਕੁੜੇ।
ਕੱਤ ਕੁੜੇ ਨਾ ਵੱਤ ਕੁੜੇ।
ਬੁਲ੍ਹਾ ਸ਼ਹੁ ਘਰ ਆਪਣੇ ਆਵੇ, ਚੂੜਾ ਬੀੜਾ ਸਭ ਸੁਹਾਵੇ,
ਗੁਣ ਹੋਸੀ ਤਾਂ ਗਲ ਲਗਾਵੇ, ਨਹੀਂ ਰੋਸੇਂ ਨੈਣੀਂ ਰੱਤ ਕੁੜੇ।
ਕੱਤ ਕੁੜੇ ਨਾ ਵੱਤ ਕੁੜੇ।

## ਪਾਠਾਂਤਰ ਨੰ. 81.

ਕੱਤ ਕੁੜੇ ਨਾ ਵੱਤ ਕੁੜੇ!
ਛੱਲੀ ਲਾਹ ਭਰੋਟੇ ਘੱਤ ਕੁੜੇ!
ਜੇ ਪੂਣੀ ਪੂਣੀ ਕੱਤੇਂਗੀ
ਤਾਂ ਨੰਗੀ ਮੂਲ ਨਾ ਵੱਤੇਂਗੀ
ਸੈਂ ਵਰ੍ਹਿਆਂ ਦਾ ਜੇ ਕੱਤੇਂਗੀ
ਤਾਂ ਕਾਗ ਮਰੀਗਾ ਝੁਟ ਕੁੜੇ।
ਵਿਚ ਗ਼ਫ਼ਲਤ ਜੋ ਤੈਂ ਦਿਨ ਜਾਲੇ
ਕੱਤ ਕੇ ਕੁਝ ਨਾ ਲਿਓ ਸੰਭਾਲੇ
ਬਾਝੋ ਗੁਣ ਸ਼ਹੁ ਆਪਣੇ ਨਾਲੇ
ਤੇਰੀ ਕਿਉਂ ਕਰ ਹੋਸੀ ਗਤ ਕੁੜੇ।
ਜੇ ਦਾਜ ਵਿਹੂਣੀ ਜਾਵੇਂਗੀ
ਤਾਂ ਕਿਸੇ ਭਲੀ ਨਾ ਭਾਵੇਂਗੀ

ਓਥੇ ਸ਼ਹੁ ਨੂੰ ਕਿਵੇਂ ਰੀਝਾਵੇਂਗੀ
ਕੁਝ ਲੈ ਫ਼ਕਰਾਂ ਦੀ ਮੱਤ ਕੁੜੇ।
ਮਾਂ ਪਿਉ ਤੇਰੇ ਗੰਢੀਂ ਪਾਈਆਂ
ਅਜੇ ਨਾ ਤੈਨੂੰ ਖ਼ਬਰਾਂ ਆਈਆਂ
ਦਿਨ ਥੋੜ੍ਹੇ ਤੇ ਚਾ ਮੰਗਾਈਆਂ
ਨਾ ਆਸੇਂ ਪੇਕੇ ਵੱਤ ਕੁੜੇ।
ਤੇਰੇ ਨਾਲ ਦੀਆਂ ਦਾਜ ਰੰਗਾਏ
ਉਨ੍ਹਾਂ ਸੂਹੇ ਸਾਲੂ ਪਾਏ
ਤੂੰ ਉਲਟੇ ਪੈਰ ਕਿਉਂ ਚਾਏ ਨੀ
ਜਾ ਓਥੇ ਲੱਗੀ ਤੱਤ ਕੁੜੇ।
ਬੁਲ੍ਹਾ ਸ਼ਹੁ ਘਰ ਆਪਣੇ ਆਵੇ,
ਚੂੜਾ ਬੀੜਾ ਸਭ ਸੁਹਾਵੇ
ਗੁਣ ਹੋਸੀ ਤਾਂ ਗਲ ਲਾਵੇ।
ਨਹੀਂ ਰੋਸੇਂ ਨੈਣੀਂ ਰੱਤ ਕੁੜੇ।

## 82.

ਕਪੂਰੀ ਰੇਵੜੀ ਕਿਉਂ ਕਰ ਲੜੇ ਪਤਾਸੇ ਨਾਲ।
ਤੇਲ ਤਿਲਾਂ ਦੇ ਲੱਡੂ ਨੇ ਜਲੇਬੀ ਪਕੜ ਮੰਗਾਈ,
ਡਰਦੇ ਨੱਠੇ ਕੰਦ ਸ਼ਕਰ ਤੋਂ ਮਿਸ਼ਰੀ ਨਾਲ ਲੜਾਈ,
ਕਾਂ ਲਗੜ ਨੂੰ ਮਾਰਨ ਲੱਗੇ ਗੱਦੋਂ ਦੀ ਗੱਲ੍ਹ ਲਾਲ।
ਕਪੂਰੀ ਰੇਵੜੀ ਕਿਉਂ ਕਰ ਲੜੇ ਪਤਾਸੇ ਨਾਲ।
ਹੋ ਫਰਿਆਦੀ ਲੱਖਪਤੀਆਂ ਨੇ ਲੂਣ ਤੇ ਦਸਤਕ ਲਾਈ,
ਗੁਲਗਲਿਆਂ ਮਨਸੂਬਾ ਬੱਧਾ ਪਾਪੜ ਚੋਟ ਚਲਾਈ,
ਭੇਡਾਂ ਮਾਰ ਪਲੰਗ ਖਪਾਏ ਗੁਰਗਾਂ ਬੁਰਾ ਅਹਿਵਾਲ।
ਕਪੂਰੀ ਰੇਵੜੀ ਕਿਉਂ ਕਰ ਲੜੇ ਪਤਾਸੇ ਨਾਲ।
ਗੁੜ ਦੇ ਲੱਡੂ ਗੁੱਸੇ ਹੋ ਕੇ ਪੇੜਿਆਂ ਤੇ ਫਰਿਆਦੀ,
ਬਰਫੀ ਨੂੰ ਕਹੇ ਦਾਲ ਚਨੇ ਦੀ ਤੂੰ ਹੈਂ ਮੇਰੀ ਬਾਂਦੀ,
ਚੜ੍ਹ ਸਹੇ ਸ਼ੀਹਣੀਆਂ ਤੇ ਨੱਚਣ ਲੱਗੇ ਵੱਡੀ ਪਈ ਧਮਾਲ।
ਕਪੂਰੀ ਰੇਵੜੀ ਕਿਉਂ ਕਰ ਲੜੇ ਪਤਾਸੇ ਨਾਲ।
ਸ਼ਕਰ ਖੰਡ ਕਹੇ ਮਿਸਰੀ ਨੂੰ ਮੇਰੀ ਵੇਖ ਸਫ਼ਾਈ,
ਚਿੜਵੇ ਚਨੇ ਇਹ ਕਰਨ ਲੱਗੇ ਬਦਾਨੇ ਨਾਲ ਲੜਾਈ,
ਚੂਹਿਆਂ ਕੰਨ ਬਿੱਲੀ ਦੇ ਕੁੱਤਰੇ ਹੋ ਹੋ ਕੇ ਖ਼ੁਸ਼ਹਾਲ।
ਕਪੂਰੀ ਰੇਵੜੀ ਕਿਉਂ ਕਰ ਲੜੇ ਪਤਾਸੇ ਨਾਲ।
ਬੁਲ੍ਹਾ ਸ਼ਹੁ ਹੁਣ ਕਿਆ ਬਤਾਵੇ ਜੋ ਦਿਸੇ ਸੋ ਲੜਦਾ।
ਲੱਤ ਬਲੱਤੀ, ਗੁੱਤ ਬਗੁੱਤੀ ਕੋਈ ਨਹੀਂ ਹੱਥ ਫੜਦਾ,

ਵੇਖੋ ਕੇਹੀ ਕਿਆਮਤ ਆਈ ਆਇਆ ਖਰ ਦੱਜਾਲ।
ਕਪੂਰੀ ਰੇਵੜੀ ਕਿਉਂ ਕਰ ਲੜੇ ਪਤਾਸੇ ਨਾਲ।

## 83.

ਕਦੀ ਆ ਮਿਲ ਬਿਰਹੋਂ ਸਿਤਾਈ ਨੂੰ।
ਇਸ਼ਕ ਲੱਗੇ ਤਾਂ ਹੈ ਹੈ ਕੂਕੇਂ,
ਤੂੰ ਕੀ ਜਾਣੇ ਪੀੜ ਪਰਾਈ ਨੂੰ।
ਕਦੀ ਆ ਮਿਲ ਬਿਰਹੋਂ ਸਿਤਾਈ ਨੂੰ।
ਜੇ ਕੋਈ ਇਸ਼ਕ ਵਿਹਾਜਿਆ ਲੋੜੇ,
ਸਿਰ ਦੇਵੇ ਪਹਿਲੇ ਸਾਈਂ ਨੂੰ,
ਕਦੀ ਆ ਮਿਲ ਬਿਰਹੋਂ ਸਿਤਾਈ ਨੂੰ।
ਅਮਲਾਂ ਵਾਲੀਆਂ ਲੰਘ ਲੰਘ ਗਈਆਂ,
ਸਾਡੀਆਂ ਲੱਜਾਂ ਮਾਹੀ ਨੂੰ।
ਕਦੀ ਆ ਮਿਲ ਬਿਰਹੋਂ ਸਿਤਾਈ ਨੂੰ।
ਗ਼ਮ ਦੇ ਵਹਿਣ ਸਿਤਮ ਦੀਆਂ ਕਾਂਗਾਂ,
ਕਿਸੇ ਕਅਰ ਕੱਪੜ ਵਿਚ ਪਾਈ ਨੂੰ।
ਕਦੀ ਆ ਮਿਲ ਬਿਰਹੋਂ ਸਿਤਾਈ ਨੂੰ।
ਮਾਂ ਪਿਓ ਛੱਡ ਸਈਆਂ ਮੈਂ ਭੁੱਲੀਆਂ,
ਬਲਿਹਾਰੀ ਰਾਮ ਦੁਹਾਈ ਨੂੰ।
ਕਦੀ ਆ ਮਿਲ ਬਿਰਹੋਂ ਸਿਤਾਈ ਨੂੰ।

## 84.

ਕਦੀ ਮੋੜ ਮੁਹਾਰਾਂ ਢੋਲਿਆ।
ਤੇਰੀਆਂ ਵਾਟਾਂ ਤੋਂ ਸਿਰ ਘੋਲਿਆ।
ਮੈਂ ਨ੍ਹਾਤੀ ਧੋਤੀ ਰਹਿ ਗਈ, ਕੋਈ ਗੰਢ ਸੱਜਨ ਦਿਲ ਬਹਿ ਗਈ,
ਕੋਈ ਸੁਖ਼ਨ ਅਵੱਲਾ ਬੋਲਿਆ, ਕਦੀ ਮੋੜ ਮੁਹਾਰਾਂ ਢੋਲਿਆ।
ਬੁਲ੍ਹਾ ਸ਼ਹੁ ਕਦੀ ਘਰ ਆਵਸੀ, ਮੇਰੀ ਬਲਦੀ ਭਾ ਬੁਝਾਵਸੀ।
ਜੀਹਦੇ ਦੁੱਖਾਂ ਨੇ ਮੂੰਹ ਖੋਲ੍ਹਿਆ, ਕਦੀ ਮੁੜ ਮੁਹਾਰਾਂ ਢੋਲਿਆ।

## 85.

ਕਦੀ ਆਪਣੀ ਆਖ ਬੁਲਾਉਗੇ।
ਮੈਂ ਬੇਗੁਣ ਕਿਆ ਗੁਣ ਕੀਆ ਹੈ, ਤਨ ਪੀਆ ਹੈ ਮਨ ਪੀਆ ਹੈ,
ਉਹ ਪੀਆ ਸੁ ਮੋਰਾ ਜੀਆ ਹੈ, ਪੀਆ ਪੀਆ ਸੇ ਰਲ ਮਿਲ ਜਾਉਗੇ।
ਕਦੀ ਆਪਣੀ ਆਖ ਬੁਲਾਉਗੇ।
ਮੈਂ ਫ਼ਾਨੀ ਆਪ ਕੋ ਦੂਰ ਕਰਾਂ, ਤੈਂ ਬਾਕੀ ਆਪ ਹਜ਼ੂਰ ਕਰਾਂ,
ਜੇ ਅਜ਼ਹਾਰ ਵਾਂਙ ਮਨਸੂਰ ਕਰਾਂ, ਖੜ ਸੂਲੀ ਪਕੜ ਚੜ੍ਹਾਉਗੇ।

ਕਦੀ ਆਪਣੀ ਆਖ ਬੁਲਾਉਗੇ।
ਮੈਂ ਜਾਗੀ ਸਭ ਜਗ ਸੋਇਆ ਹੈ, ਖੁਲ੍ਹੀ ਪਲਕ ਤੇ ਉਠ ਕੇ ਰੋਇਆ ਹੈ,
ਜੁਜ਼ ਮਸਤੀ ਕਾਮ ਨਾ ਹੋਇਆ ਹੈ, ਕਦੀ ਮਸਤ ਅਲੱਸਤ ਬਣਾਉਗੇ।
ਕਦੀ ਆਪਣੀ ਆਖ ਬੁਲਾਉਗੇ।
ਜਦੋਂ ਅਨਹਦ ਬਣ ਦੋ ਨੈਣ ਧਰੇ, ਅੱਗੇ ਸਿਰ ਬਣ ਧੜ ਕੇ ਲਾਖ ਪੜੇ,
ਉੱਛਲ ਰੰਗਣ ਦੇ ਦਰਿਆ ਚੜ੍ਹੇ, ਮੇਰੇ ਲਹੂ ਦੀ ਨਦੀ ਵਗਾਉਗੇ।
ਕਦੀ ਆਪਣੀ ਆਖ ਬੁਲਾਉਗੇ।
ਕਿਸੇ ਆਸ਼ਕ ਨਾ ਸੁੱਖ ਸੌਣਾ ਏ, ਅਸਾਂ ਰੋ ਰੋ ਕੇ ਮੁੱਖ ਧੋਣਾ ਏ,
ਇਹ ਜਾਦੂ ਹੈ ਕਿ ਟੂਣਾ ਏ, ਇਸ ਰੋਗ ਦਾ ਭੋਗ ਬਣਾਉਗੇ।
ਕਦੀ ਆਪਣੀ ਆਖ ਬੁਲਾਉਗੇ।
ਕਹੋ ਕਿਆ ਸਿਰ ਇਸ਼ਕ ਬਿਚਾਰੇਗਾ, ਫਿਰ ਕਿਆ ਥੀਸੀ ਨਿਰਵਾਰੇਗਾ,
ਜਬ ਦਾਰ ਉੱਪਰ ਸਿਰ ਵਾਰੇਗਾ, ਤਬ ਪਿੱਛੇ ਢੋਲ ਵਜਾਉਗੇ।
ਕਦੀ ਆਪਣੀ ਆਖ ਬੁਲਾਉਗੇ।
ਮੈਂ ਆਪਣਾ ਮਨ ਕਬਾਬ ਕੀਆ ਆਂਖੋ ਕਾ ਅਰਕ ਸ਼ਰਾਬ ਕੀਆ,
ਰਗ ਤਾਰਾਂ ਹੱਡ ਰੁਬਾਬ ਕੀਆ, ਕਿਆ ਮਤਿ ਕਾ ਨਾਮ ਬੁਲਾਉਗੇ।
ਕਦੀ ਆਪਣੀ ਆਖ ਬੁਲਾਉਗੇ।
ਸ਼ਕਰੰਜੀ ਕੋ ਕਿਆ ਕੀਜੀਏਗਾ, ਮਨ ਭਾਣਾ ਸੌਦਾ ਲੀਜੀਏਗਾ,
ਇਹ ਦੀਨ ਦੁਨੀ ਕਿਸ ਦੀਜੀਏਗਾ, ਮੁਝੇ ਆਪਣਾ ਦਰਸ ਬਤਾਉਗੇ।
ਕਦੀ ਆਪਣੀ ਆਖ ਬੁਲਾਉਗੇ।
ਮੈਨੂੰ ਆਣ ਨਜ਼ਾਰੇ ਤਾਇਆ ਹੈ, ਦੋ ਨੈਣਾਂ ਬਰਖਾ ਲਾਇਆ ਹੈ,
ਬਣ ਰੋਜ਼ ਅਨਾਇਤ ਆਇਆ ਹੈ, ਐਵੇਂ ਆਪਣਾ ਆਪ ਜਿਤਾਉਗੇ।
ਕਦੀ ਆਪਣੀ ਆਖ ਬਲਾਉਗੇ।
ਬੁਲ੍ਹਾ ਸ਼ਹੁ ਨੂੰ ਵੇਖਣ ਜਾਉਗੇ, ਇਨ੍ਹਾਂ ਅੱਖੀਆਂ ਨੂੰ ਸਮਝਾਉਗੇ,
ਦੀਦਾਰ ਤਦਾਹੀਂ ਪਾਉਗੇ, ਬਣ ਸ਼ਾਹ ਅਨਾਇਤ ਘਰ ਆਉਗੇ।
ਕਦੀ ਆਪਣੀ ਆਖ ਬੁਲਾਉਗੇ।

## 86.

ਕਦੀ ਆ ਮਿਲ ਯਾਰ ਪਿਆਰਿਆ।
ਤੇਰੀਆਂ ਵਾਟਾਂ ਤੋਂ ਸਿਰ ਵਾਰਿਆ।
ਚੜ੍ਹ ਬਾਗੀਂ ਕੋਇਲ ਕੂਕਦੀ।
ਨਿੱਤ ਸੋਜ਼-ਇ-ਅਮਲ ਦੇ ਫੂਕਦੀ।
ਮੈਨੂੰ ਤਤੜੀ ਕੋ ਸ਼ਾਮ ਵਿਸਾਰਿਆ।
ਕਦੀ ਆ ਮਿਲ ਯਾਰ ਪਿਆਰਿਆ।
ਬੁਲ੍ਹਾ ਸ਼ਹੁ ਕਦੀ ਆ ਘਰ ਆਵਸੀ।
ਮੇਰੀ ਬਲਦੀ ਭਾ ਬੁਝਾਵਸੀ।

ਉਹਦੀਆਂ ਵਾਟਾਂ ਤੋਂ ਸਿਰ ਵਾਰਿਆ।
ਕਦੀ ਆ ਮਿਲ ਯਾਰ ਪਿਆਰਿਆ।
ਤੇਰੀਆਂ ਵਾਟਾਂ ਤੋਂ ਸਿਰ ਵਾਰਿਆ।

## 87.

ਕਰ ਕੱਤਣ ਵੱਲ ਧਿਆਨ ਕੁੜੇ।
ਨਿੱਤ ਮੱਤੀਂ ਦੇਂਦੀ ਮਾਂ ਧੀਆ, ਕਿਉਂ ਫਿਰਨੀ ਏ ਐਵੇਂ ਆ ਧੀਆ,
ਨੀ ਸ਼ਰਮ ਹਯਾ ਨਾ ਗਵਾ ਧੀਆ, ਤੂੰ ਕਦੀ ਤਾਂ ਸਮਝ ਨਾਦਾਨ ਕੁੜੇ।
ਕਰ ਕੱਤਣ ਵੱਲ ਧਿਆਨ ਕੁੜੇ।
ਚਰਖ਼ਾ ਮੁਫ਼ਤ ਤੇਰੇ ਹੱਥ ਆਇਆ, ਪੱਲਿਉਂ ਨਹੀਉਂ ਕੁਝ ਖੋਲ੍ਹ ਗਵਾਇਆ,
ਨਹੀਉਂ ਕਦਰ ਮਿਹਨਤ ਦਾ ਪਾਇਆ, ਜਦ ਹੋਇਆ ਕੰਮ ਆਸਾਨ ਕੁੜੇ।
ਕਰ ਕੱਤਣ ਵੱਲ ਧਿਆਨ ਕੁੜੇ।
ਚਰਖ਼ਾ ਬਣਿਆ ਖ਼ਾਤਰ ਤੇਰੀ, ਖੇਡਣ ਦੀ ਕਰ ਹਿਰਸ ਥੁਰੇੜੀ,
ਹੋਣਾ ਨਹੀਉਂ ਹੋਰ ਵਡੇਰੀ, ਮਤ ਕਰ ਕੋਈ ਅਗਿਆਨ ਕੁੜੇ।
ਕਰ ਕੱਤਣ ਵੱਲ ਧਿਆਨ ਕੁੜੇ।
ਚਰਖ਼ਾ ਤੇਰਾ ਰੰਗ ਰੰਗੀਲਾ, ਰੀਸ ਕਰੇਂਦਾ ਸਭ ਕਬੀਲਾ,
ਚਲਦੇ ਚਾਰੇ ਕਰ ਲੈ ਹੀਲਾ, ਹੋ ਘਰ ਦੇ ਵਿਚ ਆਵਾਂਦਾਨ ਕੁੜੇ।
ਕਰ ਕੱਤਣ ਵੱਲ ਧਿਆਨ ਕੁੜੇ।
ਇਸ ਚਰਖ਼ੇ ਦੀ ਕੀਮਤ ਭਾਰੀ, ਤੂੰ ਕੀ ਜਾਣੇਂ ਕਦਰ ਗਵਾਰੀ,
ਉੱਚੀ ਨਜ਼ਰ ਫਿਰੇਂ ਹੰਕਾਰੀ, ਵਿਚ ਆਪਣੇ ਸ਼ਾਨ ਗੁਮਾਨ ਕੁੜੇ।
ਕਰ ਕੱਤਣ ਵੱਲ ਧਿਆਨ ਕੁੜੇ।
ਮੈਂ ਕੂਕਾਂ ਕਰ ਖਲੀਆਂ ਬਾਹੀਆਂ, ਨਾ ਹੋ ਗਾਫ਼ਲ ਸਮਝ ਕਦਾਈਂ,
ਐਸਾ ਚਰਖ਼ਾ ਘੜਨਾ ਨਾਹੀਂ, ਫੇਰ ਕਿਸੇ ਤਰਖਾਣ ਕੁੜੇ।
ਕਰ ਕੱਤਣ ਵੱਲ ਧਿਆਨ ਕੁੜੇ।
ਇਹ ਚਰਖ਼ਾ ਤੂੰ ਕਿਉਂ ਗਵਾਯਾ, ਕਿਉਂ ਤੂੰ ਖੇਹ ਦੇ ਵਿਚ ਰੁਲਾਯਾ,
ਜਦ ਦਾ ਹੱਥ ਤੇਰੇ ਇਹ ਆਯਾ, ਤੂੰ ਕਦੇ ਨਾ ਡਾਹਿਆ ਆਣ ਕੁੜੇ।
ਕਰ ਕੱਤਣ ਵੱਲ ਧਿਆਨ ਕੁੜੇ।
ਨਿੱਤ ਮੱਤੀਂ ਦਿਆਂ ਵਲੱਲੀ ਨੂੰ, ਇਸ ਭੋਲੀ ਕਮਲੀ ਝੱਲੀ ਨੂੰ,
ਜਦ ਪਵੇਗਾ ਵਖ਼ਤ ਇਕੱਲੀ ਨੂੰ, ਤਦ ਹਾਏ ਹਾਏ ਕਰਸੀ ਜਾਨ ਕੁੜੇ।
ਕਰ ਕੱਤਣ ਵੱਲ ਧਿਆਨ ਕੁੜੇ।
ਮੁੱਢੋਂ ਦੀ ਤੂੰ ਰਿਜ਼ਕ ਵਿਹੂਣੀ, ਗੋਹੜਿਉਂ ਨਾ ਤੂੰ ਕੱਤੀ ਪੂਣੀ,
ਹੁਣ ਕਿਉਂ ਫਿਰਨੀ ਏਂ ਨਿੰਮੋਝੂਣੀ, ਕਿਸ ਦਾ ਕਰੇਂ ਗੁਮਾਨ ਕੁੜੇ।
ਕਰ ਕੱਤਣ ਵੱਲ ਧਿਆਨ ਕੁੜੇ।
ਨਾ ਤੱਕਲਾ ਰਾਸ ਕਰਾਵੇਂ ਤੂੰ, ਨਾ ਬਾਇੜ ਮਾਲ੍ਹ ਪਵਾਵੇਂ ਤੂੰ,
ਕਿਉਂ ਘੜੀ ਮੁੜੀ ਚਰਖ਼ਾ ਚਾਵੇਂ ਤੂੰ, ਤੂੰ ਕਰਨੀ ਏਂ ਆਪਣਾ ਜ਼ਿਆਨ ਕੁੜੇ।

ਕਰ ਕੱਤਣ ਵੱਲ ਧਿਆਨ ਕੁੜੇ।
ਡਿੰਗਾ ਤੱਕਲਾ ਰਾਸ ਕਰਾ ਲੈ, ਨਾਲ ਸ਼ਤਾਬੀ ਬਾਇੜ ਪਵਾ ਲੈ,
ਜਿਉਂ ਕਰ ਵਗੇ ਤਿਵੇਂ ਵਗਾ ਲੈ, ਮਤ ਕਰ ਕੋਈ ਅਗਿਆਨ ਕੁੜੇ।
ਕਰ ਕੱਤਣ ਵੱਲ ਧਿਆਨ ਕੁੜੇ।
ਅੱਜ ਘਰ ਵਿਚ ਨਵੀਂ ਕਪਾਹ ਕੁੜੇ, ਤੂੰ ਝਬ ਝਬ ਵੇਲਣਾ ਡਾਹ ਕੁੜੇ,
ਰੂੰ ਵੇਲ ਪਿੰਜਾਵਣ ਜਾਹ ਕੁੜੇ, ਮੁੜ ਕਲ੍ਹ ਨਾ ਤੇਰਾ ਜਾਣ ਕੁੜੇ।
ਕਰ ਕੱਤਣ ਵੱਲ ਧਿਆਨ ਕੁੜੇ।
ਤੇਰੇ ਨਾਲ ਦੀਆਂ ਸਭ ਸਈਆਂ ਨੀ, ਕੱਤ ਪੂਣੀਆਂ ਸਭਨਾਂ ਲਈਆਂ ਨੀ,
ਤੈਨੂੰ ਬੈਠੀ ਨੂੰ ਪਿੱਛੇ ਪਈਆਂ ਨੀ, ਕਿਉਂ ਬੈਠੀ ਏ ਹੁਣ ਹੈਰਾਨ ਕੁੜੇ।
ਕਰ ਕੱਤਣ ਵੱਲ ਧਿਆਨ ਕੁੜੇ।
ਦੀਵਾ ਆਪਣੇ ਪਾਸ ਜਗਾਵੀਂ, ਕੱਤ ਕੱਤ ਸੂਤ ਭਰ ਵੱਟੀ ਜਾਵੀਂ,
ਅੱਖੀਂ ਵਿਚੋਂ ਰਾਤ ਲੰਘਾਵੀਂ, ਔਖੀ ਕਰਕੇ ਜਾਨ ਕੁੜੇ।
ਕਰ ਕੱਤਣ ਵੱਲ ਧਿਆਨ ਕੁੜੇ।
ਰਾਜ ਪੇਕਾ ਦਿਨ ਚਾਰ ਕੁੜੇ, ਨਾ ਖੇਡੋ ਖੇਡ ਗੁਜ਼ਾਰ ਕੁੜੇ,
ਨਾ ਹੋ ਵਿਹਲੀ ਕਰ ਕਾਰ ਕੁੜੇ, ਘਰ ਬਾਰ ਨਾ ਕਰ ਵੀਰਾਨ ਕੁੜੇ।
ਕਰ ਕੱਤਣ ਵੱਲ ਧਿਆਨ ਕੁੜੇ।
ਤੂੰ ਸੁੱਤਿਆਂ ਰੈਣ ਗੁਜ਼ਾਰ ਨਹੀਂ, ਮੁੜ ਆਉਣਾ ਦੂਜੀ ਵਾਰ ਨਹੀਂ,
ਫਿਰ ਬਹਿਣਾ ਏਸ ਭੰਡਾਰ ਨਹੀਂ, ਵਿਚ ਇਕੋ ਜੇਡੇ ਹਾਣ ਕੁੜੇ।
ਕਰ ਕੱਤਣ ਵੱਲ ਧਿਆਨ ਕੁੜੇ।
ਤੂੰ ਸਦਾ ਨਾ ਪੇਕੇ ਰਹਿਣਾ ਏ, ਨਾ ਪਾਸ ਅੰਮੜੀ ਦੇ ਬਹਿਣਾ ਏ,
ਭਾ ਅੰਤ ਵਿਛੋੜਾ ਸਹਿਣਾ ਏ, ਵੱਸ ਪਏਂਗੀ ਸੱਸ ਨਨਾਣ ਕੁੜੇ।
ਕਰ ਕੱਤਣ ਵੱਲ ਧਿਆਨ ਕੁੜੇ।
ਕੱਤ ਲੈ ਨੀ ਕੁਝ ਕਤਾ ਲੈ ਨੀ, ਹੁਣ ਤਾਣੀ ਤੰਦ ਉਣਾ ਲੈ ਨੀ,
ਤੂੰ ਆਪਣਾ ਦਾਜ ਰੰਗਾ ਲੈ ਨੀ, ਤੂੰ ਤਦ ਹੋਵੇਂ ਪਰਧਾਨ ਕੁੜੇ।
ਕਰ ਕੱਤਣ ਵੱਲ ਧਿਆਨ ਕੁੜੇ।
ਜਦ ਘਰ ਬੇਗਾਨੇ ਜਾਵੇਂਗੀ, ਮੁੜ ਵਤ ਨਾ ਓਥੇ ਆਵੇਂਗੀ,
ਓਥੇ ਜਾ ਕੇ ਪਛੋਤਾਵੇਂਗੀ, ਕੁਝ ਅਗਦੋਂ ਕਰ ਸਮਿਆਨ ਕੁੜੇ।
ਕਰ ਕੱਤਣ ਵੱਲ ਧਿਆਨ ਕੁੜੇ।
ਅੱਜ ਐਡਾ ਤੇਰਾ ਕੰਮ ਕੁੜੇ, ਕਿਉਂ ਹੋਈ ਏਂ ਬੇ-ਗ਼ਮ ਕੁੜੇ,
ਕੀ ਕਰ ਲੈਣਾ ਉਸ ਦੰਮ ਕੁੜੇ, ਜਦ ਘਰ ਆਇ ਮਹਿਮਾਨ ਕੁੜੇ।
ਕਰ ਕੱਤਣ ਵੱਲ ਧਿਆਨ ਕੁੜੇ।
ਜਦ ਸਭ ਸਈਆਂ ਟੁਰ ਜਾਉਗੀਆਂ, ਫਿਰ ਓਥੇ ਮੂਲ ਨਾ ਆਉਣਗੀਆਂ,
ਆ ਚਰਖ਼ੇ ਮੂਲ ਨਾ ਡਾਹੁਣਗੀਆਂ, ਤੇਰਾ ਤ੍ਰਿੰਞਣ ਪਿਆ ਵੀਰਾਨ ਕੁੜੇ।
ਕਰ ਕੱਤਣ ਵੱਲ ਧਿਆਨ ਕੁੜੇ।
ਕਰ ਮਾਣ ਨਾ ਹੁਸਨ ਜਵਾਨੀ ਦਾ, ਪਰਦੇਸ ਨਾ ਰਹਿਣ ਸੀਲਾਨੀ ਦਾ,

ਕੋਈ ਦੁਨੀਆ ਝੂਠੀ ਫ਼ਾਨੀ ਦਾ, ਨਾ ਰਹਿਸੀ ਨਾਮ ਨਿਸ਼ਾਨ ਕੁੜੇ।
ਕਰ ਕੱਤਣ ਵੱਲ ਧਿਆਨ ਕੁੜੇ।
ਇਕ ਔਖਾ ਵੇਲਾ ਆਵੇਗਾ, ਸਭ ਸਾਕ ਸੈਣ ਭੱਜ ਜਾਵੇਗਾ,
ਕਰ ਮੱਦਤ ਪਾਰ ਲੰਘਾਵੇਗਾ, ਉਹ ਬੁਲ੍ਹੇ ਦਾ ਸੁਲਤਾਨ ਕੁੜੇ।
ਕਰ ਕੱਤਣ ਵੱਲ ਧਿਆਨ ਕੁੜੇ।

## 88.

ਕੌਣ ਆਇਆ ਪਹਿਨ ਲਿਬਾਸ ਕੁੜੇ।
ਤੁਸੀਂ ਪੁੱਛੋ ਨਾਲ ਇਖਲਾਸ ਕੁੜੇ।
ਹੱਥ ਖੂੰਡੀ ਮੋਢੇ ਕੰਬਲ ਕਾਲਾ, ਅੱਖੀਆਂ ਦੇ ਵਿਚ ਵੱਸੇ ਉਜਾਲਾ,
ਚਾਕ ਨਹੀਂ ਕੋਈ ਹੈ ਮਤਵਾਲਾ, ਪੁੱਛੋ ਬਿਠਾ ਕੇ ਪਾਸ ਕੁੜੇ।
ਕੌਣ ਆਇਆ ਪਹਿਨ ਲਿਬਾਸ ਕੁੜੇ।
ਚਾਕਰ ਚਾਕ ਨਾ ਇਸ ਨੂੰ ਆਖੋ, ਇਹ ਨਾ ਖਾਲੀ ਗੁੱਝੜੀ ਘਾਤੋਂ,
ਵਿਛੜਿਆ ਹੋਇਆ ਪਹਿਲੀ ਰਾਤੋਂ, ਆਇਆ ਕਰਨ ਤਲਾਸ਼ ਕੁੜੇ।
ਕੌਣ ਆਇਆ ਪਹਿਨ ਲਿਬਾਸ ਕੁੜੇ।
ਨਾ ਇਹ ਚਾਕਰ ਚਾਕ ਕਹੀ ਦਾ, ਨਾ ਇਹ ਜ਼ੱਰਾ ਸ਼ੌਕ ਮਾਹੀ ਦਾ,
ਨਾ ਮੁਸ਼ਤਾਕ ਹੈ ਦੁੱਧ ਦਹੀਂ ਦਾ, ਨਾ ਉਸ ਭੁੱਖ ਪਿਆਸ ਕੁੜੇ।
ਕੌਣ ਆਇਆ ਪਹਿਨ ਲਿਬਾਸ ਕੁੜੇ।
ਬੁਲ੍ਹਾ ਸ਼ਹੁ ਲੁਕ ਬੈਠਾ ਓਹਲੇ, ਦੱਸੇ ਭੇਤ ਨਾ ਮੁਖ ਸੇ ਬੋਲੇ,
ਬਾਬਲ ਵਰ ਖੇੜਿਆਂ ਤੋਂ ਟੋਲੇ, ਵਰ ਮਾਂਹਢਾ ਮਾਂਹਢੇ ਪਾਸ ਕੁੜੇ।
ਕੌਣ ਆਇਆ ਪਹਿਨ ਲਿਬਾਸ ਕੁੜੇ।
ਤੁਸੀਂ ਪੁੱਛੋ ਬਿਠਾ ਕੇ ਪਾਸ ਕੁੜੇ।

## 89.

ਖੇਡ ਲੈ ਵਿਚ ਵਿਹੜੇ ਘੁੰਮੀ ਘੁੰਮ।
ਏਸ ਵਿਹੜੇ ਵਿਚ ਆਲਾ ਸੋਂਹਦਾ ਆਲੇ ਵਿਚ ਤਾਕੀ।
ਤਾਕੀ ਦੇ ਵਿਚ ਛੇਜ ਵਿਛਾਵਾਂ ਨਾਲ ਪੀਆ ਸੰਗ ਰਾਤੀ।
ਏਸ ਵਿਹੜੇ ਦੇ ਨੌਂ ਦਰਵਾਜ਼ੇ ਦਸਵਾਂ ਗੁਪਤ ਰਖਾਤੀ।
ਓਸ ਗਲੀ ਦੀ ਮੈਂ ਸਾਰ ਨਾ ਜਾਣਾਂ ਜਹਾਂ ਆਵੇ ਪੀਆ ਜਾਤੀ।
ਏਸ ਵਿਹੜੇ ਵਿਚ ਚਰਖ਼ਾ ਸੋਂਹਦਾ ਆਲੇ ਦੇ ਵਿਚ ਤਾਕੀ।
ਆਪਣੇ ਪੀਆ ਨੂੰ ਯਾਦ ਕਰੇਸਾਂ ਚਰਖ਼ੇ ਦੇ ਹਰ ਫੇਰੇ।
ਏਸ ਵਿਹੜੇ ਵਿਚ ਮਕਨਾ ਹਾਥੀ ਸੰਗਲ ਨਾਲ ਕਹੇੜੇ।
ਬੁਲ੍ਹੇ ਸ਼ਾਹ ਫ਼ਕੀਰ ਸਾਈਂ ਦਾ ਜਾਗਦਿਆਂ ਕੋਂ ਛੇੜੇ।
ਖੇਡ ਲੈ ਵਿਚ ਵਿਹੜੇ ਘੁੰਮੀ ਘੁੰਮ।

## 90.

ਕੀਹਨੂੰ ਲਾ-ਮਕਾਨੀ ਦੱਸਦੇ ਹੋ।
ਤੁਸੀਂ ਹਰ ਰੰਗ ਦੇ ਵਿਚ ਵੱਸਦੇ ਹੋ।
ਕੁਨਫ਼ਯੀਕੂਨ ਤੈਂ ਆਪ ਕਹਾਆ, ਤੈਂ ਬਾਝੋਂ ਹੋਰ ਕਿਹੜਾ ਆਇਆ,
ਇਸ਼ਕੋਂ ਸਭ ਜ਼ਹੂਰ ਬਣਾਇਆ, ਆਸ਼ਕ ਹੋ ਕੇ ਵੱਸਦੇ ਹੋ।
ਕੀਹਨੂੰ ਲਾ-ਮਕਾਨੀ ਦੱਸਦੇ ਹੋ।
ਪੁੱਛੋ ਆਦਮ ਕਿਸ ਨੇ ਆਂਦਾ ਏ, ਕਿਥੋਂ ਆਇਆ ਕਿਥੇ ਜਾਂਦਾ ਏ,
ਓਥੇ ਕਿਸ ਦਾ ਤੈਨੂੰ ਲਾਂਹਜਾ ਏ, ਓਥੇ ਖਾ ਦਾਣਾ ਉੱਠ ਨੱਸਦੇ ਹੋ।
ਕੀਹਨੂੰ ਲਾ-ਮਕਾਨੀ ਦੱਸਦੇ ਹੋ।
ਆਪੇ ਸੁਣੇਂ ਤੇ ਆਪ ਸੁਣਾਵੇਂ, ਆਪੇ ਗਾਵੇਂ ਆਪ ਬਜਾਵੇਂ,
ਹੱਥੋਂ ਕੌਲ ਸਰੋਦ ਸੁਣਾਵੇਂ, ਕਿਤੇ ਜਾਹਲ ਹੋ ਕੇ ਨੱਸਦੇ ਹੋ।
ਕੀਹਨੂੰ ਲਾ-ਮਕਾਨੀ ਦੱਸਦੇ ਹੋ।
ਤੇਰੀ ਵਹਦਤ ਤੂਏਂ ਪੁਚਾਵੇਂ, ਅਨੁਹੱਲਕ ਦੀ ਤਾਰ ਮਿਲਾਵੇਂ,
ਸੂਲੀ ਤੇ ਮਨਸੂਰ ਚੜ੍ਹਾਵੇਂ, ਓਥੇ ਕੋਲ ਖਲੋ ਕੇ ਹੱਸਦੇ ਹੋ।
ਕੀਹਨੂੰ ਲਾ-ਮਕਾਨੀ ਦੱਸਦੇ ਹੋ।
ਜਿਵੇਂ ਸਿਕੰਦਰ ਤਰਫ ਨੌਸ਼ਾਬਾਂ, ਹੋ ਰਸੂਲ ਲੈ ਆਇਆ ਕਿਤਾਬਾਂ,
ਯੂਸਫ਼ ਹੋ ਕੇ ਅੰਦਰ ਖ਼ੁਆਬਾਂ, ਜ਼ੁਲੈਖਾਂ ਦਾ ਦਿਲ ਖੱਸਦੇ ਹੋ,
ਕੀਹਨੂੰ ਲਾ-ਮਕਾਨੀ ਦੱਸਦੇ ਹੋ।
ਕਿਤੇ ਰੂਮੀ ਹੋ ਕਿਤੇ ਜ਼ੰਗੀ ਹੋ, ਕਿਤੇ ਟੋਪੀ ਪੋਸ਼ ਫਰੰਗੀ ਹੋ,
ਕਿਤੇ ਮੈਂ-ਖ਼ਾਨੇ ਵਿਚ ਭੰਗੀ ਹੋ, ਕਿਤੇ ਮਹਿਰ ਮਹਿਰੀ ਬਣ ਵੱਸਦੇ ਹੋ।
ਕੀਹਨੂੰ ਲਾ-ਮਕਾਨੀ ਦੱਸਦੇ ਹੋ।
ਬੁਲ੍ਹਾ ਸ਼ੌਹ 'ਅਨਾਇਤ' ਆਰਫ਼ ਹੈ, ਉਹ ਦਿਲ ਮੇਰੇ ਦਾ ਵਾਰਸ ਹੈ,
ਮੈਂ ਲੋਹਾ ਤੇ ਉਹ ਪਾਰਸ ਹੈ, ਤੁਸੀਂ ਓਸੇ ਦੇ ਸੰਗ ਖੱਸਦੇ ਹੋ।
ਕੀਹਨੂੰ ਲਾ-ਮਕਾਨੀ ਦੱਸਦੇ ਹੋ।
ਤੁਸੀਂ ਹਰ ਰੰਗ ਦੇ ਵਿਚ ਵੱਸਦੇ ਹੋ।

## 91.

ਕੇਹੇ ਲਾਰੇ ਦੇਨਾ ਏਂ ਸਾਨੂੰ ਦੋ ਘੜੀਆਂ ਮਿਲ ਜਾਈਂ।
ਨੇੜੇ ਵੱਸੇਂ ਥਾਂ ਨਾ ਦੱਸੇਂ,
ਢੂੰਡਾਂ ਕਿਤ ਵੱਲ ਜਾਈਂ।
ਆਪੇ ਝਾਤੀ ਪਾਈ ਅਹਿਮਦ,
ਵੇਖਾਂ ਤਾਂ ਮੁੜ ਨਾਹੀਂ।
ਆਖ ਗਿਉਂ ਮੁੜ ਆਇਉ ਨਹੀਂ।
ਸੀਨੇ ਦੇ ਵਿਚ ਭੜਕਣ ਭਾਈਂ।
ਇਕਸੇ ਘਰ ਵਿਚ ਵੱਸਦੀਆਂ ਰੱਸਦੀਆਂ,

ਕਿਤ ਵੱਲ ਕੂਕ ਸੁਣਾਈਂ।
ਪਾਂਧੀ ਜਾ ਮੇਰਾ ਦੇਹ ਸੁਨੇਹਾ।
ਦਿਲ ਦੇ ਓਹਲੇ ਲੁਕਦਾ ਕੇਹਾ।
ਨਾਮ ਅੱਲਾਹ ਦੇ ਨਾ ਹੋ ਵੈਰੀ,
ਮੁੱਖ ਵੇਖਣ ਨੂੰ ਨਾ ਤਰਸਾਈਂ।
ਬੁੱਲ੍ਹਾ ਸ਼ਹੁ ਕੀ ਲਾਇਆ ਮੈਨੂੰ,
ਰਾਤ ਅੱਧੀ ਹੈ ਤੇਰੀ ਮਹਿਮਾਂ।
ਔਝੜ ਬੇਲੇ ਸਭ ਕੋਈ ਡਰਦਾ,
ਸੋ ਢੂੰਡਾਂ ਮੈਂ ਚਾਈਂ ਚਾਈਂ।
ਕੇਹੇ ਲਾਰੇ ਦੇਨਾ ਏਂ, ਸਾਨੂੰ ਦੋ ਘੜੀਆਂ ਮਿਲ ਜਾਈਂ।

## 92.

ਕਿਉਂ ਇਸ਼ਕ ਅਸਾਂ ਤੇ ਆਇਆ ਏ।
ਤੂੰ ਆਇਆ ਹੈ ਮੈਂ ਪਾਇਆ ਏ।
ਇਬਰਾਹੀਮ ਚਾ ਚਿਖ਼ਾ ਸੁਟਾਇਉ, ਜ਼ਕਰੀਏ ਸਿਰ ਕਲਵੱਤਰ ਧਰਾਇਉ,
ਯੂਸਫ਼ ਹੱਟੋ ਹੱਟ ਵਿਕਾਇਉ, ਕਹੁ ਸਾਨੂੰ ਕੀ ਲਿਆਇਆ ਏ।
ਕਿਉਂ ਇਸ਼ਕ ਅਸਾਂ ਤੇ ਆਇਆ ਏ।
ਸ਼ੇਖ ਸੁਨਆਨੋਂ ਖ਼ੂਕ ਚੁਰਾਇਉ, ਸ਼ਮਸ ਦੀ ਖੱਲ ਉਲਟ ਲੁਹਾਇਉ,
ਸੂਲੀ ਤੇ ਮਨਸੂਰ ਚੜ੍ਹਾਇਉ, ਕਰ ਹੱਥ ਹੁਣ ਮੈਂ ਵਲ ਧਾਇਆ ਏ।
ਕਿਉਂ ਇਸ਼ਕ ਅਸਾਂ ਤੇ ਆਇਆ ਏ।
ਜਿਸ ਘਰ ਵਿਚ ਤੇਰਾ ਫੇਰ ਹੋਇਆ, ਸੋ ਜਲ ਬਲ ਕੋਇਲਾ ਢੇਰ ਹੋਇਆ।
ਜਦ ਰਾਖ਼ ਉੱਡੀ ਤਦ ਸੇਰ ਹੋਇਆ, ਕਹੁ ਕਿਸ ਗਲ ਦਾ ਸਧਰਾਇਆ ਏ।
ਕਿਉਂ ਇਸ਼ਕ ਅਸਾਂ ਤੇ ਆਇਆ ਏ।
ਬੁਲ੍ਹਾ ਸ਼ਹੁ ਦੇ ਕਾਰਨ ਕਰੀਏ, ਤਨ ਭੱਠੀ ਮਨ ਅਹਿਰਣ ਕਰੀਏ,
ਪਰੇਮ ਹਥੌੜਾ ਮਾਰਨ ਕਰੀਏ, ਦਿਲ ਲੋਹਾ ਅੱਗ ਪੰਘਰਾਇਆ ਏ।
ਕਿਉਂ ਇਸ਼ਕ ਅਸਾਂ ਤੇ ਆਇਆ ਏ।
ਤੂੰ ਆਇਆ ਹੈ ਮੈਂ ਪਾਇਆ ਏ।

## 93.

ਕੀ ਕਰਦਾ ਨੀ ਕੀ ਕਰਦਾ ਨੀ,
ਕੋਈ ਪੁੱਛੋ ਖਾਂ ਦਿਲਬਰ ਕੀ ਕਰਦਾ।
ਇਕਸੇ ਘਰ ਵਿਚ ਵੱਸਦਿਆਂ ਰੱਸਦਿਆਂ ਨਹੀਂ ਹੁੰਦਾ ਵਿਚ ਪਰਦਾ।
ਕੋਈ ਪੁੱਛੋ ਖਾਂ ਦਿਲਬਰ ਕੀ ਕਰਦਾ।
ਵਿਚ ਮਸੀਤ ਨਿਮਾਜ਼ ਗੁਜ਼ਾਰੇ ਬੁੱਤ ਖਾਨੇ ਜਾ ਵੜਦਾ।
ਕੋਈ ਪੁੱਛੋ ਖਾਂ ਦਿਲਬਰ ਕੀ ਕਰਦਾ।
ਆਪ ਇਕੋ ਕਈ ਲੱਖ ਘਰਾਂ ਦੇ ਮਾਲਕ ਸਭ ਘਰ ਘਰ ਦਾ।

ਕੋਈ ਪੁੱਛੋ ਖਾਂ ਦਿਲਬਰ ਕੀ ਕਰਦਾ।
ਜਿਤਵਲ ਵੇਖਾਂ ਉੱਤ ਵੱਲ ਓਹੋ ਹਰ ਦੀ ਸੰਗਤ ਕਰਦਾ।
ਕੋਈ ਪੁੱਛੋ ਖਾਂ ਦਿਲਬਰ ਕੀ ਕਰਦਾ।
ਮੂਸਾ ਤੇ ਫਰਔਨ ਬਣਾ ਕੇ ਦੋ ਹੋ ਕੇ ਕਿਉਂ ਲੜਦਾ।
ਕੋਈ ਪੁੱਛੋ ਖਾਂ ਦਿਲਬਰ ਕੀ ਕਰਦਾ।
ਹਾਜ਼ਰ ਨਾਜ਼ਰ ਉਹੋ ਹਰ ਥਾਂ ਚੂਚਕ ਕਿਸ ਨੂੰ ਖੜਦਾ।
ਕੋਈ ਪੁੱਛੋ ਖਾਂ ਦਿਲਬਰ ਕੀ ਕਰਦਾ।
ਐਸੀ ਨਾਜ਼ੁਕ ਬਾਤ ਕਿਉਂ ਕਹਿੰਦਾ ਨਾ ਕਹਿ ਸਕਦਾ ਨਾ ਜਰਦਾ।
ਕੋਈ ਪੁੱਛੋ ਖਾਂ ਦਿਲਬਰ ਕੀ ਕਰਦਾ।
ਬੁਲ੍ਹਾ ਸ਼ੌਹ ਦਾ ਇਸ਼ਕ ਬਘੇਲਾ ਰੱਤ ਪੀਂਦਾ ਗੋਸ਼ਤ ਚਰਦਾ।
ਕੀ ਕਰਦਾ ਨੀ ਕੀ ਕਰਦਾ।
ਕੋਈ ਪੁੱਛੋ ਖਾਂ ਦਿਲਬਰ ਕੀ ਕਰਦਾ।

## 94.

ਕੀ ਕਰਦਾ ਬੇਪਰਵਾਹੀ ਜੇ।
ਕੀ ਕਰਦਾ ਬੇਪਰਵਾਹੀ ਜੇ।
ਕੁੰਨ ਕਿਹਾ ਫਯੀਕੂਨ ਕਹਾਇਆ, ਬਾਤਨ ਜ਼ਾਹਰ ਦੇ ਵੱਲ ਆਇਆ।
ਬੇਚੂਨੀ ਦਾ ਚੂਨ ਬਣਾਇਆ, ਬਿਖੜੀ ਖੇਡ ਮਚਾਈ ਜੇ।
ਕੀ ਕਰਦਾ ਬੇਪਰਵਾਹੀ ਜੇ।
ਸਿਰ ਮਖ਼ਫ਼ੀ ਦਾ ਜਿਸ ਦੰਮ ਬੋਲਾ, ਘੁੰਗਟ ਅਪਨੇ ਮੂੰਹ ਸੇ ਖੋਲਾ,
ਹੁਣ ਕਿਉਂ ਕਰਦਾ ਸਾਥੋਂ ਓਹਲਾ, ਸਭ ਵਿਚ ਹਕੀਕਤ ਆਈ ਜੇ।
ਕੀ ਕਰਦਾ ਬੇਪਰਵਾਹੀ ਜੇ।
ਕਰਮੰਨਾ ਬਨੀ ਆਦਮ ਕਿਹਾ, ਕੋਈ ਨਾ ਕੀਤਾ ਤੇਰੇ ਜਿਹਾ,
ਸ਼ਾਨ ਬਜ਼ੁਰਗੀ ਦੇ ਸੰਗ ਇਹਾ, ਡਫੜੀ ਖ਼ੂਬ ਵਜਾਈ ਜੇ।
ਕੀ ਕਰਦਾ ਬੇਪਰਵਾਹੀ ਜੇ।
ਆਪੇ ਬੇਪਰਵਾਹੀਆਂ ਕਰਦੇ, ਆਪਣੇ ਆਪ ਸੇ ਆਪੇ ਡਰਦੇ,
ਰਿਹਾ ਸਮਾ ਵਿਚ ਹਰ ਹਰ ਘਰ ਦੇ, ਭੁੱਲੀ ਫਿਰੇ ਲੋਕਾਈ ਜੇ।
ਕੀ ਕਰਦਾ ਬੇਪਰਵਾਹੀ ਜੇ।
ਚੇਟਕ ਲਾ ਦੀਵਾਨਾ ਹੋਇਆ, ਲੈਲਾ ਬਣ ਕੇ ਮਜਨੂੰ ਮੋਹਿਆ,
ਆਪੇ ਰੋਇਆ ਆਪੇ ਧੋਇਆ, ਕਹੀ ਕੀਤੀ ਆਸ਼ਨਾਈ ਜੇ।
ਕੀ ਕਰਦਾ ਬੇਪਰਵਾਹੀ ਜੇ।
ਆਪੇ ਹੈਂ ਤੂੰ ਸਾਜਨ ਸਈਆਂ, ਅਕਲ ਦਲੀਲਾਂ ਸਭ ਉਠ ਗਈਆਂ,
ਬੁਲ੍ਹਾ ਸ਼ਾਹ ਨੇ ਖ਼ੁਸ਼ੀਆਂ ਲਈਆਂ, ਹੁਣ ਕਰਦਾ ਕਿਉਂ ਜੁਦਾਈ ਜੇ।
ਕੀ ਕਰਦਾ ਬੇਪਰਵਾਹੀ ਜੇ।

## 95.

ਕਿਉਂ ਓਹਲੇ ਬਹਿ ਬਹਿ ਝਾਕੀ ਦਾ।
ਇਹ ਪਰਦਾ ਕਿਸ ਤੋਂ ਰਾਖੀ ਦਾ।
ਕਾਰਨ ਪੀਤ ਮੀਤ ਬਣ ਆਇਆ, ਮੀਤ ਦਾ ਘੁੰਗਟ ਮੁਖ ਪਰ ਪਾਇਆ,
ਅਹਿਦ ਤੇ ਅਹਿਮਦ ਨਾਮ ਧਰਾਇਆ, ਸਿਰ ਛਤਰ ਝਲੇ ਲੋਲਾਕੀ ਦਾ।
ਕਿਉਂ ਓਹਲੇ ਬਹਿ ਬਹਿ ਝਾਕੀ ਦਾ।
ਤੁਸੀਂ ਆਪੇ ਆਪ ਹੀ ਸਾਰੇ ਹੋ, ਕਿਉਂ ਕਹਿੰਦੇ ਅਸੀਂ ਨਿਆਰੇ ਹੋ,
ਆਏ ਆਪਣੇ ਆਪ ਨੱਜ਼ਾਰੇ ਹੋ, ਵਿਚ ਬਰਜ਼ੱਖ਼ ਰੱਖਿਆ ਖਾਕੀ ਦਾ।
ਕਿਉਂ ਓਹਲੇ ਬਹਿ ਬਹਿ ਝਾਕੀ ਦਾ।
ਤੁਧ ਬਾਝੋਂ ਦੂਸਰਾ ਕਿਹੜਾ ਹੈ, ਕਿਉਂ ਪਾਇਆ ਉਲਟਾ ਝੇੜਾ ਹੈ,
ਇਹ ਡਿੱਠਾ ਬੜਾ ਅੰਧੇਰਾ ਹੈ, ਹੁਣ ਆਪ ਨੂੰ ਆਪੇ ਆਖੀ ਦਾ।
ਕਿਉਂ ਓਹਲੇ ਬਹਿ ਬਹਿ ਝਾਕੀ ਦਾ।
ਕਿਤੇ ਰੂਮੀ ਹੋ ਕਿਤੇ ਸ਼ਾਮੀ ਹੋ, ਕਿਤੇ ਸਾਹਿਬ ਕਿਤੇ ਗ਼ੁਲਾਮੀ ਹੋ,
ਤੁਸੀਂ ਆਪਣੇ ਆਪ ਤਮਾਮੀ ਹੋ, ਕਹੋ ਖੋਟਾ ਖਰਾ ਸੌ ਲਾਖੀ ਦਾ।
ਕਿਉਂ ਓਹਲੇ ਬਹਿ ਬਹਿ ਝਾਕੀ ਦਾ।
ਜਿਸ ਤਨ ਵਿਚ ਇਸ਼ਕ ਦਾ ਜੋਸ਼ ਹੋਇਆ, ਉਹ ਬੇਖ਼ੁਦ ਹੋ ਬੇਹੋਸ਼ ਹੋਇਆ,
ਉਹ ਕਿਉਂ ਕਰ ਰਹੇ ਖ਼ਾਮੋਸ਼ ਹੋਇਆ, ਜਿਸ ਪਿਆਲਾ ਪੀਤਾ ਸਾਕੀ ਦਾ।
ਕਿਉਂ ਓਹਲੇ ਬਹਿ ਬਹਿ ਝਾਕੀ ਦਾ।
ਤੁਸੀਂ ਆਪ ਅਸਾਨੂੰ ਧਾਏ ਜੀ, ਕਦ ਰਹਿੰਦੇ ਛਪੇ ਛਪਾਏ ਜੀ,
ਤੁਸੀਂ ਸ਼ਾਹ 'ਅਨਾਇਤ' ਬਣ ਆਏ ਜੀ, ਹੁਣ ਲਾ ਲਾ ਨੈਣ ਝਮਾਕੀ ਦਾ।
ਕਿਉਂ ਓਹਲੇ ਬਹਿ ਬਹਿ ਝਾਕੀ ਦਾ।
ਬੁਲ੍ਹਾ ਸ਼ਾਹ ਤਨ ਭਾ ਦੀ ਭੱਠੀ ਕਰ, ਅੱਗ ਬਾਲ ਹੱਡਾਂ ਤਨ ਮਾਟੀ ਕਰ,
ਇਹ ਸ਼ੌਕ ਮੁਹੱਬਤ ਬਾਟੀ ਕਰ, ਇਹ ਬੁੱਧੂਵਾ ਇਸ ਬਿਧ ਝਾਕੀ ਦਾ।
ਕਿਉਂ ਓਹਲੇ ਬਹਿ ਬਹਿ ਝਾਕੀ ਦਾ।

### ਪਾਠਾਂਤਰ ਨੰ. 95.

ਕਹੁ ਪੜਦਾ ਕਿਸ ਥੀਂ ਰਾਖੀਦਾ
ਕਿਉਂ ਓਹਲੇ ਬਹਿ ਬਹਿ ਝਾਕੀਦਾ।
ਪਹਿਲੇ ਆਪ ਸਾਜਨਾ ਸਾਜੀ
ਹੁਣ ਦੱਸਨਾ ਏਂ ਸਬਕ ਨਿਮਾਜ਼ੀ
ਖੋਹਾਯਾ ਆਪ ਨਜ਼ਾਰੇ ਨੂੰ
ਵਿਚ ਲਹਿਦਾ ਬਣ ਬਣ ਝਾਕੀਦਾ।
ਸ਼ਾਹ ਸ਼ੱਮਸੇ ਦਾ ਪੋਸਤ ਲਹਾਓ
ਮਨਸੂਰ ਸੂਲੀ ਚਾਇ ਚੜ੍ਹਾਇਓ
ਜ਼ਕਰੀਏ ਸਿਰ ਕਲਵੱਤਰ ਧਰਾਇਓ

ਕੀ ਲੇਖਾ ਰਹਿ ਗਿਆ ਬਾਕੀ ਦਾ।
ਕੁਨ ਕਿਹਾ ਫ਼ਯੁਕੂਨ ਕਹਾਇਆ
ਬੇਚੂਨੀ ਦਾ ਚੂਨ ਬਣਾਇਆ
ਖ਼ਾਤਰ ਕੈਂ ਦੀ ਜਗਤ ਕਰਾਇਆ
ਸਿਰ ਪਰ ਛੱਤਰ ਲੌਲਾਕੀ ਦਾ।
ਹੁਣ ਤਾਂ ਸਾਡੀ ਤਰਫੇ ਧਾਇਆ
ਨਾ ਰਹਿੰਦਾ ਛਪਿਆ ਛਪਾਇਆ
ਕਿਤੇ ਬੁਲ੍ਹਾ ਨਾਮ ਧਰਾਇਆ
ਵਿਚ ਓਹਲਾ ਰੱਖਿਆ ਖ਼ਾਕੀ ਦਾ।
ਕਹੁ ਪੜਦਾ ਕਿਸ ਥੀਂ ਰਾਖੀਦਾ।

## 96.

ਕੀ ਬੇਦਰਦਾਂ ਸੰਗ ਯਾਰੀ!
ਰੋਵਣ ਅੱਖੀਆਂ ਜ਼ਾਰੋ ਜ਼ਾਰੀ!
ਸਾਨੂੰ ਗਏ ਬੇਦਰਦੀ ਛੱਡ ਕੇ, ਹਿਜਰੇ ਸਾਂਗ ਸੀਨੇ ਵਿਚ ਗੱਡ ਕੇ,
ਜਿਸਮੋਂ ਜਿੰਦ ਨੂੰ ਲੈ ਗਏ ਕੱਢ ਕੇ, ਇਹ ਗੱਲ ਕਰ ਗਏ ਹੈ ਸਿਆਰੀ,
ਕੀ ਬੇਦਰਦਾਂ ਸੰਗ ਯਾਰੀ!
ਬੇਦਰਦਾਂ ਦਾ ਕੀ ਭਰਵਾਸਾ, ਖੌਫ਼ ਨਹੀਂ ਦਿਲ ਅੰਦਰ ਮਾਸਾ,
ਚਿੜੀਆਂ ਮੌਤ ਗਵਾਰਾਂ ਹਾਸਾ, ਮਗਰੋਂ ਹੱਸ ਹੱਸ ਤਾੜੀ ਮਾਰੀ।
ਕੀ ਬੇਦਰਦਾਂ ਸੰਗ ਯਾਰੀ!
ਆਵਣ ਕਹਿ ਗਏ ਫੇਰ ਨਾ ਆਏ, ਆਵਣ ਦੇ ਸਭ ਕੌਲ ਭੁਲਾਏ,
ਮੈਂ ਭੁੱਲੀ ਭੁੱਲ ਨੈਣ ਲਗਾਏ, ਕੇਹੇ ਮਿਲੇ ਸਾਨੂੰ ਠੱਗ ਬਪਾਰੀ।
ਕੀ ਬੇਦਰਦਾਂ ਸੰਗ ਯਾਰੀ!
ਬੁਲ੍ਹੇ ਸ਼ਾਹ ਇਕ ਸੌਦਾ ਕੀਤਾ, ਕੀਤਾ ਜ਼ਹਿਰ ਪਿਆਲਾ ਪੀਤਾ,
ਨਾ ਕੁਝ ਨਫ਼ਾ ਨਾ ਟੋਟਾ ਲੀਤਾ, ਦਰਦ ਦੁੱਖਾਂ ਦੀ ਗਠੜੀ ਭਾਰੀ।
ਕੀ ਬੇਦਰਦਾਂ ਸੰਗ ਯਾਰੀ!
ਰੋਵਣ ਅੱਖੀਆਂ ਜ਼ਾਰੋ ਜ਼ਾਰੀ!

## 97.

ਕਿਉਂ ਲੜਨਾ ਹੈਂ ਕਿਉਂ ਲੜਨਾ ਹੈਂ ਗ਼ੈਰ ਗੁਨਾਹੀ।
ਲਾਤੱਤਹੱਰੁਕ ਖੁਦ ਲਿਖਿਓ ਈ ਕਿਸ ਨੂੰ ਦੇਨਾ ਏਂ ਫਾਹੀ।
ਸ਼ਰ੍ਹਾ ਤੇ ਅਹਿਲ ਕੁਰਾਨ ਭੀ ਆਹੇ ਅਸੀਂ ਅੱਗੇ ਸੱਦੇ ਆਈ।
ਅਲਸਤੋਬੇਰੁਕੂਮ ਵਾਰਦ ਹੋਯਾ ਕਾਲੂਬੇਲਾ ਧੁੰਮ ਪਾਈ।
ਕੁਨਫਯੀਕੂਨ ਆਵਾਜ਼ਾ ਹੋਯਾ ਤਦਾਂ ਅਸੀਂ ਭੀ ਕੋਲੇ ਆਹੀ।
ਲੱਜ਼ਤ ਮਾਰ ਦੀਵਾਨੀ ਕੀਤੀ ਨਹੀਂ ਜਾਤੀ ਅਸਲੀ ਆਹੀ।
ਕਿਉਂ ਲੜਨਾ ਹੈਂ ਕਿਉਂ ਲੜਨਾ ਹੈਂ ਗ਼ੈਰ ਗੁਨਾਹੀ।

## 98.

ਕੀ ਜਾਣਾਂ ਮੈਂ ਕੋਈ।
ਵੇ ਅੜਿਆ,
ਕੀ ਜਾਣਾਂ ਮੈਂ ਕੋਈ।
ਜੇ ਕੋਈ ਅੰਦਰ ਬੋਲੇ ਚਾਲੇ ਜ਼ਾਤ ਅਸਾਡੀ ਹੋਈ।
ਜਿਸ ਦੇ ਨਾਲ ਮੈਂ ਨੇਹੁੰ ਲਗਾਇਆ ਉਹੋ ਜਿਹੀ ਹੋਈ।
ਕੀ ਜਾਣਾਂ ਮੈਂ ਕੋਈ।
ਚਿੱਟੀ ਚਾਦਰ ਲਾਹ ਸੁੱਟ ਕੁੜੀਏ ਪਹਿਨ ਫ਼ਕੀਰਾਂ ਦੀ ਲੋਈ।
ਚਿੱਟੀ ਚਾਦਰ ਨੂੰ ਦਾਗ਼ ਲੱਗੇਗਾ ਲੋਈ ਨੂੰ ਦਾਗ਼ ਨਾ ਕੋਈ।
ਕੀ ਜਾਣਾਂ ਮੈਂ ਕੋਈ।
ਅਲਫ਼ ਪਛਾਤਾ ਬੇ ਪਛਾਤੀ ਤੇ ਤਲਾਵਤ ਹੋਈ।
ਸੀਨ ਪਛਾਤਾ ਸ਼ੀਨ ਪਛਾਤਾ ਸਾਦਕ ਸਾਬਰ ਹੋਈ।
ਕੀ ਜਾਣਾਂ ਮੈਂ ਕੋਈ।
ਕੂ ਕੂ ਕਰਦੀ ਕਮਰੀ ਆਹੀ ਗਲ ਵਿਚ ਤੌਂਕ ਪਿਉਈ।
ਬਸ ਨਾ ਕਰਦੀ ਕੂ ਕੂ ਕੋਲੋਂ ਕੂ ਕੂ ਅੰਦਰ ਮੋਈ।
ਕੀ ਜਾਣਾਂ ਮੈਂ ਕੋਈ।
ਜੋ ਕੁਝ ਕਰਸੀ ਅੱਲ੍ਹਾ ਭਾਣਾ ਕਿਆ ਕੁਝ ਕਰਸੀ ਕੋਈ।
ਜੋ ਕੁਝ ਲੇਖ ਮੱਥੇ ਦਾ ਲਿਖਿਆ ਮੈਂ ਉਸ ਤੇ ਸ਼ਾਕਰ ਹੋਈ।
ਕੀ ਜਾਣਾਂ ਮੈਂ ਕੋਈ।
ਆਸ਼ਕ ਬਕਰੀ ਮਾਸ਼ੂਕ ਕਸਾਈ ਮੈਂ ਮੈਂ ਕਰਦੀ ਕੋਹੀ।
ਜਿਉਂ ਜਿਉਂ ਮੈਂ ਮੈਂ ਬਹੁਤਾ ਕਰਦੀ ਤਿਉਂ ਤਿਉਂ ਮੋਈ ਮੋਈ।
ਕੀ ਜਾਣਾਂ ਮੈਂ ਕੋਈ।
ਬੁਲ੍ਹਾ ਸ਼ਹੁ ਅਨਾਇਤ ਕਰਕੇ ਸ਼ੌਕ ਸ਼ਰਾਬ ਦਿਤੋਈ।
ਭਲਾ ਹੋਇਆ ਅਸੀਂ ਦੂਰੋਂ ਛੁੱਟੇ ਨੇੜੇ ਆਣ ਲੱਧੋਈ।
ਕੀ ਜਾਣਾਂ ਮੈਂ ਕੋਈ।
ਵੇ ਅੜਿਆ,
ਕੀ ਜਾਣਾਂ ਮੈਂ ਕੋਈ।

## ਪਾਠਾਂਤਰ ਨੰ. 98

ਕਿਆ ਜਾਣਾ ਮੈਂ ਕੋਈ ਰੇ ਬਾਬਾ! ਕਿਆ ਜਾਣਾ ਮੈਂ ਕੋਈ
ਜੇ ਕੋਈ ਅੰਦਰ ਬੋਲੇ ਚਾਲੇ, ਜ਼ਾਤ ਅਸਾਡੀ ਸੋਈ
ਜਿਸਦੇ ਨਾਲ ਮੈਂ ਨੇਹੁ ਲਗਾਯਾ ਉਹੋ ਜੇਹੀ ਹੋਈ।
ਕਿਆ ਜਾਣਾ...
ਚਿੱਟੀ ਚਾਦਰ ਲਾਹ ਸੁੱਟ ਕੁੜੀਏ, ਪਹਿਨ ਫ਼ਕੀਰਾਂ ਦੀ ਲੋਈ।
ਇਸ ਚਾਦਰ ਨੂੰ ਦਾਗ਼ ਲਗੇਗਾ, ਲੋਈ ਨੂੰ ਦਾਗ਼ ਨਾ ਕੋਈ।

ਕਿਆ ਜਾਣਾ...
ਅਲਫ ਪਛਾਤਾ, ਬੇ ਪਛਾਤੀ, ਤੇ ਤਲਾਵਤ ਹੋਈ।
ਸੀਨ ਪਛਾਤਾ ਸ਼ੀਨ ਪਛਾਤਾ, ਸਾਦਕ ਸਾਬਰ ਹੋਈ।
ਕਿਆ ਜਾਣਾ...
ਕੂ ਕੂ ਕਰਦੀ ਕਮਰੀ ਆਹੀ, ਗਲ ਵਿਚ ਤਉਕ ਪਇਉ ਈ
ਬਸ ਨਾ ਕਰਦੀ ਕੂ ਕੂ ਕੋਇਲ, ਕੂ ਕੂ ਅੰਦਰ ਮੋਈ।
ਕਿਆ ਜਾਣਾ...
ਜੋ ਕਿਛ ਕਰਸੀ ਅੱਲ੍ਹਾ ਭਾਣਾ, ਕਿਆ ਕੁਛ ਕਰਸੀ ਕੋਈ
ਜੋ ਕਿਛੁ ਲੇਖ ਮੱਥੇ ਦਾ ਲਿਖਿਆ, ਉਸ ਤੇ ਸ਼ਾਕਿਰ ਹੋਈ।
ਕਿਆ ਜਾਣਾ...
ਆਸ਼ਕ ਬੱਕਰੀ ਮਾਸ਼ੂਕ ਕਸਾਈ, ਮੈਂ ਮੈਂ ਕਰਦੀ ਕੋਹੀ
ਜਿਉਂ ਜਿਉਂ ਮੈਂ ਮੈਂ ਬਹੁਤਾ ਕਰਦੀ, ਤਿਉਂ ਤਿਉਂ ਮੈਂ ਮੋਈ।
ਕਿਆ ਜਾਣਾ...
ਬੁਲ੍ਹਾ ਸ਼ਹੁ ਅਨਾਇਤ ਕਰਕੇ, ਸ਼ਉਕ ਸ਼ਰਾਬ ਦਿਤੋਈ
ਵਲਾ ਹੋਇਆ ਅਸੀਂ ਦੂਰੋਂ ਛੁੱਟੇ, ਨੇੜੇ ਲਾਲ ਲਧੋਈ।
ਕਿਆ ਜਾਣਾ...

## 99.

ਗੁਰ ਜੋ ਚਾਹੇ ਸੋ ਕਰਦਾ ਏ।
ਮੇਰੇ ਘਰ ਵਿਚ ਚੋਰੀ ਹੋਈ, ਸੁੱਤੀ ਰਹੀ ਨਾ ਜਾਗਿਆ ਕੋਈ,
ਮੈਂ ਗੁਰ ਫੜ ਸੋਝੀ ਹੋਈ, ਜੋ ਮਾਲ ਗਿਆ ਸੋ ਤਰਦਾ ਏ।
ਗੁਰ ਜੋ ਚਾਹੇ ਸੋ ਕਰਦਾ ਏ।
ਪਹਿਲੇ ਮਖ਼ਫੀ ਆਪ ਖਜ਼ਾਨਾ ਸੀ, ਓਥੇ ਹੈਰਤ ਹੈਰਤਖਾਨਾ ਸੀ,
ਫਿਰ ਵਹਦਤ ਦੇ ਵਿਚ ਆਣਾ ਸੀ, ਕੁਲ ਜੁਜ਼ ਦਾ ਮੁਜਮਲ ਪਰਦਾ ਏ।
ਗੁਰ ਜੋ ਚਾਹੇ ਸੋ ਕਰਦਾ ਏ।
ਕੁਨਫਯੀਕੂਨ ਆਵਾਜ਼ਾਂ ਦੇਂਦਾ, ਵਹਦਤ ਵਿਚੋਂ ਕਸਰਤ ਲੈਂਦਾ,
ਪਹਿਨ ਲਬਾਸ ਬੰਦਾ ਬਣ ਬਹਿੰਦਾ, ਕਰ ਬੰਦਗੀ ਮਸਜਦ ਵੜਦਾ ਏ।
ਗੁਰ ਜੋ ਚਾਹੇ ਸੋ ਕਰਦਾ ਏ।
ਰੋਜ਼ ਮੀਸਾਕ ਅਲੱਸਤ ਸੁਣਾਵੇ, ਕਾਲੂਬਲਾ ਅਸ਼ਹਦ ਨਾ ਚਾਹਵੇ,
ਫਿਰ ਕੁਝ ਆਪਣਾ ਆਪ ਛੁਪਾਵੇ, ਉਹ ਗਿਣ ਗਿਣ ਵਸਤਾਂ ਧਰਦਾ ਏ।
ਗੁਰ ਜੋ ਚਾਹੇ ਸੋ ਕਰਦਾ ਏ।
ਗੁਰ ਅੱਲ੍ਹਾ ਆਪ ਕਹੇਂਦਾ ਏ, ਗੁਰ ਅਲੀ ਨਬੀ ਹੋ ਬਹਿੰਦਾ ਏ,
ਘਰ ਹਰ ਦੇ ਦਿਲ ਵਿਚ ਰਹਿੰਦਾ ਏ, ਉਹ ਖਾਲੀ ਭਾਂਡੇ ਭਰਦਾ ਏ।
ਗੁਰ ਜੋ ਚਾਹੇ ਸੋ ਕਰਦਾ ਏ।
ਬੁਲ੍ਹਾ ਸ਼ੌਹ ਨੂੰ ਘਰ ਵਿਚ ਪਾਇਆ, ਜਿਸ ਸਾਂਗੀ ਸਾਂਗ ਬਣਾਇਆ,

ਲੋਕਾਂ ਕੋਲੋਂ ਭੇਤ ਛੁਪਾਇਆ, ਉਹ ਦਰਸ ਪਰਮ ਦਾ ਪੜ੍ਹਦਾ ਏ।
ਗੁਰ ਜੋ ਚਾਹੇ ਸੋ ਕਰਦਾ ਏ।

## 100.

ਗੱਲ ਰੌਲੇ ਲੋਕਾਂ ਪਾਈ ਏ।
ਗੱਲ ਰੌਲੇ ਲੋਕਾਂ ਪਾਈ ਏ।
ਸੱਚ ਆਖ ਮਨਾ ਕਿਉਂ ਡਰਨਾ ਏਂ, ਇਸ ਸੱਚ ਪਿੱਛੇ ਤੂੰ ਤਰਨਾ ਏ,
ਸੱਚ ਸਦਾ ਆਬਾਦੀ ਕਰਨਾ ਏਂ, ਸੱਚ ਵਸਤ ਅਚੰਭਾ ਆਈ ਏ।
ਗੱਲ ਰੌਲੇ ਲੋਕਾਂ ਪਾਈ ਏ।
ਬਾਹਮਣ ਆਣ ਜਜਮਾਨ ਡਰਾਏ, ਪਿੱਤਰ ਪੀੜ ਦੱਸ ਭਰਮ ਦੁੜਾਏ,
ਆਪੇ ਦੱਸ ਕੇ ਜਤਨ ਕਰਾਏ, ਪੂਜਾ ਸ਼ੁਰੂ ਕਰਾਈ ਏ।
ਗੱਲ ਰੌਲੇ ਲੋਕਾਂ ਪਾਈ ਏ।
ਪੁੱਤਰ ਤੁਸਾਂ ਦੇ ਉੱਪਰ ਪੀੜਾ, ਗੁੜ ਚਾਵਲ ਮਨਾਓ ਲੀੜਾ,
ਜੰਜੂ ਪਾਓ ਲਾਹੋ ਬੀੜਾ, ਚੁੱਲੀ ਤੁਰਤ ਪਵਾਈ ਏ।
ਗੱਲ ਰੌਲੇ ਲੋਕਾਂ ਪਾਈ ਏ।
ਪੀੜ ਨਹੀਂ ਐਵੇਂ ਨਿਕਲਣ ਲੱਗੀ, ਰੋਕ ਰੁਪਈਆਂ ਭਾਂਡੇ ਢੱਗੀ,
ਹੋਵੇ ਲਾਖੀ ਦਰੁੱਸਤ ਨਾ ਬੱਗੀ, ਬੁਲ੍ਹਾ ਇਹ ਬਾਤ ਬਣਾਈ ਏ।
ਗੱਲ ਰੌਲੇ ਲੋਕਾਂ ਪਾਈ ਏ।
ਪਿਰਤਮ ਚੰਡੀ ਮਾਤ ਬਣਾਈ, ਜਿਸ ਨੂੰ ਪੂਜੇ ਸਰਬ ਲੋਕਾਈ,
ਪਾਛੀ ਵੱਢ ਕੇ ਜੰਞ ਚੜ੍ਹਾਈ, ਡੋਲੀ ਠੁਮ ਠੁਮ ਆਈ ਏ।
ਗੱਲ ਰੌਲੇ ਲੋਕਾਂ ਪਾਈ ਏ।
ਭੁੱਲ ਖ਼ੁਦਾ ਨੂੰ ਜਾਣ ਖ਼ੁਦਾਈ, ਬੁੱਤਾਂ ਅੱਗੇ ਸੀਸ ਨਿਵਾਈ,
ਜਿਹੜੇ ਘੜ ਕੇ ਆਪ ਬਣਾਈ, ਸ਼ਰਮ ਰੱਤਾ ਨਾ ਆਈ ਏ।
ਗੱਲ ਰੌਲੇ ਲੋਕਾਂ ਪਾਈ ਏ।
ਵੇਖੋ ਤੁਲਸੀ ਮਾਤ ਬਣਾਈ, ਸਾਲਗ ਰਾਮੀ ਸੰਗ ਪਰਨਾਈ,
ਹੱਸ ਹੱਸ ਡੋਲੀ ਚਾ ਚੜ੍ਹਾਈ, ਸਾਲਾ ਸਹੁਰਾ ਬਣੇ ਜਵਾਈ ਏ।
ਗੱਲ ਰੌਲੇ ਲੋਕਾਂ ਪਾਈ ਏ।
ਧੀਆਂ ਭੈਣਾਂ ਸਭ ਵਿਆਹਵਣ, ਪਰਦੇ ਆਪਣੇ ਆਪ ਕਜਾਵਣ,
ਬੁਲ੍ਹਾ ਸ਼ਾਹ ਕੀ ਆਖਣ ਆਵਣ, ਨਾ ਮਾਤਾ ਕਿਸੇ ਵਿਆਹੀ ਏ।
ਗੱਲ ਰੌਲੇ ਲੋਕਾਂ ਪਾਈ ਏ।
ਸ਼ਾਹ ਰਗ ਥੀਂ ਰੱਬ ਦਿਸਦਾ ਨੇੜੇ ਲੋਕਾਂ ਪਾਏ ਲੰਮੇ ਝੇੜੇ,
ਵਾਂ ਕੇ ਝਗੜੇ ਕੌਣ ਨਿਬੇੜੇ, ਭੱਜ ਭੱਜ ਉਮਰ ਗਵਾਈ ਏ।
ਗੱਲ ਰੌਲੇ ਲੋਕਾਂ ਪਾਈ ਏ।
ਬਿਰਛ ਬਾਗ਼ ਵਿਚ ਨਹੀਂ ਜੁਦਾਈ, ਬੰਦਾ ਰੱਬ ਤੀਵੀਂ ਬਣ ਆਈ,
ਪਿਛਲੇ ਸੋਤੇ ਤੇ ਖਿੜ ਆਈ, ਦੂਹਬਤਾ ਆਣ ਮਿਟਾਈ ਏ।
ਗੱਲ ਰੌਲੇ ਲੋਕਾਂ ਪਾਈ ਏ।

ਬੁਲ੍ਹਾ ਆਪੇ ਭੁੱਲ ਭੁਲਾਇਆ ਏ, ਆਪੇ ਚਿਲਿਆਂ ਵਿਚ ਦਬਾਇਆ ਏ,
ਆਪੇ ਹੋਕਾ ਦੇ ਸੁਣਾਇਆ ਏ, ਮੁੱਝ ਮੈਂ ਭੇਤ ਨਾ ਕਾਈ ਏ।
ਗੱਲ ਰੌਲੇ ਲੋਕਾਂ ਪਾਈ ਏ।
ਗਰਮ ਸਰਦ ਹੋ ਜਿਸ ਨੂੰ ਪਾਲਾ, ਹਰਕਤ ਕੀਤਾ ਚਿਹਰਾ ਕਾਲਾ,
ਤਿਸ ਨੂੰ ਆਖਣ ਜੀ ਸੁਖਾਲਾ, ਇਸ ਦੀ ਕਰੋ ਦਵਾਈ ਏ।
ਗੱਲ ਰੌਲੇ ਲੋਕਾਂ ਪਾਈ ਏ।
ਅੱਖੀਆਂ ਪੱਕੀਆਂ ਆਖਣ ਆਈਆਂ, ਅਲਸੀ ਸਮਝ ਕੇ ਆਉਣੀ ਮਾਈਆਂ,
ਆਪੇ ਭੁੱਲ ਗਈਆਂ ਹੁਣ ਸਾਈਆਂ, ਹੁਣ ਤੀਰਥ ਪਾਸ ਸੁਧਾਈ ਏ।
ਗੱਲ ਰੌਲੇ ਲੋਕਾਂ ਪਾਈ ਏ।
ਜੇ ਕੋਈ ਦਿਸਦਾ ਏਹੋ ਪਿਆਰਾ, ਬੁਲ੍ਹਾ ਆਪੇ ਵੇਖਣਹਾਰਾ,
ਆਪੇ ਬੇਦ ਕੁਰਾਨ ਪੁਕਾਰਾ, ਜੋ ਸੁਫਨੇ ਵਸਤ ਭੁਲਾਈ ਏ।
ਗੱਲ ਰੌਲੇ ਲੋਕਾਂ ਪਾਈ ਏ।
ਪੋਸਤ ਆਖੇ ਮਿਲੇ ਅਫੀਮ, ਬੰਦਾ ਭਾਲੇ ਕਾਦਰ ਕਰੀਮ,
ਨਾ ਕੋਈ ਦਿੱਸੇ ਗਿਆਨ ਹਕੀਮ, ਅਕਲ ਤੁਸਾਡੀ ਜਾਏ ਏ।
ਗੱਲ ਰੌਲੇ ਲੋਕਾਂ ਪਾਈ ਏ।
ਜੋ ਕੋਈ ਦਿਸਦਾ ਏਹੋ ਪਿਆਰਾ, ਬੁਲ੍ਹਾ ਆਪੇ ਵੇਖਣਹਾਰਾ,
ਆਪੇ ਬੇਦ ਕੁਰਾਨ ਪੁਕਾਰਾ, ਜੋ ਸੁਫ਼ਨੇ ਵਸਤ ਭੁਲਾਈ ਏ।
ਗੱਲ ਰੌਲੇ ਲੋਕਾਂ ਪਾਈ ਏ।

## 101.

ਘੁੰਗਟ ਚੁੱਕ ਓ ਸੱਜਣਾ ਹੁਣ ਸ਼ਰਮਾਂ ਕਾਹਨੂੰ ਰੱਖੀਆਂ ਵੇ।
ਜ਼ੁਲਫ਼ ਕੁੰਡਲ ਨੇ ਘੇਰਾ ਪਾਇਆ, ਬਿਸੀਅਰ ਹੋ ਕੇ ਡੰਗ ਚਲਾਇਆ,
ਵੇਖ ਅਸਾਂ ਵੱਲ ਤਰਸ ਨਾ ਆਇਆ, ਕਰਕੇ ਖ਼ੂਨੀ ਅੱਖੀਆਂ ਵੇ।
ਘੁੰਗਟ ਚੁੱਕ ਓ ਸੱਜਣਾ ਹੁਣ ਸ਼ਰਮਾਂ ਕਾਹਨੂੰ ਰੱਖੀਆਂ ਵੇ।
ਦੋ ਨੈਣਾਂ ਦਾ ਤੀਰ ਚਲਾਇਆ, ਮੈਂ ਆਜਿਜ਼ ਦੇ ਸੀਨੇ ਲਾਇਆ,
ਘਾਇਲ ਕਰਕੇ ਮੁੱਖ ਛੁਪਾਇਆ, ਚੋਰੀਆਂ ਇਹ ਕਿਨ ਦੱਸੀਆਂ ਵੇ।
ਘੁੰਗਟ ਚੁੱਕ ਓ ਸੱਜਣਾ ਹੁਣ ਸ਼ਰਮਾਂ ਕਾਹਨੂੰ ਰੱਖੀਆਂ ਵੇ।
ਬਿਰਹੋਂ ਕਟਾਰੀ ਤੂੰ ਕੱਸ ਕੇ ਮਾਰੀ, ਤਦ ਮੈਂ ਹੋਈ ਬੇਦਿਲ ਭਾਰੀ,
ਮੁੜ ਨਾ ਲਈ ਤੈਂ ਸਾਰ ਹਮਾਰੀ, ਪਤੀਆਂ ਤੇਰੀਆਂ ਕੱਚੀਆਂ ਵੇ।
ਘੁੰਗਟ ਚੁੱਕ ਓ ਸੱਜਣਾ ਹੁਣ ਸ਼ਰਮਾਂ ਕਾਹਨੂੰ ਰੱਖੀਆਂ ਵੇ।
ਨੇਹੁੰ ਲਗਾ ਕੇ ਮਨ ਹਰ ਲੀਤਾ, ਫੇਰ ਨਾ ਆਪਣਾ ਦਰਸ਼ਨ ਦੀਤਾ,
ਜ਼ਹਿਰ ਪਿਆਲਾ ਮੈਂ ਇਹ ਪੀਤਾ, ਸਾਂ ਅਕਲੋਂ ਮੈਂ ਕੱਚੀਆਂ ਵੇ।
ਘੁੰਗਟ ਚੁੱਕ ਓ ਸੱਜਣਾ ਹੁਣ ਸ਼ਰਮਾਂ ਕਾਹਨੂੰ ਰੱਖੀਆਂ ਵੇ।

## 102.

ਘੁੰਗਟੇ ਓਹਲੇ ਨਾ ਲੁਕ ਸੋਹਣਿਆ,
ਮੈਂ ਮੁਸ਼ਤਾਕ ਦੀਦਾਰ ਦੀ ਹਾਂ।
ਜਾਨੀ ਬਾਝ ਦੀਵਾਨੀ ਹੋਈ, ਟੋਕਾਂ ਕਰਦੇ ਲੋਕ ਸਭੋਈ,
ਜੇ ਕਰ ਯਾਰ ਕਰੇ ਦਿਲਜੋਈ, ਮੈਂ ਤਾਂ ਫਰਿਆਦ ਪੁਕਾਰਦੀ ਹਾਂ।
ਮੈਂ ਮੁਸ਼ਤਾਕ ਦੀਦਾਰ ਦੀ ਹਾਂ।
ਮੁਫ਼ਤ ਵਿਕਾਂਦੀ ਜਾਂਦੀ ਬਾਂਦੀ, ਮਿਲ-ਮਾਹੀਆ ਜਿੰਦ ਐਵੇਂ ਜਾਂਦੀ,
ਇਕਦਮ ਹਿਜਰ ਨਹੀਂ ਮੈਂ ਸਹਿੰਦੀ, ਮੈਂ ਬੁਲਬੁਲ ਇਹ ਗੁਲਜ਼ਾਰ ਦੀ ਹਾਂ।
ਮੈਂ ਮੁਸ਼ਤਾਕ ਦੀਦਾਰ ਦੀ ਹਾਂ।

## 103.

ਘਰ ਮੇਂ ਗੰਗਾ ਆਈ ਸੰਤੋ ਘਰ ਮੇਂ ਗੰਗਾ ਆਈ।
ਆਪੇ ਮੁਰਲੀ ਆਪ ਘਨਈਆ ਆਪੇ ਜਾਦੂਰਾਈ।
ਆਪ ਗੋਬਰੀਆ ਆਪ ਗਡਰੀਆ ਆਪੇ ਦੇਤ ਦਿਖਾਈ।
ਅਨਹਦ ਦ੍ਵਾਰ ਕਾ ਆਯਾ ਗੁਰੀਆ ਕੰਙਣ ਦਸਤ ਚੜਾਈ।
ਸੰਡ ਮੁੰਡਾ ਮੋਹੇ ਪਰੀਤੀ ਕੋਰੇਨ ਕੰਨਾਂ ਮੇਂ ਪਾਣੀ।
ਅੰਮ੍ਰਿਤ ਫ਼ਲ ਖਾ ਲਿਓ ਰੇ ਗੋਸਾਈਂ ਥੋੜੀ ਕਰੋ ਬਢਾਈ।
ਘਰ ਮੇਂ ਗੰਗਾ ਆਈ ਸੰਤੋ ਘਰ ਮੇਂ ਗੰਗਾ ਆਈ।

## 104.

ਘੜਿਆਲੀ ਦਿਉ ਨਿਕਾਲ ਨੀ।
ਅੱਜ ਪੀ ਘਰ ਆਇਆ ਲਾਲ ਨੀ।
ਘੜੀ ਘੜੀ ਘੜਿਆਲ ਬਜਾਵੇ, ਰੈਣ ਵਸਲ ਦੀ ਪਿਆ ਘਟਾਵੇ,
ਮੇਰੇ ਮਨ ਦੀ ਬਾਤ ਜੇ ਪਾਵੇ, ਹੱਥੋਂ ਚਾ ਸੱਟੇ ਘੜਿਆਲ ਨੀ।
ਅੱਜ ਪੀ ਘਰ ਆਇਆ ਲਾਲ ਨੀ।
ਅਨਹਦ ਵਾਜਾ ਵੱਜੇ ਸੁਹਾਨਾ, ਮੁਤਰਿਬ ਸੁਘੜਾ ਤਾਨ ਤਰਾਨਾ,
ਨਿਮਾਜ਼ ਰੋਜ਼ਾ ਭੁੱਲ ਗਿਆ ਦੁਗਾਨਾ, ਮਧ ਪਿਆਲਾ ਧਨ ਕਲਾਲ ਨੀ।
ਅੱਜ ਪੀ ਘਰ ਆਇਆ ਲਾਲ ਨੀ।
ਮੁਖ ਵੇਖਣ ਦਾ ਅਜਬ ਨਜ਼ਾਰਾ, ਦੁੱਖ ਦਿਲੇ ਦਾ ਉੱਠ ਗਿਆ ਸਾਰਾ,
ਰੈਣ ਵੱਡੀ ਕਿਆ ਕਰੇ ਪਸਾਰਾ, ਦਿਨ ਅੱਗੇ ਧਰੋ ਦੀਵਾਲ ਨੀ।
ਅੱਜ ਪੀ ਘਰ ਆਇਆ ਲਾਲ ਨੀ।
ਮੈਨੂੰ ਆਪਣੀ ਖ਼ਬਰ ਨਾ ਕਾਈ, ਕਿਆ ਜਾਣਾਂ ਮੈਂ ਕਿਤ ਵਿਆਹੀ,
ਇਹ ਗੱਲ ਕਿਉਂ ਕਰ ਛਪੇ ਛਪਾਈ, ਹੁਣ ਹੋਇਆ ਫਜ਼ਲ ਕਮਾਲ ਨੀ।
ਅੱਜ ਪੀ ਘਰ ਆਇਆ ਲਾਲ ਨੀ।
ਟੂਣੇ ਕਾਮਣ ਕਰੇ ਬਥੇਰੇ, ਸਹਿਰੇ ਆਏ ਵੱਡੇ ਵਡੇਰੇ,

ਹੁਣ ਘਰ ਆਇਆ ਜਾਨੀ ਮੇਰੇ, ਰਹਾਂ ਲੱਖ ਵਰ੍ਹੇ ਇਹਦੇ ਨਾਲ ਨੀ।
ਅੱਜ ਪੀ ਘਰ ਆਇਆ ਲਾਲ ਨੀ।
ਬੁਲ੍ਹਾ ਸ਼ਹੁ ਦੀ ਸੇਜ ਪਿਆਰੀ, ਨੀ ਮੈਂ ਤਾਰਨਹਾਰੇ ਤਾਰੀ,
ਕਿਵੇਂ ਕਿਵੇਂ ਹੁਣ ਆਈ ਵਾਰੀ, ਹੁਣ ਵਿਛੜਨ ਹੋਇਆ ਮੁਹਾਲ ਨੀ।
ਘੜਿਆਲੀ ਦਿਉ ਨਿਕਾਲ ਨੀ,
ਹੁਣ ਪੀ ਘਰ ਆਇਆ ਲਾਲ ਨੀ।

## 105.

ਲਨਤਰਾਨੀ ਦੱਸ ਕੇ ਜਾਨੀ ਹੁਣ ਕਿਉਂ ਮੁੱਖ ਛੁਪਾਇਆ ਈ?
ਮੈਂ ਢੋਲਣ ਵਿਚ ਫਰਕ ਨਾ ਕੋਈ ਏਨੁਮਾ ਫੁਰਮਾਇਆ ਈ।
ਆਓ ਸੱਜਣ ਗਲ ਲੱਗ ਸੌਵਾਂ ਮੈਂ ਹੁਣ ਘੁੰਗਟ ਪਾਇਆ ਈ।
ਲਨਤਰਾਨੀ ਦੱਸ ਕੇ ਜਾਨੀ ਹੁਣ ਕਿਉਂ ਮੁੱਖ ਛੁਪਾਇਆ ਈ?
ਤਨ ਸਾਬਰ ਦੇ ਕੀੜੇ ਪਾਏ ਜੋ ਚੜ੍ਹਿਆ ਸੋ ਪਾਇਆ ਈ।
ਮਨਸੂਰ ਕੋਲੋਂ ਕੁਝ ਜ਼ਾਹਰ ਹੋਇਆ ਸੂਲੀ ਪਕੜ ਚੜ੍ਹਾਇਆ ਈ।
ਲਨਤਰਾਨੀ ਦੱਸ ਕੇ ਜਾਨੀ ਹੁਣ ਕਿਉਂ ਮੁਖ ਛੁਪਾਇਆ ਈ?
ਦੱਸੋ ਨੁਕਤਾ ਜ਼ਾਤ ਇਲਾਹੀ ਸੱਜਦਾ ਕਿਸ ਕਰਾਇਆ ਈ।
ਬੁਲ੍ਹਾ ਸ਼ਹੁ ਦਾ ਹੁਕਮ ਨਾ ਮੰਨਿਆ ਸ਼ੈਤਾਨ ਖ਼ਾਰ ਕਰਾਇਆ ਈ।
ਲਨਤਰਾਨੀ ਦੱਸ ਕੇ ਜਾਨੀ ਹੁਣ ਕਿਉਂ ਮੁਖ ਛੁਪਾਇਆ ਈ?।

## 106.

ਮਾਹੀ ਵੇ ਤੈਂ ਮਿਲਿਆਂ ਸਭ ਦੁੱਖ ਹੋਵਣ ਦੂਰ।
ਲੋਕਾਂ ਦੇ ਭਾਣੇ ਚਾਕ ਚਕੇਟਾ ਸਾਡਾ ਰੱਬ ਗ਼ਫ਼ੂਰ।
ਮਾਹੀ ਵੇ ਤੈਂ ਮਿਲਿਆਂ ਸਭ ਦੁੱਖ ਹੋਵਣ ਦੂਰ।
ਜੀਂਹਦੇ ਮਿਲਣ ਦੀ ਖ਼ਾਤਰ ਚਸ਼ਮਾਂ ਬਹਿੰਦੀਆਂ ਸੀ ਨਿੱਤ ਝੂਰ।
ਮਾਹੀ ਵੇ ਤੈਂ ਮਿਲਿਆਂ ਸਭ ਦੁੱਖ ਹੋਵਣ ਦੂਰ।
ਉੱਠ ਗਈ ਹਿਜਰ ਜੁਦਾਈ ਜਿਗਰੋਂ ਜ਼ਾਹਰ ਦਿਸਦਾ ਨੂਰ।
ਮਾਹੀ ਵੇ ਤੈਂ ਮਿਲਿਆਂ ਸਭ ਦੁੱਖ ਹੋਵਣ ਦੂਰ।
ਬੁਲ੍ਹਾ ਰਮਜ਼ ਸਮਝ ਦੀ ਪਾਈਆ ਨਾ ਨੇੜੇ ਨਾ ਦੂਰ।
ਮਾਹੀ ਵੇ ਤੈਂ ਮਿਲਿਆਂ ਸਭ ਦੁੱਖ ਹੋਵਣ ਦੂਰ।

## 107.

ਮਾਏ ਨਾ ਮੁੜਦਾ ਇਸ਼ਕ ਦੀਵਾਨਾ ਸ਼ਹੁ ਨਾਲ ਪਰੀਤਾਂ ਲਾ ਕੇ।
ਇਸ਼ਕ ਸ਼ਰ੍ਹਾ ਦੀ ਲੱਗ ਗਈ ਬਾਜ਼ੀ ਖੇਡਾਂ ਮੈਂ ਦਾਓ ਲਗਾ ਕੇ।
ਮਾਰਨ ਬੋਲੀ ਤੇ ਬੋਲੀ ਨਾ ਬੋਲਾਂ ਸੁਣਾਂ ਨਾ ਕੰਨ ਲਾ ਕੇ।
ਵਿਹੜੇ ਵਿਚ ਸ਼ੈਤਾਨ ਨਚੇਂਦਾ ਉਸ ਨੂੰ ਰੱਖ ਸਮਝਾ ਕੇ।
ਤੋੜ ਸ਼ਰ੍ਹਾ ਨੂੰ ਜਿੱਤ ਲਈ ਬਾਜ਼ੀ ਫਿਰਦੀ ਨੱਕ ਵਢਾ ਕੇ।

ਮੈਂ ਵੇ ਅੰਞਾਣੀ ਖੇਡ ਵਿਗੁੱਚੀਆਂ ਖੇਡਾਂ ਮੈਂ ਆਕੇ ਬਾਕੇ।
ਇਹ ਖੇਡਾਂ ਹੁਣ ਲਗਦੀਆਂ ਝੇੜਾਂ ਘਰ ਪੀਆ ਦੇ ਆ ਕੇ।
ਸਈਆਂ ਨਾਲ ਮੈਂ ਪਾਵਾਂ ਗਿੱਧਾ ਦਿਲਬਰ ਲੁਕ ਲੁਕ ਝਾਕੇ।
ਪੁੱਛੋ ਨੀ ਇਹ ਕਿਉਂ ਸ਼ਰਮਾਂਦਾ ਜਾਂਦਾ ਨਾ ਭੇਤ ਬਤਾ ਕੇ।
ਕਾਫਰ ਕਾਫਰ ਆਖਣ ਤੈਨੂੰ ਸਾਰੇ ਲੋਕ ਸੁਣਾ ਕੇ।
ਮੋਮਨ ਕਾਫਰ ਮੈਨੂੰ ਦੋਵੇਂ ਨਾ ਦਿਸਦੇ ਵਹਦਤ ਦੇ ਵਿਚ ਜਾ ਕੇ।
ਚੋਲੀ ਚੁੰਨੀ ਤੇ ਫੂਕਿਆ ਝੱਗਾ ਧੂਣੀ ਸ਼ਿਰਕ ਜਲਾ ਕੇ।
ਵਾਰਿਆ ਕੁਫਰ ਵੱਡਾ ਮੈਂ ਦਿਲ ਥੀਂ ਤਲੀ ਤੇ ਸੀਸ ਟਿਕਾ ਕੇ।
ਮੈਂ ਵੱਡਭਾਗੀ ਮਾਰਿਆ ਖਾਵੰਦ ਹੱਥੀਂ ਜ਼ਹਿਰ ਪਿਲਾ ਕੇ।
ਵਸਲ ਕਰਾਂ ਮੈਂ ਨਾਲ ਸੱਜਣ ਦੇ ਸ਼ਰਮ ਹਯਾ ਗਵਾ ਕੇ।
ਵਿਚ ਚਮਨ ਮੈਂ ਪਲੰਘ ਵਿਛਾਇਆ ਯਾਰ ਸੁੱਤੀ ਗਲ ਲਾ ਕੇ।
ਸਿਰ ਦੇਹੀ ਨਾਲ ਮਿਲ ਗਈ ਸਿਰ ਦੇਹੀ ਬੁਲ੍ਹਾ ਸ਼ਹੁ ਨੂੰ ਪਾ ਕੇ।
ਮਾਏ ਨਾ ਮੁੜਦਾ ਇਸ਼ਕ ਦੀਵਾਨਾ ਸ਼ਹੁ ਨਾਲ ਪਰੀਤਾਂ ਲਾ ਕੇ।

## 108

ਮਾਟੀ ਕੁਦਮ ਕਰੇਂਦੀ ਯਾਰ।
ਮਾਟੀ ਜੋੜਾ ਮਾਟੀ ਘੋੜਾ, ਮਾਟੀ ਦਾ ਅਸਵਾਰ।
ਮਾਟੀ ਮਾਟੀ ਨੂੰ ਦੌੜਾਏ ਮਾਟੀ ਦਾ ਖੜਕਾਰ।
ਮਾਟੀ ਕੁਦਮ ਕਰੇਂਦੀ ਯਾਰ।
ਮਾਟੀ ਮਾਟੀ ਨੂੰ ਮਾਰਨ ਲੱਗੀ ਮਾਟੀ ਦੇ ਹਥਿਆਰ।
ਜਿਸ ਮਾਟੀ ਪਰ ਬਹੁਤੀ ਮਾਟੀ ਤਿਸ ਮਾਟੀ ਹੰਕਾਰ।
ਮਾਟੀ ਕੁਦਮ ਕਰੇਂਦੀ ਯਾਰ।
ਮਾਟੀ ਬਾਗ ਬਗੀਚਾ ਮਾਟੀ ਮਾਟੀ ਦੀ ਗੁਲਜ਼ਾਰ।
ਮਾਟੀ ਮਾਟੀ ਨੂੰ ਵੇਖਣ ਆਈ ਮਾਟੀ ਦੀ ਏ ਬਹਾਰ।
ਮਾਟੀ ਕੁਦਮ ਕਰੇਂਦੀ ਯਾਰ।
ਹੱਸ ਖੇਡ ਮੁੜ ਮਾਟੀ ਹੋਈ ਮਾਟੀ ਪਾਉਂ ਪਾਸਾਰ।
ਬੁਲ੍ਹਾ ਇਹ ਬੁਝਾਰਤ ਬੁੱਝੇਂ ਲਾਹ ਸਿਰੋਂ ਭੋਏਂ ਮਾਰ।
ਮਾਟੀ ਕੁਦਮ ਕਰੇਂਦੀ ਯਾਰ।

## ਪਾਠਾਂਤਰ ਨੰ. 108.

ਮਾਟੀ ਕੁਦਮ ਕਰੇਂਦੀ ਯਾਰ
ਵਾਹ ਵਾਹ ਮਾਟੀ ਦੀ ਗੁਲਜ਼ਾਰ
ਮਾਟੀ ਘੋੜਾ ਮਾਟੀ ਜੋੜਾ, ਮਾਟੀ ਦਾ ਅਸਵਾਰ
ਮਾਟੀ ਮਾਟੀ ਨੂੰ ਦੌੜਾਵੇ, ਮਾਟੀ ਦਾ ਖੜਕਾਰ
ਮਾਟੀ ਮਾਟੀ ਨੂੰ ਮਾਰਨ ਲੱਗੀ, ਮਾਟੀ ਦੇ ਹਥਿਆਰ
ਜਿਸ ਮਾਟੀ ਪਰ ਬਹੁਤੀ ਮਾਟੀ, ਤਿਸ ਮਾਟੀ ਅਹੰਕਾਰ

ਮਾਟੀ ਬਾਗ਼ ਬਗ਼ੀਚਾ ਮਾਟੀ, ਮਾਟੀ ਦੀ ਗੁਲਜ਼ਾਰ
ਮਾਟੀ ਮਾਟੀ ਨੂੰ ਦੇਖਣ ਆਈ, ਮਾਟੀ ਦੀ ਏ ਬਹਾਰ।
ਹੱਸ ਖੇਡ ਫਿਰ ਮਾਟੀ ਹੋਵੇ, ਪੈਂਦੀ ਪਾਉਂ ਪਾਸਾਰ।
ਬੁਲ੍ਹਾ ਸ਼ਾਹ ਬੁਝਾਰਤ ਬੁਝੇ, ਲਾਹਿ ਸਿਰੋਂ ਭੋਇੰ ਭਾਰ।

## 109.

ਮਿਤਰ ਪਿਆਰੇ ਕਾਰਨ ਨੀ ਮੈਂ ਲੋਕ ਉਲ੍ਹਾਮੇ ਲੈਨੀ ਹਾਂ।
ਲੱਗਾ ਨੇਹੁੰ ਮੇਰਾ ਜਿਸ ਸੇਤੀ, ਸਰਹਾਣੇ ਵੇਖ ਪਲੰਘ ਦੇ ਜੀਤੀ,
ਆਲਮ ਕਿਉਂ ਸਮਝਾਵੇ ਗੀਤੀ, ਮੈਂ ਡਿੱਠੇ ਬਾਝ ਨਾ ਰਹਿੰਨੀ ਹਾਂ।
ਮਿਤਰ ਪਿਆਰੇ ਕਾਰਨ ਨੀ ਮੈਂ ਲੋਕ ਉਲ੍ਹਾਮੇਂ ਲੈਨੀ ਹਾਂ।
ਤੁਸੀਂ ਸਮਝਾਓ ਵੀਰੋ ਭੋਰੀ ਰਾਂਝਣ ਵੇਂਹਦਾ ਮੈਥੋਂ ਚੋਰੀ,
ਜੀਂਹਦੇ ਇਸ਼ਕ ਕੀਤੇ ਮੈਂ ਡੋਰੀ, ਮੈਂ ਨਾਲ ਆਰਾਮ ਨਾ ਬਹਿੰਨੀ ਹਾਂ।
ਮਿਤਰ ਪਿਆਰੇ ਕਾਰਨ ਨੀ ਮੈਂ ਲੋਕ ਉਲ੍ਹਾਮੇਂ ਲੈਨੀ ਹਾਂ।
ਬਿਰਹੋਂ ਆ ਵੜਿਆ ਵਿਚ ਵਿਹੜੇ, ਜ਼ੋਰੋ ਜ਼ੋਰ ਦੇਵੇ ਤਨ ਘੇਰੇ,
ਦਾਰੂ ਦਰਦ ਨਾ ਬਾਝੋਂ ਤੇਰੇ, ਮੈਂ ਸੱਜਣਾਂ ਬਾਝ ਮਰੇਨੀ ਹਾਂ।
ਮਿਤਰ ਪਿਆਰੇ ਕਾਰਨ ਨੀ ਮੈਂ ਲੋਕ ਉਲ੍ਹਾਮੇਂ ਲੈਨੀ ਹਾਂ।
ਬੁਲ੍ਹੇ ਸ਼ਾਹ ਘਰ ਰਾਂਝਣ ਆਵੇ, ਮੈਂ ਤੱਤੀ ਨੂੰ ਲੈ ਗਲ ਲਾਵੇ,
ਨਾਲ ਖ਼ੁਸ਼ੀ ਦੇ ਰੈਣ ਵਿਹਾਵੇ, ਨਾਲ ਖ਼ੁਸ਼ੀ ਦੇ ਰਹਿਨੀ ਹਾਂ।
ਮਿਤਰ ਪਿਆਰੇ ਕਾਰਨ ਨੀ ਮੈਂ ਲੋਕ ਉਲ੍ਹਾਮੇਂ ਲੈਨੀ ਹਾਂ।

## ਪਾਠਾਂਤਰ ਨੰ. 109.

ਮਿਤ੍ਰ ਪਿਆਰੇ ਕਾਰਣ ਨੀ ਮੈਂ
ਲੋਕ ਉਲ੍ਹਾਮੇ ਲੈਨੀ ਹਾਂ।
ਲਗਾ ਨੇਹੁੰ ਮੇਰਾ ਜਿਸ ਸੇਤੀ
ਸਰ੍ਹਾਣੇ ਵੇਖ ਪਲੰਘ ਦੇ ਜੇਤੀ
ਆਲਮ ਕਿਉਂ ਸਮਝਾਵੇ ਏਤੀ
ਮੈਂ ਡਿੱਠੇ ਬਾਝ ਨਾ ਰਹਿੰਨੀ ਹਾਂ।
ਤੁਸੀਂ ਸਮਝਾਓ ਬਹੁੜੀ ਬਹੁੜੀ
ਰਾਂਝਨ ਵੈਂਦਾ ਮੈਥਹੁੰ ਚੋਰੀ
ਜੈਂਦੇ ਇਸ਼ਕ ਕੀਤੀ ਮੈਂ ਡਉਰੀ
ਨਾਲ ਅਰਾਮ ਨਾ ਬਹਿਨੀ ਹਾਂ।
ਬਿਰਹੋਂ ਆ ਵੜਿਆ ਵਿਚ ਵਿਹੜੇ
ਜ਼ੋਰੋ ਜ਼ੋਰ ਦੇਵੇ ਤਨ ਘੇਰੇ।
ਦਾਰੂ ਦਰਦ ਨਾ ਬਾਝਹੁੰ ਤੇਰੇ
ਸੱਜਨਾਂ ਬਾਝ ਮਰੇਨੀ ਹਾਂ।
ਬੁਲ੍ਹੇ ਸ਼ਾਹ ਘਰਿ ਰਾਂਝਣ ਆਵੇ

ਮੈਂ ਤੱਤੀ ਨੂੰ ਲੈ ਗਲ ਲਾਵੇ
ਨਾਲ ਖ਼ੁਸ਼ੀ ਦੇ ਰੈਣ ਵਿਹਾਵੇ
ਬਾਂਦੀ ਬਣਕੇ ਰਹਿਨੀ ਹਾਂ।
ਮਿਤ੍ਰ ਪਿਆਰੇ...

## 110.

ਮੁਰਲੀ ਬਾਜ ਉੱਠੀ ਅਣਘਾਤਾਂ।
ਸੁਣ ਕੇ ਭੁੱਲ ਗਈਆਂ ਸਭ ਬਾਤਾਂ।
ਲੱਗ ਗਏ ਅਨਹਦ ਬਾਣ ਨਿਆਰੇ, ਝੂਠੀ ਦੁਨੀਆ ਕੂੜ ਪਸਾਰੇ।
ਸਾਈਂ ਮੁੱਖ ਵੇਖਣ ਵਣਜਾਰੇ, ਮੈਨੂੰ ਭੁੱਲ ਗਈਆਂ ਸਭ ਬਾਤਾਂ।
ਮੁਰਲੀ ਬਾਜ ਉੱਠੀ ਅਣਘਾਤਾਂ।
ਹੁਣ ਮੈਂ ਚੈਂਚਲ ਮਿਰਗ ਫਹਾਇਆ, ਓਸੇ ਮੈਨੂੰ ਬੰਨ੍ਹ ਬਹਾਇਆ।
ਸਿਰਫ ਦੁਗਾਨਾ ਇਸ਼ਕ ਪੜ੍ਹਾਇਆ, ਰਹਿ ਗਈਆਂ ਦੋ ਤ੍ਰੈ ਚਾਰ ਕਾਤਾਂ।
ਮੁਰਲੀ ਬਾਜ ਉੱਠੀ ਅਣਘਾਤਾਂ।
ਬੂਹੇ ਆਣ ਖਲੋਤਾ ਯਾਰ, ਬਾਬਲ ਪੁੱਜ ਪਿਆ ਤਕਰਾਰ,
ਕਲਮੇ ਨਾਲ ਜੇ ਰਹੇ ਵਿਹਾਰ, ਨਬੀ ਮੁਹੰਮਦ ਭਰੇ ਸਫਾਤਾਂ।
ਮੁਰਲੀ ਬਾਜ ਉੱਠੀ ਅਣਘਾਤਾਂ।
ਬੁਲ੍ਹੇ ਸ਼ਾਹ ਮੈਂ ਹੁਣ ਬਰਲਾਈ, ਜਦ ਦੀ ਮੁਰਲੀ ਕਾਹਨ ਬਜਾਈ,
ਬਾਵਰੀ ਹੋ ਤੁਸਾਂ ਵਲ ਧਾਈ, ਖੋਜੀਆਂ ਕਿਤ ਵੱਲ ਦਸਤ ਬਰਾਤਾਂ।
ਮੁਰਲੀ ਬਾਜ ਉੱਠੀ ਅਣਘਾਤਾਂ।

## ਪਾਠਾਂਤਰ ਨੰ. 110.

ਮੁਰਲੀ ਬਾਜ ਉੱਠੀ ਬਨ ਘਾਟਾ
ਸੁਣ ਧੁਨ ਭੁੱਲ ਗਈਆਂ ਸੁਧ ਸਾਤਾਂ।
ਲੱਗ ਗਏ ਅਨਹਦ ਬਾਣ ਨਿਆਰੇ
ਛਟ ਗਏ ਦੁਨੀਆ ਦੇ ਕੂੜ ਪਾਸਾਰੇ
ਤੇਰਾ ਮੁਖ ਦੇਖਣ ਦੇ ਵਣਜਾਰੇ
ਮੈਨੂੰ ਭੁੱਲ ਗਈਆਂ ਸਭ ਬਾਤਾਂ।
ਅਸਾਂ ਚੰਚਲ ਮਿਰਗ ਫਹਾਇਆ
ਓਸੇ ਮੈਨੂੰ ਬੰਨ੍ਹ ਬਹਾਇਆ
ਹਰਫ਼ ਦੁਗਾਨਾ ਓਸੇ ਪੜ੍ਹਾਇਆ
ਰਹਿ ਗਈਆਂ ਦੋ ਚਾਰ ਰੁਕਾਤਾਂ।
ਬੁਲ੍ਹਾ ਸ਼ਾਹ ਮੈਂ ਤਦ ਬਰਲਾਈ
ਜਦ ਦੀ ਮੁਰਲੀ ਕਾਨ੍ਹ ਵਜਾਈ।
ਬਉਰੀ ਹੋਈ ਤੈਂ ਵੱਲ ਧਾਈ
ਕਹੁ ਜੀ ਕਿਤ ਵਲ ਦਸਤ ਬਰਾਤਾਂ।

## 111.

ਮੁੱਲਾਂ ਮੈਨੂੰ ਮਾਰਦਾ ਈ
ਮੁੱਲਾਂ ਮੈਨੂੰ ਮਾਰਦਾ ਈ।
ਮੁੱਲਾਂ ਮੈਨੂੰ ਸਬਕ ਪੜ੍ਹਾਇਆ,
ਅਲਫੋਂ ਅੱਗੇ ਕੁਝ ਨਾ ਆਇਆ,
ਉਹ ਬੇ ਈ ਬੇ ਪੁਕਾਰਦਾ ਈ।
ਮੁੱਲਾਂ ਮੈਨੂੰ ਮਾਰਦਾ ਈ।

## 112.

ਮਨ ਅਟਕਿਉ ਸ਼ਾਮ ਸੁੰਦਰ ਸੋਂ।
ਕਹੂੰ ਵੇਖੂੰ ਬਾਹਮਣ ਕਹੂੰ ਸੇਖਾ,
ਆਪ ਆਪ ਕਰਨ ਸਭ ਲੇਖਾ,
ਕਿਆ ਕਿਆ ਖੋਲਿਆ ਹੁਨਰ ਸੋਂ।
ਮਨ ਅਟਕਿਉ ਸ਼ਾਮ ਸੁੰਦਰ ਸੋਂ।
ਸੂਹਝ ਪੜੀ ਤਬ ਰਾਮ ਦੁਹਾਈ,
ਹਮ ਤੁਮ ਏਕ ਨਾ ਦੂਜਾ ਕਾਈ,
ਇਸ ਪਰੇਮ ਨਗਰ ਕੇ ਘਰ ਸੋਂ।
ਮਨ ਅਟਕਿਉ ਸ਼ਾਮ ਸੁੰਦਰ ਸੋਂ।
ਪੰਡਿਤ ਕੌਣ ਕਿਤ ਲਿਖ ਸੁਣਾਏ,
ਨਾ ਕਹੀਂ ਜਾਏ ਨਾ ਕਹੀਂ ਆਏ,
ਜੈਸੇ ਗੁਰ ਕਾ ਕੰਗਣ ਕਰ ਸੋਂ।
ਮਨ ਅਟਕਿਉ ਸ਼ਾਮ ਸੁੰਦਰ ਸੋਂ।
ਬੁਲ੍ਹਾ ਸ਼ਹੁ ਦੀ ਪੈਰੀਂ ਪੜੀਏ,
ਸੀਸ ਕਾਟ ਕਰ ਅੱਗੇ ਧਰੀਏ,
ਹੁਣ ਮੈਂ ਹਰਿ ਦੇਖਾ ਹਰ ਹਰ ਸੂ।
ਮਨ ਅਟਕਿਉ ਸ਼ਾਮ ਸੁੰਦਰ ਸੋਂ।

## 113.

ਮੂੰਹ ਆਈ ਬਾਤ ਨਾ ਰਹਿੰਦੀ ਏ।
ਝੂਠ ਆਖਾਂ ਤੇ ਕੁਝ ਬਚਦਾ ਏ, ਸੱਚ ਆਖਿਆਂ ਭਾਂਬੜ ਮੱਚਦਾ ਹੇ,
ਜੀ ਦੋਹਾਂ ਗੱਲਾਂ ਤੋਂ ਜਚਦਾ ਏ, ਜਚ ਜਚ ਕੇ ਜਿਹਬਾ ਕਹਿੰਦੀ ਏ।
ਮੂੰਹ ਆਈ ਬਾਤ ਨਾ ਰਹਿੰਦੀ ਏ।
ਜਿਸ ਪਾਇਆ ਭੇਤ ਕਲੰਦਰ ਦਾ, ਰਾਹ ਖੋਜਿਆ ਆਪਣੇ ਅੰਦਰ ਦਾ,
ਉਹ ਵਾਸੀ ਹੈ ਸੁੱਖ ਮੰਦਰ ਦਾ, ਜਿਥੇ ਕੋਈ ਨਾ ਚੜ੍ਹਦੀ ਲਹਿੰਦੀ ਏ।
ਮੂੰਹ ਆਈ ਬਾਤ ਨਾ ਰਹਿੰਦੀ ਏ।

ਇਕ ਲਾਜ਼ਮ ਬਾਤ ਅਦਬ ਦੀ ਏ, ਸਾਨੂੰ ਬਾਤ ਮਲੂਮੀ ਸਭ ਦੀ ਏ,
ਹਰ ਹਰ ਵਿਚ ਸੂਰਤ ਰੱਬ ਦੀ ਏ, ਕਿਤੇ ਜ਼ਾਹਰ ਕਿਤੇ ਛੁਪੇਂਦੀ ਏ।
ਮੂੰਹ ਆਈ ਬਾਤ ਨਾ ਰਹਿੰਦੀ ਏ।
ਏਥੇ ਦੁਨੀਆਂ ਵਿਚ ਅਨ੍ਹੇਰਾ ਏ, ਇਹ ਤਿਲਕਣ ਬਾਜ਼ੀ ਵਿਹੜਾ ਏ,
ਵੜ ਅੰਦਰ ਵੇਖੋ ਕਿਹੜਾ ਏ, ਕਿਉਂ ਖ਼ਫ਼ਤਣ ਬਾਹਰ ਢੂੰਡੇਂਦੀ ਏ।
ਮੂੰਹ ਆਈ ਬਾਤ ਨਾ ਰਹਿੰਦੀ ਏ।
ਏਥੇ ਲੇਖਾ ਪਾਉਂ ਪਾਸਾਰਾ ਏ, ਇਹਦਾ ਵੱਖਰਾ ਭੇਤ ਨਿਆਰਾ ਏ,
ਇਹ ਸੂਰਤ ਦਾ ਚਮਕਾਰਾ ਏ, ਜਿਵੇਂ ਚਿਣਗ ਦਾਰੂ ਵਿਚ ਪੈਂਦੀ ਏ।
ਮੂੰਹ ਆਈ ਬਾਤ ਨਾ ਰਹਿੰਦੀ ਏ।
ਕਿਤੇ ਨਾਜ਼ ਅਦਾ ਦਿਖਲਾਈਦਾ, ਕਿਤੇ ਹੋ ਰਸੂਲ ਮਿਲਾਈਦਾ,
ਕਿਤੇ ਆਸ਼ਕ ਬਣ ਬਣ ਆਈਦਾ, ਕਿਤੇ ਜਾਨ ਜੁਦਾਈ ਸਹਿੰਦੀ ਏ।
ਮੂੰਹ ਆਈ ਬਾਤ ਨਾ ਰਹਿੰਦੀ ਏ।
ਜਦੋਂ ਜ਼ਾਹਰ ਹੋਏ ਨੂਰ ਹੁਰੀਂ, ਜਲ ਗਏ ਪਹਾੜ ਕੋਹ-ਤੂਰ ਹੁਰੀਂ,
ਤਦੋਂ ਦਾਰ ਚੜ੍ਹੇ ਮਨਸੂਰ ਹੁਰੀਂ, ਓਥੇ ਸ਼ੇਖ਼ੀ ਪੇਸ਼ ਨਾ ਵੈਂਦੀ ਏ।
ਮੂੰਹ ਆਈ ਬਾਤ ਨਾ ਰਹਿੰਦੀ ਏ।
ਜੇ ਜ਼ਾਹਰ ਕਰਾਂ ਇਸਰਾਰ ਤਾਈਂ, ਸਭ ਭੁੱਲ ਜਾਵਣ ਤਕਰਾਰ ਤਾਈਂ,
ਫਿਰ ਮਾਰਨ ਬੁਲ੍ਹੇ ਯਾਰ ਤਾਈਂ, ਏਥੇ ਮਖ਼ਫ਼ੀ ਗੱਲੀ ਸੋਹੇਂਦੀ ਏ।
ਮੂੰਹ ਆਈ ਬਾਤ ਨਾ ਰਹਿੰਦੀ ਏ।
ਅਸਾਂ ਪੜ੍ਹਿਆ ਇਲਮ ਤਹਿਕੀਕੀ ਏ, ਓਥੇ ਇਕੋ ਹਰਫ਼ ਹਕੀਕੀ ਏ,
ਹੋਰ ਝਗੜਾ ਸਭ ਵਧੀਕੀ ਏ, ਰੌਲਾ ਪਾ ਪਾ ਬਹਿੰਦੀ ਏ।
ਮੂੰਹ ਆਈ ਬਾਤ ਨਾ ਰਹਿੰਦੀ ਏ।
ਐ ਸ਼ਾਹ ਅਕਲ ਤੂੰ ਆਇਆ ਕਰ, ਸਾਨੂੰ ਅਦਬ ਅਦਾਬ ਸਿਖਾਇਆ ਕਰ,
ਮੈਂ ਝੂਠੀ ਨੂੰ ਸਮਝਾਇਆ ਕਰ, ਜੋ ਮੂਰਖ ਮਾਹਨੂੰ ਕਹਿੰਦੀ ਏ।
ਮੂੰਹ ਆਈ ਬਾਤ ਨਾ ਰਹਿੰਦੀ ਏ।
ਵਾਹ ਵਾਹ ਕੁਦਰਤ ਬੇਪਰਵਾਹੀ ਏ, ਦੇਵੇ ਕੈਦੀ ਦੇ ਸਿਰ ਸ਼ਾਹੀ ਏ,
ਐਸਾ ਬੇਟਾ ਜਾਇਆ ਮਾਈ ਏ, ਸਭ ਕਲਮਾ ਉਸ ਦਾ ਕਹਿੰਦੀ ਏ।
ਮੂੰਹ ਆਈ ਬਾਤ ਨਾ ਰਹਿੰਦੀ ਏ।
ਇਸ ਆਜਿਜ਼ ਦਾ ਕੀ ਹੀਲਾ ਏ, ਰੰਗ ਜ਼ਰਦ ਤੇ ਮੁਖੜਾ ਪੀਲਾ ਏ,
ਜਿਥੇ ਆਪੇ ਆਪ ਵਸੀਲਾ ਏ, ਓਥੇ ਕੀ ਅਦਾਲਤ ਕਹਿੰਦੀ ਏ।
ਮੂੰਹ ਆਈ ਬਾਤ ਨਾ ਰਹਿੰਦੀ ਏ।
ਬੁਲ੍ਹਾ ਸ਼ਹੁ ਅਸਾਂ ਥੀਂ ਵੱਖ ਨਹੀਂ, ਬਿਨ ਸ਼ਹੁ ਥੀਂ ਦੂਜਾ ਕੱਖ ਨਹੀਂ,
ਪਰ ਵੇਖਣ ਵਾਲੀ ਅੱਖ ਨਹੀਂ, ਤਾਹੀਂ ਜਾਨ ਜੁਦਾਈਆਂ ਸਹਿੰਦੀ ਏ।
ਮੂੰਹ ਆਈ ਬਾਤ ਨਾ ਰਹਿੰਦੀ ਏ।

## 114.

ਮੇਰੇ ਮਾਹੀ ਕਿਉਂ ਚਿਰ ਲਾਇਆ ਏ।
ਕਹਿ ਬੁਲ੍ਹਾ ਹੁਣ ਪ੍ਰੇਮ ਕਹਾਣੀ, ਜਿਸ ਤਨ ਲੱਗੇ ਸੋ ਤਨ ਜਾਣੇ,
ਅੰਦਰ ਝਿੜਕਾਂ ਬਾਹਰ ਤਅਨੇ, ਨੇਹੁੰ ਲਾ ਇਹ ਸੁੱਖ ਪਾਇਆ ਏ।
ਮੇਰੇ ਮਾਹੀ ਕਿਉਂ ਚਿਰ ਲਾਇਆ ਏ।
ਨੈਣਾਂ ਕਾਰ ਰੋਵਣ ਦੀ ਪਕੜੀ, ਇਹ ਮਰਨਾਂ ਦੋ ਜੱਗ ਦੀ ਫਕੜੀ,
ਬਿਰਹੋਂ ਜਿੰਦ ਅਵੱਲੀ ਜਕੜੀ, ਨੀ ਮੈਂ ਰੋ ਰੋ ਹਾਲ ਵੰਜਾਇਆ ਏ।
ਮੇਰੇ ਮਾਹੀ ਕਿਉਂ ਚਿਰ ਲਾਇਆ ਏ।
ਮੈਂ ਪਿਆਲਾ ਤਹਿਕੀਕ ਲੀਤਾ ਏ, ਜੋ ਭਰ ਕੇ ਮਨਸੂਰ ਪੀਤਾ ਏ,
ਦੀਦਾਰ ਮਅਰਾਜ ਪੀਆ ਲੀਤਾ ਏ, ਮੈਂ ਖ਼ੂਹ ਥੀਂ ਵੁਜ਼ੂ ਸਜਾਯਾ ਏ।
ਮੇਰੇ ਮਾਹੀ ਕਿਉਂ ਚਿਰ ਲਾਇਆ ਏ।
ਇਸ਼ਕ ਮੁੱਲਾਂ ਨੇ ਬਾਂਗ ਦਿਵਾਈ, ਸ਼ਹੁ ਆਵਣ ਦੀ ਗੱਲ ਸੁਣਾਈ,
ਕਰ ਨੀਯਤ ਸਜਦੇ ਵੱਲ ਧਾਈ, ਨੀ ਮੈਂ ਮੂੰਹ ਮਹਿਰਾਬ ਲਗਾਯਾ ਏ।
ਮੇਰੇ ਮਾਹੀ ਕਿਉਂ ਚਿਰ ਲਾਇਆ ਏ।
ਬੁਲ੍ਹਾ ਸ਼ਹੁ ਘਰ ਲਪਟ ਲਗਾਈਂ, ਰਸਤੇ ਮੈਂ ਸਭ ਬਣ ਤਣ ਜਾਈਂ,
ਮੈਂ ਵੇਖਾਂ ਆ 'ਅਨਾਇਤ' ਸਾਈਂ, ਇਸ ਮੈਨੂੰ ਸ਼ਹੁ ਮਿਲਾਇਆ ਏ।
ਮੇਰੇ ਮਾਹੀ ਕਿਉਂ ਚਿਰ ਲਾਇਆ ਏ।

## 115.

ਮੇਰੇ ਕਿਉਂ ਚਿਰ ਲਾਇਆ ਮਾਹੀ।
ਨੀ ਮੈਂ ਉਸ ਤੋਂ ਘੋਲ-ਘੁਮਾਈ।
ਦਰਦ-ਫਰਾਕ ਬਥੇਰਾ ਕਰਿਆ, ਇਹ ਦੁੱਖ ਮੈਥੋਂ ਜਾਏ ਨਾ ਜਰਿਆ,
ਟਮਕ ਅਸਾਡੇ ਸਿਰ ਤੇ ਧਰਿਆ, ਡੋਈ ਬੁਗ਼ਚਾ ਲੋਹ ਕੜਾਹੀ।
ਮੇਰੇ ਕਿਉਂ ਚਿਰ ਲਾਇਆ ਮਾਹੀ।
ਜਾਗਦਿਆਂ ਮੈਂ ਘਰ ਵਿਚ ਮੁੱਠੀ, ਕਦੀ ਨਹੀਂ ਸਾਂ ਬੈਠੀ ਉੱਠੀ,
ਜਿਸ ਦੀ ਸਾਂ ਮੈਂ ਓਸੇ ਕੁੱਠੀ, ਹੁਣ ਕੀ ਕਰ ਲਿਆ ਬੇਪਰਵਾਹੀ।
ਮੇਰੇ ਕਿਉਂ ਚਿਰ ਲਾਇਆ ਮਾਹੀ।
ਬੁਲ੍ਹਾ ਸ਼ਹੁ ਤੇਰੇ ਤੋਂ ਵਾਰੀ, ਮੈਂ ਬਲਿਹਾਰੀ ਲੱਖ ਲੱਖ ਵਾਰੀ,
ਤੇਰੀ ਸੂਰਤ ਬਹੁਤ ਪਿਆਰੀ, ਮੈਂ ਵੇ ਬਿਚਾਰੀ ਘੋਲ ਘੁਮਾਈ।
ਮੇਰੇ ਕਿਉਂ ਚਿਰ ਲਾਇਆ ਮਾਹੀ।
ਮੇਰੇ ਮਾਹੀ ਦੇ ਪੰਜ ਪੀਰ ਪਨਾਹੀ, ਢੂੰਡਣ ਉਸਨੂੰ ਵਿਚ ਲੋਕਾਈ,
ਮੇਰੇ ਮਾਹੀ ਤੇ ਫ਼ਜਲ ਇਲਾਹੀ, ਜਿਸ ਨੇ ਗ਼ੈਬੋਂ ਤਾਰ ਹਿਲਾਈ।
ਮੇਰੇ ਕਿਉਂ ਚਿਰ ਲਾਇਆ ਮਾਹੀ।
ਕੁਨਫਯੀਊਨ ਆਵਾਜ਼ਾ ਆਇਆ, ਤਖ਼ਤ ਹਜ਼ਾਰਿਉਂ ਰਾਂਝਾ ਧਾਇਆ,
'ਚੂਚਕ' ਦਾ ਉਸ ਚਾਕ ਸਦਾਇਆ, ਉਹ ਆਹਾ ਸਾਹਿਬ ਸਫਾਈ।

ਮੇਰੇ ਕਿਉਂ ਚਿਰ ਲਾਇਆ ਮਾਹੀ।
ਚੱਲ ਰਾਂਝਾ ਮੁਲਤਾਨ ਚਲਾਹੇਂ, ਗ਼ੌਸ਼ ਬਹਾਵਲ ਪੀਰ ਮਨਾਵੇਂ
ਆਪਣੀ ਤੁਰਤ ਮੁਰਾਦ ਲਿਆਵੇਂ, ਮੇਰਾ ਜੀ ਰੱਬ ਮੌਲਾ ਚਾਹੀ।
ਮੇਰੇ ਕਿਉਂ ਚਿਰ ਲਾਇਆ ਮਾਹੀ।
ਜਿੱਥੇ ਇਸ਼ਕ ਡੇਰਾ ਘਤ ਬਹਿੰਦਾ, ਓਥੇ ਸਬਰ ਕਰਾਰ ਨਾ ਰਹਿੰਦਾ,
ਕੋਈ ਛੁੱਟਕਣ ਐਵੇਂ ਕਹਿੰਦਾ, ਗਲ ਪਈ ਪ੍ਰੇਮ ਦੀ ਫਾਹੀ।
ਮੇਰੇ ਕਿਉਂ ਚਿਰ ਲਾਇਆ ਮਾਹੀ।
ਆ ਜੰਞ ਖੇੜਿਆਂ ਦੀ ਢੁੱਕੀ, ਮੈਂ ਹੁਣ ਹੀਰ ਨਿਮਾਣੀ ਮੁੱਕੀ,
ਮੇਰੀ ਰੱਤ ਸਰੀਰੋਂ ਮੁੱਕੀ, ਵਲ ਵਲ ਮਾਰੇ ਬਿਰਹੋਂ ਖਾਈ।
ਮੇਰੇ ਕਿਉਂ ਚਿਰ ਲਾਇਆ ਮਾਹੀ।
ਖੇੜਾ ਫੁੱਲ ਘੋੜੇ ਤੇ ਚੜ੍ਹਿਆ, ਫੱਕਰ ਧੂੜ ਗਰਦ ਵਿਚ ਰਲਿਆ,
ਏਡਾ ਮਾਣ ਕਿਉਂ ਕੂੜਾ ਕਰਿਆ, ਉਸ ਕੀਤੀ ਬੇਪਰਵਾਹੀ।
ਮੇਰੇ ਕਿਉਂ ਚਿਰ ਲਾਇਆ ਮਾਹੀ।
ਚੜ੍ਹ ਕੇ ਪੀਰ ਖੇੜਿਆਂ ਦਾ ਆਇਆ, ਉਸ ਨੇ ਕੇਹਾ ਸ਼ੋਰ ਮਚਾਇਆ,
ਮੈਨੂੰ ਮਾਹੀ ਨਜ਼ਰ ਨਾ ਆਇਆ, ਤਾਹੀਏਂ ਕੀਤੀ ਹਾਲ. ਦੁਹਾਈ।
ਮੇਰੇ ਕਿਉਂ ਚਿਰ ਲਾਇਆ ਮਾਹੀ।
ਮੈਂ ਮਾਹੀ ਦੀ ਮਾਹੀ ਮੇਰਾ, ਗੋਸ਼ਤ ਪੋਸਤ ਬੇਰਾ-ਬੇਰਾ,
ਦਿਨ ਹਸ਼ਰ ਦੇ ਕਰਸਾਂ ਝੇੜਾ, ਜਦ ਦੇਸੀ ਦਾਦ ਇਲਾਹੀ।
ਮੇਰੇ ਕਿਉਂ ਚਿਰ ਲਾਇਆ ਮਾਹੀ।
ਚੂਚਕ ਕਾਜ਼ੀ ਸਦ ਬਹਾਇਆ, ਮੈਂ ਮਨ ਰਾਂਝੂ ਮਾਹੀ ਭਾਇਆ,
ਧੱਕੋ ਧੱਕ ਨਿਕਾਹ ਪੜ੍ਹਾਇਆ, ਉਸ ਕੀਤਾ ਫ਼ਰਜ਼ ਅਦਾਈ।
ਮੇਰੇ ਕਿਉਂ ਚਿਰ ਲਾਇਆ ਮਾਹੀ।
ਤੇਲ ਵਟਨਾ ਕੰਧੇ ਮਲਿਆ, ਚੋਇਆ ਚੰਨਣ ਮੱਥੇ ਰਲਿਆ,
ਮਾਹੀ ਮੇਰਾ ਬੇਲੇ ਵੜਿਆ, ਮੈਂ ਕੀ ਕਰਨੀ ਕੰਙਣ ਬਾਹੀ।
ਮੇਰੇ ਕਿਉਂ ਚਿਰ ਲਾਇਆ ਮਾਹੀ।
ਹੋਰ ਸੱਭੇ ਕੁਝ ਟੱਸਣ ਕਰਿਆ, ਇਹ ਦੁੱਖ ਜਾਏ ਨਾ ਮੈਥੋਂ ਜਰਿਆ,
ਟਮਕ ਰਾਂਝਣ ਦੇ ਸਿਰ ਤੇ ਧਰਿਆ, ਮੋਢੇ ਬਗ਼ਚਾ ਲੋਹ ਕੜਾਹੀ।
ਮੇਰੇ ਕਿਉਂ ਚਿਰ ਲਾਇਆ ਮਾਹੀ।
ਟਮਕ ਸੱਟ ਟਿੱਲੇ ਵਲ ਜਾਵੇ, ਬੈਠਾ ਉਸ ਦਾ ਨਾਮ ਧਿਆਵੇ,
ਕੰਨ ਪੜਵਾ ਕੇ ਮੁੰਦਰਾਂ ਪਾਵੇ, ਗੁੜ ਲੈ ਕੇ ਦੋ ਸੇਰ ਸ਼ਾਹੀ।
ਮੇਰੇ ਕਿਉਂ ਚਿਰ ਲਾਇਆ ਮਾਹੀ।
ਗੁਰ ਗੋਰਖ ਨੂੰ ਪੀਰ ਮਨਾਵੇ, ਹੀਰੇ ਹੀਰੇ ਕਰ ਕੁਰਲਾਵੇ,
ਜਿਸ ਦੇ ਕਾਰਨ ਮੂੰਡ ਮੁੰਡਾਵੇ, ਉਹ ਪੀਲਾ ਜ਼ਰਦ ਮਲਾਹੀ।
ਮੇਰੇ ਕਿਉਂ ਚਿਰ ਲਾਇਆ ਮਾਹੀ।
ਜੋਗੀ ਜੋਗ ਸਿਧਾਰਨ ਆਇਆ, ਸਿਰ ਦਾੜ੍ਹੀ ਮੂੰਹ ਮੋਨ ਮੁਨਾਇਆ,

ਇਸ ਤੇ ਭਗਵਾ ਵੇਸ ਵਟਾਇਆ, ਕਾਲੀ ਸਿਹਲੀ ਗਲ ਵਿਚ ਪਾਈ,
ਮੇਰੇ ਕਿਉਂ ਚਿਰ ਲਾਇਆ ਮਾਹੀ।
ਜੋਗੀ ਸ਼ਹਿਰ ਖੇੜਿਆਂ ਦੇ ਆਵੇ, ਜਿਸ ਘਰ ਮਤਲਬ ਸੋ ਘਰ ਪਾਵੇ,
ਬੂਹੇ ਜਾ ਕੇ ਨਾਦ ਵਜਾਵੇ, ਆਪੇ ਹੋਇਆ ਫ਼ਜ਼ਲ ਇਲਾਹੀ।
ਮੇਰੇ ਕਿਉਂ ਚਿਰ ਲਾਇਆ ਮਾਹੀ।
ਬੂਹੇ ਪੈ ਖੁੜਬਿਆ ਧੜਾਣੇ, ਟੁੱਟ ਪਿਆ ਖੱਪਰ ਡੁਲ੍ਹ ਪੈ ਦਾਣੇ,
ਇਸ ਦੇ ਵਲ ਛਲ ਕੌਣ ਪਛਾਣੇ, ਚੀਣਾ ਰੁਲ ਗਿਆ ਵਿਚ ਪਾਹੀ।
ਮੇਰੇ ਕਿਉਂ ਚਿਰ ਲਾਇਆ ਮਾਹੀ।
ਚੀਣਾ ਚੁਣ ਚੁਣ ਝੋਲੀ ਪਾਵੇ, ਬੈਠਾ ਹੀਰੇ ਤਰਫ਼ ਤਕਾਵੇ,
ਜੋ ਕੁਝ ਲਿਖਿਆ ਲੇਖ ਸੋ ਪਾਵੇ, ਰੋ ਰੋ ਲੜਦੇ ਨੈਣ ਸਿਪਾਹੀ।
ਮੇਰੇ ਕਿਉਂ ਚਿਰ ਲਾਇਆ ਮਾਹੀ।
ਇਹ ਗੱਲ ਸਹਿਤੀ ਨਣਦ ਪਛਾਤੀ, ਦੋਹਾਂ ਦੀ ਵੇਦਨ ਇਕੋ ਜਾਤੀ,
ਉਹ ਵੀ ਆਹੀ ਸੀ ਮਦਮਾਤੀ, ਓਥੇ ਦੋਹਵਾਂ ਸੱਥਰ ਪਾਹੀ।
ਮੇਰੇ ਕਿਉਂ ਚਿਰ ਲਾਇਆ ਮਾਹੀ।
ਬੁਲ੍ਹਾ ਸਹਿਤੀ ਫੰਦ ਮਚਾਇਆ, ਹੀਰ ਸਲੇਟੀ ਨਾਗ ਲੜਾਇਆ,
ਜੋਗੀ ਮੰਤਰ ਝਾੜਨ ਆਇਆ, ਦੁਹਾਂ ਦੀ ਆਸ ਮੁਰਾਦ ਪੁਚਾਈ।
ਮੇਰੇ ਕਿਉਂ ਚਿਰ ਲਾਇਆ ਮਾਹੀ।

## 116.

ਮੇਰੇ ਘਰ ਆਇਆ ਪੀਆ ਹਮਾਰਾ।
ਵਾਹ ਵਾਹ ਵਾਹਦਤ ਕੀਨਾ ਸ਼ੋਰ, ਅਨਹਦ ਬਾਂਸਰੀ ਦੀ ਘੰਗੋਰ,
ਅਸਾਂ ਹੁਣ ਪਾਇਆ ਤਖ਼ਤ ਲਾਹੌਰ, ਮੇਰੇ ਘਰ ਆਇਆ ਪੀਆ ਹਮਾਰਾ।
ਜਲ ਗਏ ਮੇਰੇ ਖੋਟ ਨਿਖੋਟ, ਲਗ ਗਈ ਪ੍ਰੇਮ ਸੱਚੇ ਦੀ ਚੋਟ,
ਹੁਣ ਸਾਨੂੰ ਓਸ ਖਸਮ ਦੀ ਓਟ, ਮੇਰੇ ਘਰ ਆਇਆ ਪੀਆ ਹਮਾਰਾ।
ਹੁਣ ਕਿਆ ਕੰਨੇਂ ਸਾਲ ਵਸਾਲ ਲੱਗ ਗਿਆ ਮਸਤ ਪਿਆਲਾ ਹਾਥ
ਹੁਣ ਮੇਰੀ ਭੁੱਲ ਗਈ ਜ਼ਾਤ ਸੱਫਾਤ, ਮੇਰੇ ਘਰ ਆਇਆ ਪੀਆ ਹਮਾਰਾ।
ਹੁਣ ਕਿਆ ਕੀਨੇ ਬੀਸ ਪਚਾਸ, ਪ੍ਰੀਤਮ ਪਾਈ ਅਸਾਂ ਵੱਲ ਝਾਤ,
ਹੁਣ ਸਾਨੂੰ ਸਭ ਜੱਗ ਦਿਸਦਾ ਲਾਲ, ਮੇਰੇ ਘਰ ਆਇਆ ਪੀਆ ਹਮਾਰਾ।
ਹੁਣ ਸਾਨੂੰ ਆਸ ਦੀ ਫ਼ਾਸ, ਬੁਲ੍ਹਾ ਸ਼ਹੁ ਆਇਆ ਹਮਰੇ ਪਾਸ।
ਸਾਈਂ ਪੁਚਾਈ ਸਾਡੀ ਆਸ, ਮੇਰੇ ਘਰ ਆਇਆ ਪੀਆ ਹਮਾਰਾ।

## 117.

ਮੇਰੇ ਨੌਸ਼ਹੁ ਦਾ ਕਿਤ ਮੋਲ।
ਮੇਰੇ ਨੌਸ਼ਹੁ ਦਾ ਕਿਤ ਮੋਲ।
ਅਗਲੇ ਵੱਲ ਦੀ ਖ਼ਬਰ ਨਾ ਕੋਈ ਰਹੀ ਕਿਤਾਬਾਂ ਫੋਲ।
ਸੱਚੀਆਂ ਨੂੰ ਪਏ ਵੱਜਣ ਪੌਲੇ ਝੂਠੀਆਂ ਕਰਨ ਕਲੋਲ।

ਚੰਗ ਚੰਗੇਰੇ ਪਰੇ ਪਰੇਰੇ ਅਸੀਂ ਆਈਆਂ ਸੀ ਅਣਭੋਲ।
ਬੁਲ੍ਹਾ ਸ਼ਾਹ ਜੇ ਬੋਲਾਂਗਾ ਹੁਣ ਕੌਣ ਸੁਣੇ ਮੇਰੇ ਬੋਲ।
ਮੇਰੇ ਨੌਸ਼ਹੁ ਦਾ ਕਿਤ ਮੋਲ।
ਮੇਰੇ ਨੌਸ਼ਹੁ ਦਾ ਕਿਤ ਮੋਲ।

## 118.

ਮੇਰੀ ਬੁੱਕਲ ਦੇ ਵਿਚ ਚੋਰ।
ਨੀ- ਮੇਰੀ ਬੁੱਕਲ ਦੇ ਵਿਚ ਚੋਰ।
ਕੀਹਨੂੰ ਕੂਕ ਸੁਣਾਵਾਂ ਨੀ ਮੇਰੀ ਬੁੱਕਲ ਦੇ ਵਿਚ ਚੋਰ।
ਚੋਰੀ ਚੋਰ ਨਿਕਲ ਗਿਆ ਜਗਤ ਵਿਚ ਪੈ ਗਿਆ ਸ਼ੋਰ।
ਮੇਰੀ ਬੁੱਕਲ ਦੇ ਵਿਚ ਚੋਰ।
ਮੁਸਲਮਾਨ ਸੜਨੇ ਤੋਂ ਡਰਦੇ ਹਿੰਦੂ ਡਰਦੇ ਗੋਰ।
ਦੋਵੇਂ ਏਸੇ ਦੇ ਵਿਚ ਮਰਦੇ ਇਹੋ ਦੋਹਾਂ ਦੀ ਖੋਰ।
ਮੇਰੀ ਬੁੱਕਲ ਦੇ ਵਿਚ ਚੋਰ।
ਕਿਤੇ ਰਾਮਦਾਸ ਕਿਤੇ ਫਤਹਿ ਮੁਹੰਮਦ ਇਹੋ ਕਦੀਮੀ ਸ਼ੋਰ।
ਮਿਟ ਗਿਆ ਦੋਹਾਂ ਦਾ ਝਗੜਾ ਨਿਕਲ ਪਿਆ ਕੁਝ ਹੋਰ।
ਮੇਰੀ ਬੁੱਕਲ ਦੇ ਵਿਚ ਚੋਰ।
ਅਰਸ਼ ਮੁਨੱਵਰ ਬਾਂਗਾਂ ਮਿਲੀਆਂ ਸੁਣੀਆਂ ਤਖ਼ਤ ਲਾਹੌਰ।
ਸ਼ਾਹ ਅਨਾਇਤ ਕੁੰਡੀਆਂ ਪਾਈਆਂ ਲੁਕ ਛੁਪ ਖਿਚਦਾ ਡੋਰ।
ਮੇਰੀ ਬੁੱਕਲ ਦੇ ਵਿਚ ਚੋਰ।
ਜਿਸ ਢੂੰਡਾਇਆ ਤਿਸ ਨੇ ਪਾਇਆ ਨਾ ਝੁਰ ਝੁਰ ਹੋਯਾ ਮੋਰ।
ਪੀਰ ਪੀਰਾਂ ਬਗ਼ਦਾਦ ਅਸਾਡਾ ਮੁਰਸ਼ਦ ਤਖ਼ਤ ਲਾਹੌਰ।
ਮੇਰੀ ਬੁੱਕਲ ਦੇ ਵਿਚ ਚੋਰ।
ਇਹੋ ਤੁਸੀਂ ਵੀ ਆਖੋ ਸਾਰੇ ਆਪ ਗੁੱਡੀ ਆਪ ਡੋਰ।
ਮੈਂ ਦਸਨਾਂ ਤੁਸੀਂ ਪਕੜ ਲਿਆਓ, ਬੁਲ੍ਹੇ ਸ਼ਾਹ ਦਾ ਚੋਰ।
ਮੇਰੀ ਬੁੱਕਲ ਦੇ ਵਿਚ ਚੋਰ।
ਨੀ- ਮੇਰੀ ਬੁੱਕਲ ਦੇ ਵਿਚ ਚੋਰ।

## 119.

ਮੇਰਾ ਰਾਂਝਾ ਹੁਣ ਕੋਈ ਹੋਰ।
ਤਖ਼ਤ ਮੁਨੱਵਰ ਬਾਂਗਾਂ ਮਿਲੀਆਂ,
ਤਾਂ ਸੁਣੀਆਂ ਤਖਤ ਲਾਹੌਰ।
ਇਸ਼ਕੇ ਮਾਰੇ ਐਵੇਂ ਫਿਰਦੇ,
ਜਿਵੇਂ ਜੰਗਲ ਵਿਚ ਢੋਰ।
ਰਾਂਝਾ ਤਖ਼ਤ ਹਜ਼ਾਰੇ ਦਾ ਸਾਈਂ,
ਹੁਣ ਓਥੋਂ ਹੋਇਆ ਚੋਰ।

ਬੁਲ੍ਹਾ ਸ਼ਾਹ ਅਸਾਂ ਮਰਨਾ ਨਾਹੀਂ,
ਕਬਰ ਪਾਇ ਕੋਈ ਹੋਰ।
ਮੇਰਾ ਰਾਂਝਾ ਹੁਣ ਕੋਈ ਹੋਰ।

## 120.

ਮੈਨੂੰ ਛੱਡ ਗਏ ਆਪ ਲੱਦ ਗਏ ਮੈਂ ਵਿਚ ਕੀ ਤਕਸੀਰ।
ਰਾਤੀਂ ਨੀਂਦ ਨਾ ਦਿਨ ਸੁੱਖ ਸੁੱਤੀ ਅੱਖੀਂ ਪਲਟਿਆ ਨੀਰ।
ਛਵ੍ਹੀਆਂ ਤੇ ਤਲਵਾਰਾਂ ਕੋਲੋਂ ਇਸ਼ਕ ਦੇ ਤਿੱਖੇ ਤੀਰ।
ਇਸ਼ਕੇ ਜੇਡ ਨਾ ਜ਼ਾਲਮ ਕੋਈ ਇਹ ਜ਼ਹਿਮਤ ਬੇਪੀਰ।
ਇਕ ਪਲ ਸਾਇਤ ਆਰਾਮ ਨਾ ਆਵੇ ਬੁਰੀ ਬਿਰਹੋਂ ਦੀ ਪੀੜ।
ਬੁਲ੍ਹਾ ਸ਼ਹੁ ਜੇ ਕਰੇ ਅਨਾਇਤ ਦੁੱਖ ਹੋਵਣ ਤਗ਼ਈਰ।
ਮੈਨੂੰ ਛੱਡ ਗਏ ਆਪ ਲੱਦ ਗਏ ਮੈਂ ਵਿਚ ਕੀ ਤਕਸੀਰ।

## 121.

ਮੈਨੂੰ ਦਰਦ ਅਵੱਲੜੇ ਦੀ ਪੀੜ।
ਮੈਨੂੰ ਦਰਦ ਅਵੱਲੜੇ ਦੀ ਪੀੜ।
ਆ ਮੀਆਂ ਰਾਂਝਾ ਦੇ ਦੇ ਨਜ਼ਾਰਾ ਮੁਆਫ਼ ਕਰੀਂ ਤਕਸੀਰ।
ਮੈਨੂੰ ਦਰਦ ਅਵੱਲੜੇ ਦੀ ਪੀੜ।
ਤਖ਼ਤ ਹਜ਼ਾਰਿਉਂ ਰਾਂਝਾ ਟੁਰਿਆ ਹੀਰ ਨਿਮਾਣੀ ਦਾ ਪੀਰ।
ਮੈਨੂੰ ਦਰਦ ਅਵੱਲੜੇ ਦੀ ਪੀੜ।
ਹੋਰਨਾਂ ਦੇ ਨੌਸ਼ਹੁ ਆਵੇ ਜਾਵੇ ਕੀ ਬੁਲ੍ਹੇ ਵਿਚ ਤਕਸੀਰ।
ਮੈਨੂੰ ਦਰਦ ਅਵੱਲੜੇ ਦੀ ਪੀੜ।

## ਪਾਠਾਂਤਰ ਨੰ. 121

ਮੈਨੂੰ ਦਰਦ ਅਵੱਲੜੇ ਦੀ ਪੀੜ।
ਸਹੀਓ! ਦਰਦ ਅਵੱਲੜੇ ਦੀ ਪੀੜ।
ਮੈਨੂੰ ਛਡਿ ਗਏ ਆਪ ਲੱਦਿ ਗਏ।
ਮੈਂ ਵਿਚ ਕੀ ਤਕਸੀਰ।
ਰਾਤੀਂ ਨੀਂਦ ਨ ਦਿਨ ਸੁਖ ਸੁੱਤੀ।
ਅੱਖੀਂ ਪਲਟਿਆ ਨੀਰ।
ਤੋਪਾਂ ਤੇ ਤਲਵਾਰਾਂ ਕੋਲੋਂ।
ਇਸ਼ਕ ਦੇ ਤਿਖੜੇ ਤੀਰ।
ਇਸ਼ਕੇ ਜੇਡ ਨ ਜ਼ਾਲਮ ਕੋਈ
ਇਹ ਜ਼ਹਿਮਤ ਬੇਪੀਰ
ਇਕ ਪਲ ਸਾਇਤ ਆਰਾਮ ਨ ਆਵੇ,
ਬੁਰੀ ਬਿਰਹੋਂ ਦੀ ਪੀੜ।
ਬੁਲ੍ਹਾ ਸ਼ਹੁ ਜੇ ਕਰੇ ਇਨਾਇਤ
ਦੁਖ ਹੋਵਣ ਤਗ਼ਯੀਰ।

## 122.

ਮੈਨੂੰ ਇਸ਼ਕ ਹੁਲਾਰੇ ਦੇਂਦਾ।
ਮੂੰਹ ਚੜ੍ਹਿਆ ਯਾਰ ਬੁਲੇਂਦਾ।
ਪੁੱਛਦਾ ਹੈਂ ਕੀ ਜ਼ਾਤ ਸੱਫ਼ਾਤ ਮੇਰੀ, ਉਹੋ ਆਦਮ ਵਾਲੀ ਮੀਜ਼ਾ ਤੇਰੀ,
ਨਹਨ-ਅਕਰਬ ਦੇ ਵਿਚ ਘਾਤ ਮੇਰੀ, ਵਿਚ ਰੱਬ ਦਾ ਸਿਰ ਝੁਲੇਂਦਾ।
ਮੈਨੂੰ ਇਸ਼ਕ ਹੁਲਾਰੇ ਦੇਂਦਾ।
ਕਿਤੇ ਸ਼ਈਯਾ ਏ ਕਿਤੇ ਸੁੰਨੀ ਏ, ਕਿਤੇ ਜਟਾਧਾਰੀ ਕਿਤੇ ਮੁੰਨੀ ਏ,
ਮੇਰੀ ਸਭ ਸੇ ਫ਼ਾਰਗ਼ ਕੁੰਨੀ ਏ, ਜੋ ਕਹਾਂ ਸੋ ਯਾਰ ਮਨੇਂਦਾ।
ਮੈਨੂੰ ਇਸ਼ਕ ਹੁਲਾਰੇ ਦੇਂਦਾ।
ਬੁਲ੍ਹਾ ਦੂਰੋਂ ਚਲ ਕੇ ਆਇਆ ਜੀ, ਉਹਦੀ ਸੂਰਤ ਨੇ ਭਰਮਾਇਆ ਜੀ,
ਓਸੇ ਪਾਕ ਜਮਾਲ ਵਿਖਾਇਆ ਜੀ, ਉਹ ਹਿੱਕ ਦਮ ਨਾ ਭੁਲੇਂਦਾ।
ਮੈਨੂੰ ਇਸ਼ਕ ਹੁਲਾਰੇ ਦੇਂਦਾ।
ਮੂੰਹ ਚੜ੍ਹਿਆ ਯਾਰ ਬੁਲੇਂਦਾ।

## 123.

ਮੈਨੂੰ ਸੁੱਖ ਦਾ ਸੁਨੇਹੜਾ ਤੂੰ ਝਬ ਲਿਆਵੀਂ ਵੇ,
ਪਾਂਧੀਆ ਹੋ।
ਮੈਂ ਕੁਬੜੀ ਮੈਂ ਡੁਬੜੀ ਹੋਈ ਆਂ,
ਮੇਰੇ ਸਭ ਦੁੱਖੜੇ ਬਤਲਾਵੀਂ ਵੇ।
ਪਾਂਧੀਆ ਹੋ।
ਖੁਲ੍ਹੀਆ ਲਿਟਾਂ ਗੱਲ ਦਸਤ ਪਰਾਂਦਾ,
ਇਹ ਗੱਲ ਆਖੀਂ ਨਾ ਸ਼ਰਮਾਵੀਂ ਵੇ।
ਪਾਂਧੀਆ ਹੋ।
ਇਕ ਲੱਖ ਦੇਂਦੀ ਮੈਂ ਦੋ ਲੱਖ ਦੇਸਾਂ,
ਮੈਨੂੰ ਪਿਆਰਾ ਆਣ ਮਿਲਾਵੀਂ ਵੇ।
ਪਾਂਧੀਆ ਹੋ।
ਯਾਰਾਂ ਲਿਖ ਕਿਤਾਬਤ ਭੇਜੀ,
ਕਿਤੇ ਗੋਸ਼ੇ ਬਹਿ ਸਮਝਾਵੀਂ ਵੇ।
ਪਾਂਧੀਆ ਹੋ।
ਬੁਲ੍ਹਾ ਸ਼ਹੁ ਦੀਆਂ ਮੁੜਨ ਮੁਹਾਰਾਂ,
ਲਿਖ ਪੱਤੀਆਂ ਤੂੰ ਝਬ ਪਾਵੀਂ ਵੇ।
ਪਾਂਧੀਆ ਹੋ।
ਮੈਨੂੰ ਸੁੱਖ ਦਾ ਸੁਨੇਹੁੜਾ ਤੂੰ ਝਟ ਲਿਆਵੀਂ ਵੇ।
ਪਾਂਧੀਆ ਹੋ।

## 124.

ਮੈਨੂੰ ਕੀ ਹੋਇਆ ਹੁਣ ਮੈਥੋਂ ਗਈ ਗਵਾਤੀ ਮੈਂ।
ਮੈਨੂੰ ਕੀ ਹੋਇਆ ਕਿਉਂ ਮੈਨੂੰ ਕਮਲੀ ਕਹਿੰਦੀ ਹੈਂ।
ਮੈਨੂੰ ਕੀ ਹੋਇਆ ਹੁਣ ਮੈਥੋਂ ਗਈ ਗਵਾਤੀ ਮੈਂ।
ਮੈਂ ਵਿਚ ਵੇਖਾਂ ਤਾਂ ਮੈਂ ਨਹੀਂ ਹੁੰਦੀ ਮੈਂ ਵਿਚ ਦਿਸਨਾਏਂ ਮੈਂ।
ਮੈਨੂੰ ਕੀ ਹੋਇਆ ਹੁਣ ਮੈਥੋਂ ਗਈ ਗਵਾਤੀ ਮੈਂ।
ਸਿਰ ਤੋਂ ਪੈਰ ਤੀਕਰ ਵੀ ਤੂੰ ਹੈਂ ਅੰਦਰ ਬਾਹਰ ਹੈਂ ਤੈਂ।
ਮੈਨੂੰ ਕੀ ਹੋਇਆ ਹੁਣ ਮੈਥੋਂ ਗਈ ਗਵਾਤੀ ਮੈਂ।
ਛੁੱਟ ਪਈ ਉਰਾਰੋਂ ਪਾਰੋਂ ਨਾ ਬੇੜੀ ਨਾ ਨੈਂ।
ਮੈਨੂੰ ਕੀ ਹੋਇਆ ਹੁਣ ਮੈਥੋਂ ਗਈ ਗਵਾਤੀ ਮੈਂ।
ਮਨਸੂਰ ਪਿਆਰੇ ਕਿਹਾ ਅਨੁਲਹੱਕ ਕਹੋ ਕਹਾਇਆ ਕੈਂ।
ਮੈਨੂੰ ਕੀ ਹੋਇਆ ਹੁਣ ਮੈਥੋਂ ਗਈ ਗਵਾਤੀ ਮੈਂ।
ਬੁਲ੍ਹਾ ਸ਼ਹੁ ਓਸੇ ਦਾ ਆਸ਼ਕ ਆਪਣਾ ਆਪ ਵੰਞਾਇਆ ਤੈਂ।
ਮੈਨੂੰ ਕੀ ਹੋਇਆ ਹੁਣ ਮੈਥੋਂ ਗਈ ਗਵਾਤੀ ਮੈਂ।

## 125.

ਮੈਂ ਕਿਉਂ ਕਰ ਜਾਵਾਂ ਕਅਬੇ ਨੂੰ,
ਦਿਲ ਲੋਚੇ ਤਖ਼ਤ ਹਜ਼ਾਰੇ ਨੂੰ।
ਲੋਕੀ ਸੱਜਦਾ ਕਅਬੇ ਨੂੰ ਕਰਦੇ ਸਾਡਾ ਸੱਜਦਾ ਯਾਰ ਪਿਆਰੇ ਨੂੰ।
ਦਿਲ ਲੋਚੇ ਤਖ਼ਤ ਹਜ਼ਾਰੇ ਨੂੰ।
ਅਉਗੁਣ ਵੇਖ ਨਾ ਭੁੱਲ ਮੀਆਂ ਰਾਂਝਾ ਯਾਦ ਕਰੀਂ ਏਸ ਕਾਰੇ ਨੂੰ।
ਦਿਲ ਲੋਚੇ ਤਖ਼ਤ ਹਜ਼ਾਰੇ ਨੂੰ।
ਮੈਂ ਮਨੰਤਾਰੂ ਤਰਨ ਨਾ ਜਾਣਾ ਸ਼ਰਮ ਪਈ ਤੁੱਧ ਤਾਰੇ ਨੂੰ।
ਦਿਲ ਲੋਚੇ ਤਖ਼ਤ ਹਜ਼ਾਰੇ ਨੂੰ।
ਤੇਰਾ ਸਾਨੀ ਕੋਈ ਨਾ ਮਿਲਿਆ ਢੂੰਡ ਲਿਆ ਜੱਗ ਸਾਰੇ ਨੂੰ।
ਦਿਲ ਲੋਚੇ ਤਖ਼ਤ ਹਜ਼ਾਰੇ ਨੂੰ।
ਬੁਲ੍ਹਾ ਸ਼ਹੁ ਦੀ ਪ੍ਰੀਤ ਅਨੋਖੀ ਤਾਰੇ ਅਉਗੁਣਹਾਰੇ ਨੂੰ।
ਮੈਂ ਕਿਉਂ ਕਰ ਜਾਵਾਂ ਕਅਬੇ ਨੂੰ,
ਦਿਲ ਲੋਚੇ ਤਖ਼ਤ ਹਜ਼ਾਰੇ ਨੂੰ।

## 126.

ਮੈਂ ਕੁਸੁੰਬੜਾ ਚੁਣ ਚੁਣ ਹਾਰੀ।
ਏਸ ਕੁਸੁੰਬੇ ਦੇ ਕੰਡੇ ਭਲੇਰੇ ਅੜ ਅੜ ਚੁੰਨਰੀ ਪਾੜੀ।
ਏਸ ਕੁਸੁੰਬੇ ਦਾ ਹਾਕਮ ਕਰੜਾ ਜ਼ਾਲਮ ਏ ਪਟਵਾਰੀ।
ਮੈਂ ਕੁਸੁੰਬੜਾ ਚੁਣ ਚੁਣ ਹਾਰੀ।

ਏਸ ਕੁਸੁੰਬੇ ਦੇ ਚਾਰ ਮੁਕੱਦਮ ਮੁਆਮਲਾ ਮੰਗਦੇ ਭਾਰੀ।
ਹੋਰਨਾਂ ਚੁਗਿਆ ਫੂਹਿਆ-ਫੂਹਿਆ ਮੈਂ ਭਰ ਲਈ ਪਟਾਰੀ।
ਮੈਂ ਕੁਸੁੰਬੜਾ ਚੁਣ ਚੁਣ ਹਾਰੀ।
ਚੁਗ ਚੁਗ ਕੇ ਮੈਂ ਢੇਰੀ ਕੀਤਾ ਲੱਥੇ ਆਣ ਬਪਾਰੀ।
ਔਖੀ ਘਾਟੀ ਮੁਸ਼ਕਲ ਪੈਂਡਾ ਸਿਰ ਪਰ ਗੱਠੜੀ ਭਾਰੀ।
ਮੈਂ ਕੁਸੁੰਬੜਾ ਚੁਣ ਚੁਣ ਹਾਰੀ।
ਅਮਲਾਂ ਵਾਲੀਆਂ ਸਭ ਲੰਘ ਗਈਆਂ ਰਹਿ ਗਈ ਔਗੁਣਹਾਰੀ।
ਸਾਰੀ ਉਮਰਾ ਖੇਡ ਗਵਾਈ ਓੜਕ ਬਾਜ਼ੀ ਹਾਰੀ।
ਮੈਂ ਕੁਸੁੰਬੜਾ ਚੁਣ ਚੁਣ ਹਾਰੀ।
ਅੱਲਸਤ ਕਿਹਾ ਜਦ ਅੱਖੀਆਂ ਲਾਈਆਂ ਹੁਣ ਕਿਉਂ ਯਾਰ ਵਿਸਾਰੀ।
ਇੱਕੋ ਘਰ ਵਿਚ ਵਸਦੀਆਂ ਰਸਦੀਆਂ ਹੁਣ ਕਿਉਂ ਰਹੀ ਨਯਾਰੀ।
ਮੈਂ ਕੁਸੁੰਬੜਾ ਚੁਣ ਚੁਣ ਹਾਰੀ।
ਮੈਂ ਕਮੀਨੀ ਕੁਚੱਜੀ ਕੋਹਜੀ ਬੇਗੁਣ ਕੌਣ ਵਿਚਾਰੀ।
ਬੁਲ੍ਹਾ ਸ਼ੌਹ ਦੇ ਲਾਇਕ ਨਾਹੀਂ ਸ਼ਾਹ ਅਨਾਇਤ ਤਾਰੀ।
ਮੈਂ ਕੁਸੁੰਬੜਾ ਚੁਣ ਚੁਣ ਹਾਰੀ।

## 127.

ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ।
ਮੈਂ ਜੋ ਤੈਨੂੰ ਆਖਿਆ ਕੋਈ ਘੱਲ ਸੁਨੇਹੜਾ।
ਚਸ਼ਮਾਂ ਸੇਜ ਵਿਛਾਈਆਂ ਦਿਲ ਕੀਤਾ ਡੇਰਾ।
ਲਟਕ ਚਲੇਂਦਾ ਆਂਵਦਾ ਸ਼ਾਹ ਅਨਾਇਤ ਮੇਰਾ।
ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ।
ਉਹ ਅਜਿਹਾ ਕੌਣ ਹੈ ਜਾ ਆਖੇ ਜਿਹੜਾ।
ਮੈਂ ਵਿਚ ਕੀ ਤਕਸੀਰ ਹੈ ਮੈਂ ਬਰਦਾ ਤੇਰਾ।
ਤੈਂ ਬਾਝੋਂ ਮੇਰਾ ਕੌਣ ਹੈ ਦਿਲ ਢਾ ਨਾ ਮੇਰਾ।
ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ।
ਦਸਤ ਕੰਗਣ ਬਾਹੀਂ ਚੂੜੀਆਂ ਗਲ ਨੌਰੰਗ ਚੋਲਾ।
ਮਾਹੀ ਮੈਨੂੰ ਕਰ ਗਿਆ ਕੋਈ ਰਾਵਲ ਰੋਲਾ।
ਜਲ ਬਲ ਆਹੀਂ ਮਾਰਦੀਆਂ ਦਿਲ ਪੱਥਰ ਮੇਰਾ।
ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ।
ਕਿਆ ਤੇਰੀ ਮਾਂਗ ਸੰਧੂਰ ਭਰੀ ਸੋਹੇ ਰਤੜਾ ਚੋਲਾ।
ਪਈ ਵਾਂਙ ਸੰਮੀਂ ਮੈਂ ਕੂਕਦੀ ਕਰ ਢੋਲਾ ਢੋਲਾ।
ਅਣਗਿਣਵੇਂ ਸੂਲਾਂ ਪਾ ਲਿਆ ਸੂਲਾਂ ਦਾ ਖੇਰਾ।
ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ।
ਮੈਂ ਜਾਤਾਂ ਦੁੱਖ ਘਰ ਆਪਣੇ ਦੁੱਖ ਪੈ ਘਰ ਕਈਆਂ।

ਜਿਹਾ ਸਿਰ ਸਿਰ ਭਾਂਬੜ ਭੜਕਿਆ ਸਭ ਟੱਪਦੀਆਂ ਗਈਆਂ।
ਹੁਣ ਆਣ ਪਈ ਸਿਰ ਆਪਣੇ ਸਭ ਚੁੱਕ ਗਿਆ ਝੇੜਾ।
ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ।
ਜਿਹੜੀਆਂ ਸਾਹਵਰੇ ਮੱਤੀਆਂ ਸੋਈ ਪੇਕੇ ਹੋਵਣ।
ਸ਼ਹੁ ਜਿਨ੍ਹਾਂ ਦੇ ਕਾਇਲ ਏ ਚੜ੍ਹ ਸੇਜੇ ਸੋਵਣ।
ਜਿਸ ਘਰ ਕੌਂਤ ਨ ਬੋਲਿਆ ਸੋਈ ਖਾਲੀ ਵੇੜ੍ਹਾ।
ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ।
ਮੈਂ ਢੂੰਡ ਸ਼ਹਿਰ ਭਾਲਿਆ ਘੱਲਾਂ ਕਾਸਦ ਕਿਹੜਾ।
ਹਣ ਚੜ੍ਹੀਆਂ ਡੋਲੀ ਪਰੇਮ ਦੀ ਦਿਲ ਧੜਕੇ ਮੇਰਾ।
ਦਿਲਦਾਰ ਮੁਹੰਮਦ ਆਰਬੀ ਹੱਥ ਪਕੜੀਂ ਮੇਰਾ।
ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ।
ਪਹਿਲੀ ਪਉੜੀ ਉੱਤਰੀ ਪੁਲ ਸਰਾਤੇ ਡੇਰਾ।
ਹਾਜੀ ਮੱਕੇ ਜੇ ਹਣ ਮੈਂ ਮੁੱਖ ਵੇਖਾਂ ਤੇਰਾ।
ਆ ਅਨਾਇਤ ਕਾਦਰੀ ਦਿਲ ਚਾਹੇ ਤੇਰਾ।
ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ।
ਪਹਿਲੀ ਰਾਤ ਹੈ ਸਾਲ ਦੀ ਦਿਲ ਖ਼ੌਫ਼ੇ ਮੇਰਾ।
ਡੂੰਘੀ ਘੋਰ ਕਢੇਂਦਿਆਂ ਹੋਇਆ ਲਹਿਦੋਂ ਡੇਰਾ।
ਪਹਿਲਾ ਬੰਦ ਖੋਲ੍ਹਦਿਆਂ ਮੂੰਹ ਕਅਬੇ ਮੇਰਾ।
ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ।
ਮਿਲੀ ਹੈ ਬਾਂਗ ਰਸੂਲ ਦੀ ਫੁੱਲ ਖਿੜਿਆ ਮੇਰਾ।
ਸਦਾ ਹੋਇਆ ਮੈਂ ਹਾਜ਼ਰੀ ਹਾਂ ਹਾਜ਼ਰ ਤੇਰਾ।
ਹਰ ਪਲ ਤੇਰੀ ਹਾਜ਼ਰੀ ਇਹੋ ਸਜਦਾ ਮੇਰਾ।
ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ।
ਬੁਲ੍ਹਾ ਭੜਕਣ ਸ਼ਹੁ ਲਈ ਸੀਨੇ ਵਿਚ ਭਾਹੀਂ।
ਔਖਾ ਪੈਂਡਾ ਪਰੇਮ ਦਾ ਸੋ ਘਟਦਾ ਨਾਹੀਂ।
ਪੈ ਧੱਕੇ ਦਿਲ ਵਿਚ ਝੇੜ ਦੇ ਸਿਰ ਧਾਈਂ ਬੇਰਾ।
ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ।

## 128.

ਮੈਂ ਪਾਇਆ ਏ ਮੈਂ ਪਾਇਆ ਏ।
ਤੈਂ ਆਪ ਸਰੂਪ ਵਟਾਇਆ ਏ।
ਕਹੂੰ ਤੁਰਕ ਕਿਤਾਬਾਂ ਪੜ੍ਹਤੇ ਹੋ, ਕਹੂੰ ਭਗਤ ਹਿੰਦੂ ਜਪ ਕਰਤੇ ਹੋ,
ਕਹੂੰ ਗੋਰਕੰਡੀ ਵਿਚ ਪੜਤੇ ਹੋ, ਹਰ ਘਰ ਘਰ ਲਾਡ ਲਡਾਇਆ ਏ।
ਤੈਂ ਆਪ ਸਰੂਪ ਵਟਾਇਆ ਏ।
ਕਿਤੇ ਵੈਰੀ ਹੋ ਕਿਤੇ ਬੇਲੀ ਹੋ, ਕਿਤੇ ਆਪ ਗੁਰੂ ਕਿਤੇ ਚੇਲੀ ਹੋ,

ਕਿਤੇ ਮਜਨੂ ਹੋ ਕਿਤੇ ਲੇਲੀ ਹੋ, ਹਰ ਘਟ ਘਟ ਬੀਚ ਸਮਾਇਆ ਏ,
ਤੈਂ ਆਪ ਸਰੂਪ ਵਟਾਇਆ ਏ।
ਕਹੂੰ ਗ਼ਾਫ਼ਲ ਕਹੂੰ ਨਮਾਜ਼ੀ ਹੋ, ਕਹੂੰ ਮੰਬਰ ਤੇ ਬਹਿ ਕਾਜ਼ੀ ਹੋ,
ਕਹੂੰ ਤੇਗ਼ ਬਹਾਦਰ ਗ਼ਾਜ਼ੀ ਹੋ, ਕਹੂੰ ਆਪਣਾ ਪੰਥ ਬਣਾਇਆ ਏ,
ਤੈਂ ਆਪ ਸਰੂਪ ਵਟਾਇਆ ਏ।
ਕਹੂੰ ਮਸਜਦ ਦਾ ਵਰਤਾਰਾ ਏ, ਕਹੂੰ ਬਣਿਆ ਠਾਕੁਰ ਦੁਆਰਾ ਏ,
ਕਹੂੰ ਬੈਰਾਗੀ ਜਪ ਧਾਰਾ ਏ, ਕਹੂੰ ਸ਼ੈਖ਼ਨ ਬਣ ਬਣ ਆਇਆ ਏ।
ਤੈਂ ਆਪ ਸਰੂਪ ਵਟਾਇਆ ਏ।
ਬੁਲ੍ਹਾ ਸ਼ਹੁ ਦਾ ਮੈਂ ਮੁਹਤਾਜ ਹੋਇਆ, ਮਹਾਰਾਜ ਮਿਲੇ ਮੇਰਾ ਕਾਜ ਹੋਇਆ,
ਮੁਝੇ ਪੀਆ ਕਾ ਦਰਸ ਮਅਰਾਜ ਹੋਇਆ, ਲੱਗਾ ਇਸ਼ਕ ਤਾਂ ਇਹ ਗੁਣ ਗਾਇਆ ਏ,
ਮੈਂ ਪਾਇਆ ਏ ਮੈਂ ਪਾਇਆ ਏ।
ਤੈਂ ਆਪ ਸਰੂਪ ਵਟਾਇਆ ਏ।

## ਪਾਠਾਂਤਰ ਨੰ. 128.

ਪਾਇਆ ਹੈ ਕਿਛ ਪਾਇਆ ਹੈ
ਮੇਰੇ ਸਤਿਗੁਰ ਅਲਖ ਲਖਾਇਆ ਹੈ।
ਕਹੂੰ ਵੈਰ ਪੜਾ ਕਹੂੰ ਬੇਲੀ ਹੋ
ਕਹੂੰ ਮਜਨੂ ਹੋ ਕਹੂੰ ਲੇਲੀ ਹੋ
ਕਹੂੰ ਆਪ ਗੁਰੂ ਕਹੂੰ ਚੇਲੀ ਹੋ
ਆਪ ਆਪ ਕਾ ਪੰਥ ਬਤਾਇਆ ਹੈ
ਕਹੂੰ ਮਸਜਦ ਕਾ ਵਰਤਾਰਾ ਹੈ
ਕਹੂੰ ਬਣਿਆ ਠਾਕੁਰਦੁਆਰਾ ਹੈ
ਕਹੂੰ ਬੈਰਾਗੀ ਜਟਧਾਰਾ ਹੈ
ਕਹੂੰ ਸ਼ੇਖ਼ ਨਬੀ ਬਣ ਆਇਆ ਹੈ।
ਕਹੂੰ ਤੁਰਕ ਹੋ ਕਲਮਾ ਪੜ੍ਹਤੇ ਹੋ
ਕਹੂੰ ਭਗਤ ਹਿੰਦੂ ਜਪ ਕਰਤੇ ਹੋ
ਕਹੂੰ ਘੋਰ ਗੁਫ਼ਾ ਮੇਂ ਪੜਤੇ ਹੋ
ਕਹੂੰ ਘਰਿ ਘਰਿ ਲਾਡ ਲਡਾਇਆ ਹੈ।
ਬੁਲ੍ਹਾ ਮੈਂ ਥੀਂ ਬੇਮੁਹਤਾਜ ਹੋਆ
ਮਹਾਰਾਜ ਮਿਲਿਆ ਮੇਰਾ ਕਾਜ ਹੋਆ
ਦਰਸ ਪੀਆ ਕਾ ਮੁਝਹਿ ਇਲਾਜ ਹੋਆ
ਆਪਿ ਆਪ ਮੈਂ ਆਪੁ ਸਮਾਇਆ ਹੈ।

## 129.

ਮੈਂ ਚੂਹਰੇਟੜੀ ਹਾਂ ਸੱਚੇ ਸਾਹਿਬ ਦੇ ਦਰਬਾਰੋਂ।
ਪੈਰੋਂ ਨੰਗੀ ਸਿਰੋਂ ਝੰਡੋਲੀ ਸੁਨੇਹਾ ਆਇਆ ਪਾਰੋਂ।

ਤੜਬਰਾਟ ਕੁਝ ਬਣਦਾ ਨਾਹੀਂ ਕੀ ਲੈਸਾਂ ਸੰਸਾਰੋਂ।
ਮੈਂ ਪਕੜਾਂ ਛਜਲੀ ਹਿਰਸ ਉਡਾਵਾਂ ਛੱਟਾਂ ਮਾਲਗੁਜ਼ਾਰੋਂ।
ਮੈਂ ਚੂਹਰੇਟੜੀ ਹਾਂ ਸੱਚੇ ਸਾਹਿਬ ਦੇ ਦਰਬਾਰੋਂ।
ਹਿੰਦੂ ਤੁਰਕ ਨਾ ਹੁੰਦੇ ਐਸੇ ਦੋ ਜੁਰਮੇ ਤਰੈ ਜਰਮੇ
ਹਰਾਮ ਹਲਾਲ ਪਛਾਤਾ ਨਾਹੀਂ ਅਸੀਂ ਦੋਹਾਂ ਤੇ ਨਹੀਂ ਭਰਮੇ,
ਗੁਰੂ ਪੀਰ ਦੀ ਪਰਖ ਅਸਾਨੂੰ ਸਭਨਾਂ ਤੋਂ ਸਿਰ ਵਾਰੋਂ।
ਮੈਂ ਚੂਹਰੇਟੜੀ ਹਾਂ ਸੱਚੇ ਸਾਹਿਬ ਦੇ ਦਰਬਾਰੋਂ।
ਘੁੰਡੀ ਮੁੰਡੀ ਦਾ ਬੁਹਲ ਬਹਾਇਆ ਬਖਰਾ ਲਿਆ ਦੀਦਾਰੋਂ।
ਝੁੰਡ ਮੁੱਖ ਪੀਆ ਤੋਂ ਲਾਹਿਆ ਸ਼ਰਮ ਰਹੀ ਦਰਬਾਰੋਂ।
ਬੁਲ੍ਹਾ ਸ਼ਹੁ ਦੇ ਹੋ ਕੇ ਰਹੀਏ ਛੁੱਟ ਗਏ ਕਾਰ ਬਗਾਰੋਂ।
ਮੈਂ ਚੂਹਰੇਟੜੀ ਹਾਂ ਸੱਚੇ ਸਾਹਿਬ ਦੇ ਦਰਬਾਰੋਂ।

## 130.

ਮੈਂ ਚੋੜ੍ਹੇਟਰੀ ਆਂ ਸੱਚੇ ਸਾਹਿਬ ਦੀ ਸਰਕਾਰੋਂ।
ਧਿਆਨ ਕੀ ਛੱਜਲੀ ਗਿਆਨ ਕਾ ਝਾੜੂ ਕਾਮ ਕ੍ਰੋਧ ਨਿੱਤ ਝਾੜੂੰ,
ਮੈਂ ਚੋੜ੍ਹੇਟਰੀ ਆਂ ਸੱਚੇ ਸਾਹਿਬ ਦੀ ਸਰਕਾਰੋਂ।
ਮੈਂ ਚੋੜ੍ਹੇਟਰੀ ਆਂ ਸੱਚੇ ਸਾਹਿਬ ਦੀ ਸਰਕਾਰੋਂ।
ਕਾਜ਼ੀ ਜਾਣੇ ਹਾਕਮ ਜਾਣੇ ਫ਼ਾਰਗ਼ ਖਤੀ ਬੇਗਾਰੋਂ।
ਦਿਨੇ ਰਾਤ ਮੈਂ ਏਹੋ ਮੰਗਦੀ ਦੂਰ ਨਾ ਕਰ ਦਰਬਾਰੋਂ।
ਮੈਂ ਚੋੜ੍ਹੇਟਰੀ ਆਂ ਸੱਚੇ ਸਾਹਿਬ ਦੀ ਸਰਕਾਰੋਂ।
ਤੁੱਧ ਬਾਝੋਂ ਮੇਰਾ ਹੋਰ ਨਾ ਕੋਈ ਕੈਂ ਵੱਲ ਕਰੂੰ ਪੁਕਾਰੋਂ।
ਬੁਲ੍ਹਾ ਸ਼ਹੁ ਅਨਾਇਤ ਕਰਕੇ ਬਖਰਾ ਮਿਲੇ ਦੀਦਾਰੋਂ।
ਮੈਂ ਚੋੜ੍ਹੇਟਰੀ ਆਂ ਸੱਚੇ ਸਾਹਿਬ ਦੀ ਸਰਕਾਰੋਂ।

## 131.

ਮੈਂ ਪਾਪੜਿਆਂ ਤੋਂ ਨੱਸਨਾਂ ਹਾਂ।
ਮੈਂ ਪਾਪੜਿਆਂ ਤੋਂ ਨੱਸਨਾਂ ਹਾਂ।
ਕੋਈ ਮੁਨਸੱਫ਼ ਹੋ ਨਿਰਵਾਰੇ ਤਾਂ ਮੈਂ ਦੱਸਨਾਂ ਹਾਂ।
ਮੈਂ ਪਾਪੜਿਆਂ ਤੋਂ ਨੱਸਨਾਂ ਹਾਂ।
ਆਲਮ-ਫ਼ਾਜ਼ਲ ਮੇਰੇ ਭਾਈ ਪਾਪੜਿਆਂ ਮੇਰੀ ਅਕਲ ਗਵਾਈ,
ਦੇ ਇਸ਼ਕ ਦੇ ਹੁਲਾਰੇ ਤਾਂ ਮੈਂ ਦੱਸਨਾਂ ਹਾਂ।
ਮੈਂ ਪਾਪੜਿਆਂ ਤੋਂ ਨੱਸਨਾਂ ਹਾਂ।

## 132.

ਮੈਂ ਗੱਲ ਓਥੇ ਦੀ ਕਰਦਾ ਹਾਂ।
ਪਰ ਗੱਲ ਕਰਦਾ ਵੀ ਡਰਦਾ ਹਾਂ।

ਨਾਲ ਰੂਹਾਂ ਦੇ ਲਾਰਾ ਲਾਇਆ, ਤੁਸੀਂ ਚਲੋ ਮੈਂ ਨਾਲੇ ਆਇਆ
ਏਥੇ ਪਰਦਾ ਚਾ ਬਣਾਇਆ ਮੈਂ ਭਰਮ ਭੁਲਾਇਆ ਫਿਰਦਾ ਹਾਂ।
ਪਰ ਗੱਲ ਕਰਦਾ ਵੀ ਡਰਦਾ ਹਾਂ।
ਨਾਲ ਹਾਕਮ ਦੇ ਖੇਡ ਅਸਾਡੀ, ਜੇ ਮੈਂ ਮੀਰੀ ਤਾਂ ਮੈਂ ਫਾਡੀ,
ਧਰੀ ਧਰਾਈ ਪੂੰਜੀ ਤੁਹਾਡੀ, ਮੈਂ ਅਗਲਾ ਲੇਖਾ ਭਰਦਾ ਹਾਂ।
ਪਰ ਗੱਲ ਕਰਦਾ ਵੀ ਡਰਦਾ ਹਾਂ।
ਦੇ ਪੂੰਜੀ ਮੂਰਖ ਝੁੰਜਲਾਇਆ, ਮਗਰ ਚੋਰਾਂ ਦੇ ਪੈੜਾ ਲਾਇਆ,
ਚੋਰਾਂ ਦੀ ਮੈਂ ਪੈੜ ਲਿਆਇਆ, ਹਰ ਸ਼ਬ ਧਾੜੇ ਧੜਦਾ ਹਾਂ।
ਪਰ ਗੱਲ ਕਰਦਾ ਵੀ ਡਰਦਾ ਹਾਂ।
ਨਾ ਨਾਲ ਮੇਰੇ ਉਹ ਰੱਜਦਾ ਏ, ਨਾ ਮਿੰਨਤ ਕੀਤੀ ਸੱਜਦਾ ਏ,
ਜਾਂ ਮੁੜ ਬੈਠਾਂ ਤਾਂ ਭੱਜਦਾ ਏ, ਮੁੜ ਮਿੰਨਤਜ਼ਾਰੀ ਕਰਦਾ ਹਾਂ।
ਪਰ ਗੱਲ ਕਰਦਾ ਵੀ ਡਰਦਾ ਹਾਂ।
ਕੀ ਸੁੱਖ ਪਾਇਆ ਮੈਂ ਆਣ ਇਥੇ, ਨਾ ਮੰਜ਼ਲ ਨਾ ਡੇਰੇ ਜਿਥੇ,
ਘੰਟਾ ਕੂਚ ਸੁਣਾਵਾਂ ਕਿੱਥੇ, ਨਿੱਤ ਉਠ ਕਚਾਵੇ ਕੜਦਾ ਹਾਂ।
ਪਰ ਗੱਲ ਕਰਦਾ ਵੀ ਡਰਦਾ ਹਾਂ।
ਬੁਲ੍ਹੇ ਸ਼ਾਹ ਬੇਅੰਤ ਡੂੰਘਾਈ, ਦੋ ਜਗ ਬੀਚ ਨਾ ਲੱਗਦੀ ਕਾਈ,
ਉਰਾਰ ਪਾਰ ਦੀ ਖ਼ਬਰ ਨਾ ਕਾਈ, ਮੈਂ ਬੇ ਸਿਰ ਪੈਰੀਂ ਤਰਦਾ ਹਾਂ।
ਮੈਂ ਗੱਲ ਓਥੇ ਦੀ ਕਰਦਾ ਹਾਂ।
ਪਰ ਗੱਲ ਕਰਦਾ ਵੀ ਡਰਦਾ ਹਾਂ।

## 133.

ਮੈਂ ਪੁੱਛਾਂ ਸ਼ਹੁ ਦੀਆਂ ਵਾਟਾਂ ਨੀ।
ਕੋਈ ਕਰੇ ਅਸਾਂ ਨਾਲ ਬਾਤਾਂ ਨੀ।
ਭੁੱਲੇ ਰਹੇ ਨਾਮ ਨਾ ਜਪਿਆ, ਗ਼ਫ਼ਲਤ ਅੰਦਰ ਯਾਰ ਹੈ ਛਪਿਆ।
ਉਹ ਸਿੱਧੁ ਪੁਰਖਾ ਤੇਰੇ ਅੰਦਰ ਵਸਿਆ, ਲੱਗੀਆਂ ਨਫ਼ਸ ਦੀਆਂ ਚਾਟਾਂ ਨੀ।
ਕੋਈ ਕਰੇ ਅਸਾਂ ਨਾਲ ਬਾਤਾਂ ਨੀ।
ਜਪ ਲੈ ਨਾ ਹੋ ਭੋਲੀ ਭਾਲੀ, ਮਤ ਤੂੰ ਸਦਾਏਂ ਮੁੱਖ ਮੁਕਾਲੀ।
ਉਲਟੀ ਪਰੇਮ ਨਗਰ ਦੀ ਚਾਲੀ, ਭੜਕਣ ਇਸ਼ਕ ਦੀਆਂ ਲਾਟਾਂ ਨੀ।
ਕੋਈ ਕਰੇ ਅਸਾਂ ਨਾਲ ਬਾਤਾਂ ਨੀ।
ਭੋਲੀ ਨਾ ਹੋ ਹੋ ਸਿਆਣੀ, ਇਸ਼ਕ ਨੂਰ ਦਾ ਭਰ ਲੈ ਪਾਣੀ,
ਇਸ ਦੁਨੀਆ ਦੀ ਛੋੜ ਕਹਾਣੀ, ਇਹ ਯਾਰ ਮਿਲਣ ਦੀਆਂ ਘਾਤਾਂ ਨੀ।
ਕੋਈ ਕਰੇ ਅਸਾਂ ਨਾਲ ਬਾਤਾਂ ਨੀ।
ਬੁਲ੍ਹਾ ਰੱਬ ਬਣ ਬੈਠੋਂ ਆਪੇ, ਤਦ ਦੁਨੀਆਂ ਦੇ ਪਏ ਸਿਆਪੇ,
ਦੂਤੀ ਵਿਹੜਾ ਦੁਸ਼ਮਨ ਮਾਪੇ, ਸਭ ਕੜਕ ਪਈਆਂ ਆਫਾਤਾਂ ਨੀ।
ਮੈਂ ਪੁੱਛਾਂ ਸ਼ਹੁ ਦੀਆਂ ਵਾਟਾਂ ਨੀ।
ਕੋਈ ਕਰੇ ਅਸਾਂ ਨਾਲ ਬਾਤਾਂ ਨੀ।

## 134.

ਮੈਂ ਵਿਚ ਮੈਂ ਨਾ ਰਹਿ ਗਈ ਰਾਈ।
ਜਬ ਕੀ ਪੀਆ ਸੰਗ ਪ੍ਰੀਤ ਲਗਾਈ।
ਜਦ ਵਸਲ ਵਸਾਲ ਬਣਾਏਗਾ, ਤਦ ਗੂੰਗੇ ਦਾ ਗੁੜ ਖਾਏਗਾ,
ਸਿਰ ਪੈਰ ਨਾ ਆਪਣਾ ਪਾਏਗਾ, ਮੈਂ ਇਹ ਹੋਰ ਨਾ ਕਿਸੇ ਬਣਾਈ।
ਜਬ ਕੀ ਪੀਆ ਸੰਗ ਪ੍ਰੀਤ ਲਗਾਈ।
ਹੋਏ ਨੈਣ ਨੈਣਾਂ ਦੇ ਬਰਦੇ, ਦਰਸ਼ਨ ਸੈ ਕੋਹਾਂ ਤੇ ਕਰਦੇ,
ਪੱਲ ਪੱਲ ਦੌੜਨ ਮਾਰੇ ਡਰ ਦੇ, ਤੈਂ ਕੋਈ ਲਾਲਚ ਘਤ ਭਰਮਾਈ।
ਜਬ ਕੀ ਪੀਆ ਸੰਗ ਪ੍ਰੀਤ ਲਗਾਈ।
ਹੁਣ ਅਸਾਂ ਵਹਦਤ ਵਿਚ ਘਰ ਪਾਇਆ, ਵਾਸਾ ਹੈਰਤ ਦੇ ਸੰਗ ਆਇਆ,
ਜੀਵਨ ਜੰਮਣ ਮਰਨ ਵੰਜਾਇਆ, ਆਪਣੀ ਸੁੱਧ ਬੁੱਧ ਰਹੀ ਨਾ ਕਾਈ।
ਜਬ ਕੀ ਪੀਆ ਸੰਗ ਪ੍ਰੀਤ ਲਗਾਈ।
ਮੈਂ ਜਾਤਾ ਸੀ ਇਸ਼ਕ ਸੁਖਾਲਾ, ਚਹੁੰ ਨਦੀਆਂ ਦਾ ਵਹਿਣ ਉਜਾਲਾ,
ਕਦੀ ਤੇ ਅੱਗ ਭੜਕੇ ਕਦੀ ਪਾਲਾ, ਨਿੱਤ ਬਿਰਹੋਂ ਅੱਗ ਲਗਾਈ।
ਜਬ ਕੀ ਪੀਆ ਸੰਗ ਪ੍ਰੀਤ ਲਗਾਈ।
ਡਊਂ ਡਊਂ ਇਸ਼ਕ ਨੱਕਾਰੇ ਵੱਜਦੇ, ਆਸ਼ਕ ਵੇਖ ਉੱਤੇ ਵੱਲ ਭੱਜਦੇ,
ਤੜ ਤੜ ਤਿੜਕ ਗਏ ਲੜ ਲੱਜ ਦੇ, ਲੱਗ ਗਿਆ ਨਹੁੰ ਤਾਂ ਸ਼ਰਮ ਸੁਧਾਈ।
ਜਬ ਕੀ ਪੀਆ ਸੰਗ ਪ੍ਰੀਤ ਲਗਾਈ।
ਪਿਆਰੇ ਬੱਸ ਕਰ ਬਹੁਤੀ ਹੋਈ, ਤੇਰਾ ਇਸ਼ਕ ਮੇਰੀ ਦਿਲਜੋਈ,
ਤੈਂ ਬਿਨ ਮੇਰਾ ਸੱਕਾ ਨਾ ਕੋਈ, ਅੰਮਾਂ ਬਾਬਲ ਭੈਣ ਨਾ ਭਾਈ।
ਜਬ ਕੀ ਪੀਆ ਸੰਗ ਪ੍ਰੀਤ ਲਗਾਈ।
ਕਦੀ ਜਾ ਅਸਮਾਨੀ ਬਹਿੰਦੇ ਹੋ, ਕਦੀ ਇਸ ਜੱਗ ਦਾ ਦੁੱਖ ਸਹਿੰਦੇ ਹੋ,
ਕਦੀ ਪੀਰਮੁਗ਼ਾਂ ਬਣ ਬਹਿੰਦੇ ਹੋ, ਮੈਂ ਤਾਂ ਇਕਸੇ ਨਾਚ ਨਚਾਈ।
ਜਬ ਕੀ ਪੀਆ ਸੰਗ ਪ੍ਰੀਤ ਲਗਾਈ।
ਤੇਰੇ ਹਿਜਰੇ ਵਿਚ ਮੇਰਾ ਹੁਜਰਾ ਏ, ਦੁੱਖ ਡਾਢਾ ਮੈਂ ਪਰ ਗੁਜ਼ਰਾ ਏ,
ਕਦੇ ਹੋ ਮਾਇਲ ਮੇਰਾ ਮੁਜਰਾ ਏ, ਮੈਂ ਤੈਥੋਂ ਘੋਲ ਘੁਮਾਈ।
ਜਬ ਕੀ ਪੀਆ ਸੰਗ ਪ੍ਰੀਤ ਲਗਾਈ।
ਤੁਧ ਕਾਰਨ ਮੈਂ ਐਸਾ ਹੋਇਆ, ਨੌਂ ਦਰਵਾਜ਼ੇ ਬੰਦ ਕਰ ਸੋਇਆ,
ਦਰ ਦਸਵੇਂ ਤੇ ਆਣ ਖਲੋਇਆ, ਕਦੇ ਮੰਨ ਮੇਰੀ ਆਸ਼ਨਾਈ।
ਜਬ ਕੀ ਪੀਆ ਸੰਗ ਪ੍ਰੀਤ ਲਗਾਈ।
ਬੁਲ੍ਹਾ ਸ਼ਹੁ ਮੈਂ ਤੇਰੇ ਵਾਰੇ ਹਾਂ, ਮੁੱਖ ਵੇਖਣ ਦੇ ਵਣਜਾਰੇ ਹਾਂ,
ਕੁਝ ਅਸੀਂ ਵੀ ਤੈਨੂੰ ਪਿਆਰੇ ਹਾਂ, ਕਿ ਮੈਂ ਐਵੇਂ ਘੋਲ ਘੁਮਾਈ।
ਮੈਂ ਵਿਚ ਮੈਂ ਨਾ ਰਹਿ ਗਈ ਰਾਈ।
ਜਬ ਕੀ ਪੀਆ ਸੰਗ ਪ੍ਰੀਤ ਲਗਾਈ।

## 135.

ਮੈਂ ਬੇ-ਕੈਦ ਮੈਂ ਬੇ ਕੈਦ।
ਨਾ ਰੋਗੀ ਨਾ ਵੈਦ।
ਨਾ ਮੈਂ ਮੋਮਨ ਨਾ ਮੈਂ ਕਾਫ਼ਰ,
ਨਾ ਸਈਯਦ ਨਾ ਸੈਦ।
ਚੌਧੀਂ ਤਬਕੀਂ ਸੀਰ ਅਸਾਡਾ,
ਕਿਤੇ ਨਾ ਹੁੰਦਾ ਕੈਦ।
ਖ਼ਰਾਬਾਤ ਮੈਂ ਜਾਲ ਅਸਾਡੀ,
ਨਾ ਸ਼ੋਭਾ ਨਾ ਗ਼ੈਬ।
ਬੁਲ੍ਹਾ ਸ਼ਹੁ ਦੀ ਜ਼ਾਤ ਕੀ ਪੁੱਛਨੈਂ,
ਨਾ ਪੈਦਾ ਨਾ ਪੈਦ।

## 136.

ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਮੈਂ ਵੈਸਾਂ ਨਾ ਰਹਿਸਾਂ ਹੋੜੇ, ਕੌਣ ਕੋਈ ਮੈਂ ਜਾਂਦੀ ਨੂੰ ਮੋੜੇ,
ਮੈਨੂੰ ਮੁੜਨਾ ਹੋਇਆ ਮੁਹਾਲ, ਸਿਰ ਤੇ ਮਿਹਣਾ ਚਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਜੋਗੀ ਨਹੀਂ ਇਹ ਦਿਲ ਦਾ ਮੀਤਾ, ਭੁੱਲ ਗਈ ਮੈਂ ਪਿਆਰ ਕਿਉਂ ਕੀਤਾ,
ਮੈਨੂੰ ਰਹੀ ਨਾ ਕੁਝ ਸੰਭਾਲ, ਉਸ ਦਾ ਦਰਸ਼ਨ ਪਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਏਸ ਜੋਗੀ ਮੈਨੂੰ ਕਹੀਆਂ ਲਾਈਆਂ ਹੈਨ ਕਲੇਜੇ ਕੁੰਡੀਆਂ ਪਾਈਆਂ,
ਇਸ਼ਕ ਦਾ ਪਾਇਆ ਜਾਲ, ਮਿੱਠੀ ਬਾਤ ਸੁਣਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਮੈਂ ਜੋਗੀ ਨੂੰ ਖ਼ੂਬ ਪਛਾਤਾ, ਲੋਕਾਂ ਮੈਨੂੰ ਕਮਲੀ ਜਾਤਾ,
ਲੁੱਟੀ ਝੰਗ ਸਿਆਲ, ਕੰਨੀਂ ਮੁੰਦਰਾਂ ਪਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਜੇ ਜੋਗੀ ਘਰ ਆਵੇ ਮੇਰੇ, ਮੁੱਕ ਜਾਵਣ ਸਭ ਝਗੜੇ ਝੇੜੇ,
ਲਾਂ ਸੀਨੇ ਦੇ ਨਾਲ, ਲੱਖ ਲੱਖ ਸ਼ਗਨ ਮਨਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਮਾਏ ਨੀ ਇਕ ਜੋਗੀ, ਦਰ ਸਾਡੇ ਉਸ ਧੂੰਆਂ ਪਾਇਆ,
ਮੰਗਦਾ ਹੀਰ ਸਿਆਲ, ਬੈਠਾ ਭੇਸ ਵਟਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਤਅਨੇ ਨਾ ਦੇ ਫੁੱਫੀ ਤਾਈ, ਏਥੇ ਜੋਗੀ ਨੂੰ ਕਿਸਮਤ ਲਿਆਈ,
ਹੁਣ ਹੋਇਆ ਫ਼ਜ਼ਲ ਕਮਾਲ, ਆਇਆ ਹੈ ਜੋਗ ਸਿਧਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।

ਮਾਹੀ ਨਹੀਂ ਕੋਈ ਨੂਰ ਇਲਾਹੀ, ਅਨਹਦ ਦੀ ਜਿਸ ਮੁਰਲੀ ਵਾਹੀ,
ਮੁਠੀਓਸੁ ਸੁ ਹੀਰ ਸਿਆਲ, ਡਾਢੇ ਕਾਮਣ ਪਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਲੱਖਾਂ ਗਏ ਹਜ਼ਾਰਾਂ ਆਏ, ਉਸ ਦੇ ਭੇਤ ਕਿਸੇ ਨਾ ਪਾਏ,
ਗੱਲਾਂ ਤਾਂ ਮੂਸੇ ਨਾਲ, ਪਰ ਕੋਹ ਤੂਰ ਚੜ੍ਹਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਅਬਦਾ ਰਸੂਲ ਕਹਾਇਆ, ਵਿਚ ਮਿਅਰਾਜ ਬੁੱਰਾਕ ਮੰਗਾਇਆ,
ਜਿਬਰਾਈਲ ਪਕੜ ਲੈ ਆਇਆ, ਹਰਾਂ ਮੰਗਲ ਗਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਏਸ ਜੋਗੀ ਦੇ ਸੁਣੋ ਅਖਾੜੇ, ਹਸਨ ਹੁਸੈਨ ਨਬੀ ਦੇ ਪਿਆਰੇ,
ਮਾਰਿਓ ਸੂ ਵਿਚ ਜੱਦਾਲ, ਪਾਣੀ ਬਿਨ ਤਰਸਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਏਸ ਜੋਗੀ ਦੀ ਸੁਣੋ ਕਹਾਣੀ, ਸੋਹਣੀ ਡੁੱਬੀ ਡੂੰਘੇ ਪਾਣੀ,
ਫਿਰ ਰਲਿਆ ਮਹੀਂਵਾਲ, ਸਾਰਾ ਰਖ਼ਤ ਲੁਟਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਡਾਂਵਾਂ ਡੋਲੀ ਲੈ ਚੱਲੇ ਖੇੜੇ, ਮੁੱਢ ਕਦੀਮੀ ਦੁਸ਼ਮਨ ਜਿਹੜੇ,
ਰਾਂਝਾ ਤਾਂ ਹੋਇਆ ਨਾਲ, ਸਿਰ ਤੇ ਟਮਕ ਵਜਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਜੋਗੀ ਨਹੀਂ ਕੋਈ ਜਾਦੂ ਸਾਇਆ, ਭਰ ਭਰ ਪਿਆਲਾ ਜ਼ੌਕ ਪਿਲਾਇਆ,
ਮੈਂ ਪੀ ਪੀ ਨਿਹਾਲ, ਅੰਗ ਬਿਭੂਤ ਰਮਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਜੋਗੀ ਨਾਲ ਕਰੇਂਦੇ ਝੇੜੇ, ਕੇਹੇ ਪਾ ਬੈਠੇ ਕਾਜ਼ੀ ਘੇਰੇ,
ਵਿਚ ਕੈਦੋ ਪਾਈ ਮੁਕਾਲ, ਕੂੜਾ ਬਰਾ ਲਗਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਬੁਲ੍ਹਾ ਮੈਂ ਜੋਗੀ ਨਾਲ ਵਿਆਹੀ, ਲੋਕਾਂ ਕਮਲਿਆਂ ਖ਼ਬਰ ਨਾ ਕਾਈ,
ਮੈਂ ਜੋਗੀ ਦਾ ਮਾਲ, ਪੰਜੇ ਪੀਰ ਮਨਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।

## 137.

ਨਿੱਤ ਪੜ੍ਹਨਾਂ ਏਂ ਇਸਤਗ਼ੱਫ਼ਾਰ,
ਕੈਸੀ ਤੋਬਾ ਹੈ ਇਹ ਯਾਰ।
ਸਾਂਵੇ ਦੇ ਕੇ ਲਵੇਂ ਸਵਾਈ, ਵਾਧਿਆਂ ਦੀ ਤੂੰ ਬਾਜ਼ੀ ਲਾਈ,
ਮੁਸਲਮਾਨੀ ਇਹ ਕਿਥੋਂ ਪਾਈ, ਨਿੱਤ ਪੜ੍ਹਨਾ ਏਂ ਇਸਤਗੱਫ਼ਾਰ।
ਨਿੱਤ ਪੜ੍ਹਨਾ ਏਂ ਇਸਤਗੱਫ਼ਾਰ।
ਜਿਥੇ ਨਾ ਜਾਣਾ ਓਥੇ ਜਾਏਂ, ਮਾਲ ਪਰਾਇਆ ਮੂੰਹ ਧਰ ਖਾਏਂ,

ਕੂੜ ਕਿਤਾਬਾਂ ਸਿਰ ਤੇ ਚਾਏਂ, ਇਹ ਤੇ ਇਤਬਾਰ।
ਨਿੱਤ ਪੜ੍ਹਨਾ ਏਂ ਇਸਤਗੱਫ਼ਾਰ।
ਜ਼ਾਲਮ ਜ਼ੁਲਮੋਂ ਨਾਹੀਂ ਡਰਦੇ, ਆਪਣੀ ਅਮਲੀਂ ਆਪੇ ਮਰਦੇ,
ਮੂੰਹੋਂ ਤੋਬਾ ਦਿਲੋਂ ਨਾ ਕਰਦੇ, ਏਥੇ ਓਥੇ ਹੋਣ ਖ਼ੁਆਰ।
ਕੈਸੀ ਤੋਬਾ ਹੈ ਇਹ ਯਾਰ।
ਸੌ ਦਿਨ ਜੀਵੇਂ ਇਕ ਦਿਨ ਮਰਸੇਂ, ਉਸ ਦਿਨ ਖ਼ੌਫ਼ ਖੁਦਾ ਦਾ ਕਰਸੇਂ,
ਇਸ ਤੋਬਾ ਥੀਂ ਤੋਬਾ ਕਰਸੇਂ, ਉਹ ਤੋਬਾ ਕਿਸ ਕਾਰ।
ਨਿੱਤ ਪੜ੍ਹਨਾ ਏ ਇਸਤਗ਼ੱਫ਼ਾਰ।
ਬੁਲ੍ਹਾ ਸ਼ਹੁ ਦੀ ਸੁਣੋ ਹਕਾਇਤ, ਹਾਦੀ ਫੜਿਆਂ ਹੋਈ ਹਦਾਇਤ,
ਮੇਰਾ ਸਾਈਂ ਸ਼ਾਹ ਅਨਾਇਤ, ਉਹੋ ਲੰਘਾਵੇ ਪਾਰ।
ਨਿੱਤ ਪੜ੍ਹਨਾ ਏਂ ਇਸਤਗ਼ੱਫ਼ਾਰ।
ਕੈਸੀ ਤੋਬਾ ਹੈ ਇਹ ਯਾਰ।

## ਪਾਠਾਂਤਰ ਨੰ. 137.

ਤੋਬਾ ਨਾ ਕਰ ਯਾਰ ਕੈਸੀ ਤੋਬਾ ਹੈ
ਨਿੱਤ ਪੜ੍ਹਦੇ ਇਸਤਗ਼ੱਫ਼ਾਰ ਕੈਸੀ ਤੋਬਾਂ ਹੈ।
ਸਾਵੀਂ ਦੇ ਕੇ ਲਹੇ ਸਵਾਈ
ਡਿਉਢੀਆਂ ਤੇ ਬਾਜ਼ੀ ਲਾਈ
ਇਸ ਮੁਸਲਮਾਨੀ ਕਿਥੇ ਪਾਈ
ਇਹ ਤੁਹਾਡੀ ਕਿਰਦਾਰ ਕੈਸੀ ਤੋਬਾ ਹੈ
ਜਿਥੇ ਨਾ ਜਾਣਾ ਤੂੰ ਓਥੇ ਜਾਏਂ
ਹੱਕ ਬਿਗਾਨਾ ਮੁੱਕਰ ਖਾਏਂ
ਕੂੜ ਕਿਤਾਬਾਂ ਸਿਰ ਤੇ ਚਾਏਂ
ਇਹ ਤੇਰਾ ਇਤਬਾਰ ਕੈਸੀ ਤੋਬਾ ਹੈ।
ਮੂੰਹੋਂ ਤੋਬਾ ਦਿਲੋਂ ਨਾ ਕਰਦਾ
ਨਾਹੀਂ ਖ਼ੌਫ਼ ਖ਼ੁਦਾ ਦਾ ਧਰਦਾ
ਇਸ ਤੋਬਾ ਥੀਂ ਤੋਬਾ ਕਰੀਏ
ਤਾਂ ਬਖ਼ਸ਼ੇ ਗ਼ੱਫ਼ਾਰ ਕੈਸੀ ਤੋਬਾ ਹੈ।
ਬੁਲ੍ਹਾ ਸ਼ਾਹ ਦੀ ਸੁਣੋ ਹਕਾਇਤ
ਹਾਦੀ ਪਕੜਿਆ ਹੋਗੁ ਹਦਾਇਤ
ਮੇਰਾ ਮੁਰਸ਼ਦ ਸ਼ਾਹ ਅਨਾਇਤ
ਉਹ ਲੰਘਾਏ ਪਾਰ ਕੈਸੀ ਤੋਬਾ ਹੈ।

## 138.

ਨਾ ਜੀਵਾਂ ਮਹਾਰਾਜ ਮੈਂ ਤੇਰੇ ਬਿਨ ਨਾ ਜੀਵਾਂ।
ਇਹਨਾਂ ਸੁਕਿਆਂ ਫੁੱਲਾਂ ਵਿਚ ਬਾਸ ਨਹੀਂ,

ਪਰਦੇਸ ਗਿਆਂ ਦੀ ਕੋਈ ਆਸ ਨਹੀਂ,
ਜਿਹੜੇ ਸਾਈ ਸਾਜਣ ਸਾਡੇ ਪਾਸ ਨਹੀਂ।
ਨਾ ਜੀਵਾਂ ਮਹਾਰਾਜ ਮੈਂ ਤੇਰੇ ਬਿਨ ਨਾ ਜੀਵਾਂ।
ਤੂੰ ਕੀ ਸੁੱਤਾ ਏਂ ਚਾਦਰ ਤਾਣ ਕੇ,
ਸਿਰ ਮੌਤ ਖਲੋਤੀ ਤੇਰੇ ਆਣ ਕੇ,
ਕੋਈ ਅਮਲ ਨਾ ਕੀਤਾ ਜਾਣ ਕੇ,
ਨਾ ਜੀਵਾਂ ਮਹਾਰਾਜ ਮੈਂ ਤੇਰੇ ਬਿਨ ਨਾ ਜੀਵਾਂ।
ਕੀ ਮੈਂ ਖੱਟਿਆ ਤੇਰੀ ਹੋ ਕੇ,
ਦੋਵੇਂ ਨੈਣ ਗਵਾਇ ਰੋ ਕੇ,
ਤੇਰਾ ਨਾਮ ਲਈਏ ਮੁਖ ਧੋ ਕੇ,
ਨਾ ਜੀਵਾਂ ਮਹਾਰਾਜ ਮੈਂ ਤੇਰੇ ਬਿਨ ਨਾ ਜੀਵਾਂ।
ਬੁਲ੍ਹਾ ਸ਼ਹੁ ਬਦੇਸੋਂ ਆਉਂਦਾ,
ਹੱਥ ਕੰਗਣਾ ਤੇ ਬਾਹੀਂ ਲਟਕਾਉਂਦਾ,
ਸਿਰ ਸਦਕਾ ਤੇਰੇ ਨਾਉਂ ਦਾ,
ਨਾ ਜੀਵਾਂ ਮਹਾਰਾਜ ਮੈਂ ਤੇਰੇ ਬਿਨ ਨਾ ਜੀਵਾਂ।

## 139.

ਨੀ ਮੈਨੂੰ ਲਗੜਾ ਇਸ਼ਕ ਅਵੱਲ ਦਾ।
ਅਵੱਲ ਦਾ ਰੋਜ਼ ਅਜੱਲ ਦਾ।
ਵਿਚ ਕੜਾਹੀ ਤਲ ਤਲ ਜਾਵੇ, ਤਲਿਆਂ ਨੂੰ ਚਾ ਤਲਦਾ,
ਨੀ ਮੈਨੂੰ ਲਗੜਾ ਇਸ਼ਕ ਅਵੱਲ ਦਾ।
ਮੋਇਆਂ ਨੂੰ ਇਹ ਵਲ ਵਲ ਮਾਰੇ, ਵਲਿਆਂ ਨੂੰ ਚਾ ਵਲਦਾ।
ਨੀ ਮੈਨੂੰ ਲਗੜਾ ਇਸ਼ਕ ਅਵੱਲ ਦਾ।
ਕਿਆ ਜਾਣਾਂ ਕੋਈ ਚਿਣਗ ਕੱਖੀ ਏ, ਨਿੱਤ ਸੂਲ ਕਲੇਜੇ ਸਲਦਾ।
ਨੀ ਮੈਨੂੰ ਲਗੜਾ ਇਸ਼ਕ ਅਵੱਲ ਦਾ।
ਤੀਰ ਜਿਗਰ ਵਿਚ ਲੱਗਾ ਇਸ਼ਕੋਂ? ਨਹੀਂ ਹਲਾਇਆਂ ਹਲਦਾ।
ਨੀ ਮੈਨੂੰ ਲਗੜਾ ਇਸ਼ਕ ਅਵੱਲ ਦਾ।
ਬੁਲ੍ਹਾ ਸ਼ਹੁ ਦਾ ਨੇਹੁੰ ਅਨੋਖਾ, ਨਹੀਂ ਰਲਾਇਆਂ ਰਲਦਾ।
ਨੀ ਮੈਨੂੰ ਲਗੜਾ ਇਸ਼ਕ ਅਵੱਲ ਦਾ।
ਅਵੱਲ ਦਾ ਰੋਜ਼ ਅਜੱਲ ਦਾ।

## 140.

ਨੀ ਮੈਂ ਹੁਣ ਸੁਣਿਆ ਇਸ਼ਕ ਸ਼ਰ੍ਹਾ ਕੀ ਨਾਤਾ।
ਮੁਹੱਬਤ ਦਾ ਇਕ ਪਿਆਲਾ ਪੀ ਭੁੱਲ ਜਾਵਣ ਸਭ ਬਾਤਾਂ,
ਘਰ ਘਰ ਸਾਈਂ ਹੈ ਉਹ ਸਾਈਂ ਹਰ ਹਰ ਨਾਲ ਪਛਾਤਾ।
ਅੰਦਰ ਸਾਡੇ ਮੁਰਸ਼ਦ ਵੱਸਦਾ ਨੇਹੁੰ ਲੱਗਾ ਤਾਂ ਜਾਤਾ।

ਮੰਤਕ ਮਅਨੇ ਕੰਨਜ਼ ਕਦੂਰੀ ਪੜ੍ਹਿਆ ਇਲਮ ਗਵਾਤਾ।
ਨਮਾਜ਼ ਰੋਜਾ ਓਸ ਕੀ ਕਰਨਾ ਜਿਸ ਮਧ ਪੀਤੀ ਮਧਮਾਤਾ
ਪੜ੍ਹ ਪੜ੍ਹ ਪੰਡਿਤ ਮੁੱਲਾਂ ਹਾਰੇ ਕਿਸੇ ਨਾ ਭੇਦ ਪਛਾਤਾ।
ਜ਼ਰੀ ਬਾਫਦੀ ਕਦਰ ਕੀ ਜਾਣੇ ਛੱਟ ਓਨਾਂ ਜਤ ਕਾਤਾ।
ਬੁਲ੍ਹਾ ਸ਼ਹੁ ਦੀ ਮਜਲਸ ਬਹਿ ਕੇ ਹੋ ਗਿਆ ਗੁੰਗਾ ਬਾਤਾ।
ਨੀ ਮੈਂ ਹੁਣ ਸੁਣਿਆ ਇਸ਼ਕ ਸ਼ਰ੍ਹਾ ਕੀ ਨਾਤਾ।

## 141.

ਨੀ ਕੁਟੀਚਲ ਮੇਰਾ ਨਾਂ।
ਮੁੱਲਾਂ ਮੈਨੂੰ ਸਬਕ ਪੜ੍ਹਾਇਆ, ਅਲਫ਼ੋਂ ਅੱਗੇ ਕੁਝ ਨਾ ਆਇਆ।
ਉਸ ਦੀਆਂ ਜੁੱਤੀਆਂ ਖਾਂਦੀ ਸਾਂ, ਨੀ ਕੁਟੀਚਲ ਮੇਰਾ ਨਾਂ।
ਕਿਵੇਂ ਕਿਵੇਂ ਦੋ ਅੱਖੀਆਂ ਲਾਈਆਂ, ਰਲ ਕੇ ਸਈਆਂ ਮਾਰਨ ਆਈਆਂ,
ਨਾਲੇ ਮਾਰੇ ਬਾਬਲ ਮਾਂ, ਨੀ ਕੁਟੀਚਲ ਮੇਰਾ ਨਾਂ।
ਸਾਹਵਰੇ ਸਾਨੂੰ ਵੜਨ ਨਾ ਦੇਂਦੇ, ਨਾਨਕ ਦਾਦਕ ਘਰੋਂ ਕਢੇਂਦੇ।
ਮੇਰਾ ਪੇਕੇ ਨਹੀਉਂ ਥਾਂ, ਨੀ ਕੁਟੀਚਲ ਮੇਰਾ ਨਾਂ।
ਪੜ੍ਹਨ ਸੇਤੀ ਸਭ ਮਾਰਨ ਆਹੀਂ, ਬਿਨ ਪੜ੍ਹਿਆਂ ਹੁਣ ਛੱਡਦਾ ਨਾਹੀਂ।
ਨੀ ਮੈਂ ਮੁੜ ਕੇ ਕਿੱਤ ਵਲ ਜਾਂ, ਨੀ ਕੁਟੀਚਲ ਮੇਰਾ ਨਾਂ।
ਬੁਲ੍ਹਾ ਸ਼ਹੁ ਕੀ ਲਾਈ ਮੈਨੂੰ, ਮਤ ਕੁਝ ਲੱਗੇ ਉਹ ਹੀ ਤੈਨੂੰ।
ਤਦ ਕਰੇਂਗਾ ਤੂੰ ਨਿਆਂ, ਨੀ ਕੁਟੀਚਲ ਮੇਰਾ ਨਾਂ।

## 142.

ਨੀ ਸਈਓ ਮੈਂ ਗਈ ਗਵਾਚੀ।
ਖੋਲ ਘੁੰਗਟ ਮੁੱਖ ਨਾਚੀ।
ਜਿਤ ਵੱਲ ਵੇਖਾਂ ਉੱਤ ਵੱਲ ਓਹੀ, ਕਸਮ ਓਸੇ ਦੀ ਹੋਰ ਨਾ ਕੋਈ,
ਫ਼ਹਿਵ ਮੁਅਉਮਰ ਫਿਰ ਗਈ ਧ੍ਰੋਹੀ, ਜਬ ਗੋਰ ਤੇਰੀ ਬਾਚੀ।
ਨੀ ਸਈਓ ਮੈਂ ਗਈ ਗਵਾਚੀ।
ਨਾਮ ਨਿਸ਼ਾਨ ਨਾ ਮੇਰਾ ਸਈਓ, ਜੋ ਆਖਾਂ ਤੁਸੀਂ ਚੁੱਪ ਕਰ ਰਹੀਓ,
ਇਹ ਗੱਲ ਮੂਲ ਕਿਸੇ ਨਾ ਕਹੀਓ, ਬੁਲ੍ਹਾ ਖ਼ੂਬ ਹਕੀਕਤ ਜਾਚੀ।
ਨੀ ਸਈਓ ਮੈਂ ਗਈ ਗਵਾਚੀ।
ਖੋਲ ਘੁੰਗਟ ਮੁਖ ਨਾਚੀ।

## ਪਾਠਾਂਤਰ ਨੰ. 142.

ਨੀ ਸਹੀਓ! ਮੈਂ ਗਈ ਗਵਾਤੀ
ਖੋਲ੍ਹ ਘੁੰਗਟ ਮੁਖ ਨਾਚੀ।
ਜਿਤ ਵਲ ਦੇਖਾਂ ਦਿਸਦਾ ਓਹੀ
ਕਸਮ ਉਸੇ ਦੀ ਹੋਰ ਨਾ ਕੋਈ

ਉਹੋ ਮੁਹਕਮ ਫਿਰ ਗਈ ਦੋਹੀ
ਜਬ ਗੁਰ ਪੱਤਰੀ ਵਾਚੀ।
ਨਾਮ ਨਿਸ਼ਾਨ ਨਾ ਮੇਰਾ ਸਹੀਓ!
ਜੇ ਆਖਾਂ ਤਾਂ ਚੁਪ ਕਰ ਰਹੀਓ
ਇਹ ਗੱਲ ਮੂਲ ਕਿਸੇ ਨਾ ਕਹੀਓ
ਬੁਲ੍ਹਾ ਖ਼ੂਬ ਹਕੀਕਤ ਜਾਚੀ।

143.

ਵਾਹ ਵਾਹ ਰਮਜ਼ ਸਜਣ ਦੀ ਹੋਰ।
ਆਸ਼ਕ ਬਿਨਾਂ ਨਾ ਸਮਝੇ ਕੋਰ।
ਕੋਠੇ ਤੇ ਚੜ੍ਹ ਦੇਵਾਂ ਹੋਕਾਂ, ਇਸ਼ਕ ਵਿਹਾਜਿਓ ਕੋਈ ਨਾ ਲੋਕਾ,
ਇਸ ਦਾ ਮੂਲ ਨਾ ਖਾਣਾ ਧੋਖਾ, ਜੰਗਲ ਬਸਤੀ ਮਿਲੇ ਨਾ ਠੋਰ।
ਵਾਹ ਵਾਹ ਰਮਜ਼ ਸੱਜਣ ਦੀ ਹੋਰ।
ਆਸ਼ਕ ਦੋਹੀਂ ਜਹਾਨੀਂ ਮੁੱਠੇ, ਨਾਜ਼ ਮਸ਼ੂਕਾਂ ਦੇ ਉਹ ਕੁੱਠੇ,
ਇਸ਼ਕ ਦਾ ਫੱਟਿਆ ਕੋਈ ਨਾ ਛੁੱਟੇ, ਕੀਤੋ ਸੂ ਬਾਂਦਾ ਫੱਟ ਫਲੋਰ।
ਵਾਹ ਵਾਹ ਰਮਜ਼ ਸੱਜਣ ਦੀ ਹੋਰ।
ਦੇ ਦੀਦਾਰ ਹੋਇਆ ਜਦ ਰਾਹੀ, ਅਚਨਚੇਤ ਗਈ ਗਲ ਫਾਹੀ,
ਡਾਢੀ ਕੀਤੀ ਲਾਪਰਵਾਹੀ, ਮੈਨੂੰ ਮਿਲ ਗਿਆ ਠੱਗ ਲਾਹੌਰ।
ਵਾਹ ਵਾਹ ਰਮਜ਼ ਸੱਜਣ ਦੀ ਹੋਰ।
ਸ਼ੀਰੀਂ ਹੈ ਬਿਰਹੋਂ ਦਾ ਖਾਣਾ, ਕੋਹ ਚੋਟੀ ਫਰਹਾਦ ਨਿਮਾਣਾ,
ਯੂਸਫ ਮਿਸਰ ਬਜ਼ਾਰ ਵਿਕਾਣਾ, ਉਸ ਨੂੰ ਨਾਹੀਂ ਵੇਖਣ ਕੋਰ।
ਵਾਹ ਵਾਹ ਰਮਜ਼ ਸੱਜਣ ਦੀ ਹੋਰ।
ਲੈਲਾਂ ਮਜਨੂੰ ਦੋਵੇਂ ਬਰਦੇ, ਸੋਹਣੀ ਡੁੱਬੀ ਵਿਚ ਬਹਿਰ ਦੇ,
ਹੀਰ ਵੰਞਾਏ ਸੱਭੇ ਘਰ ਦੇ , ਇਸ ਦੀ ਖਿੱਚੀ ਮਾਹੀ ਡੋਰ।
ਵਾਹ ਵਾਹ ਰਮਜ਼ ਸੱਜਣ ਦੀ ਹੋਰ।
ਆਸ਼ਕ ਫਿਰਦੇ ਚੁੱਪ ਚੁਪਾਤੇ, ਜੈਸੇ ਮਸਤ ਸਦਾ ਮਧ ਮਾਤੇ,
ਦਾਮ ਜ਼ੁਲਫ਼ ਦੇ ਅੰਦਰ ਫਾਥੇ, ਓਥੇ ਚੱਲੇ ਵੱਸ ਨਾ ਜ਼ੋਰ।
ਵਾਹ ਵਾਹ ਰਮਜ਼ ਸੱਜਣ ਦੀ ਹੋਰ।
ਜੇ ਉਹ ਆਣ ਮਿਲੇ ਦਿਲਜਾਨੀ, ਉਸ ਤੋਂ ਜਾਨ ਕਰਾਂ ਕੁਰਬਾਨੀ,
ਸੂਰਤ ਦੇ ਵਿਚ ਯੂਸਫ਼ ਸਾਨੀ, ਆਲਮ ਦੇ ਵਿਚ ਜਿਸ ਦਾ ਸ਼ੋਰ।
ਵਾਹ ਵਾਹ ਰਮਜ਼ ਸੱਜਣ ਦੀ ਹੋਰ।
ਬੁਲ੍ਹਾ ਸ਼ਹੁ ਕੋਈ ਨਾ ਵੇਖੇ, ਜੋ ਵੇਖੇ ਸੋ ਕਿਸੇ ਨਾ ਲੇਖੇ,
ਉਸ ਦਾ ਰੰਗ ਨਾ ਰੂਪ ਨਾ ਰੇਖੇ, ਉਹ ਈ ਹੋਵੇ ਹੋ ਕੇ ਚੋਰ।
ਵਾਹ ਵਾਹ ਰਮਜ਼ ਸੱਜਣ ਦੀ ਹੋਰ।
ਆਸ਼ਕ ਬਿਨਾਂ ਨਾ ਸਮਝੇ ਕੋਰ।

## 144.

ਵਾਹ ਸੋਹਣਿਆਂ ਤੇਰੀ ਚਾਲ ਅਜਾਇਬ ਲਟਕਾਂ ਨਾਲ ਚਲੇਂਦੇ ਓ।
ਆਪੇ ਜ਼ਾਹਿਰ ਆਪੇ ਬਾਤਨ ਆਪੇ ਲੁਕ ਲੁਕ ਬਹਿੰਦੇ ਓ।
ਆਪੇਂ ਮੁੱਲਾਂ ਆਪੇ ਕਾਜ਼ੀ ਆਪੇ ਇਲਮ ਪੜ੍ਹੇਂਦੇ ਓ।
ਵਾਹ ਸੋਹਣਿਆਂ ਤੇਰੀ ਚਾਲ ਅਜਾਇਬ ਲਟਕਾਂ ਨਾਲ ਚਲੇਂਦੇ ਓ।
ਘੱਤ ਜ਼ੁੰਨਾਰ ਕੁਫਰ ਦਾ ਗਲ ਵਿਚ ਬੁੱਤ ਖਾਨੇ ਵੜ ਬਹਿੰਦੇ ਓ।
ਲੌਲਾਕ ਲਮਾ ਅਫ਼ਲਾਕ ਵਿਚਾਰੋ ਆਪੇ ਧੁੰਮ ਮਚੇਂਦੇ ਓ।
ਵਾਹ ਸੋਹਣਿਆਂ ਤੇਰੀ ਚਾਲ ਅਜਾਇਬ ਲਟਕਾਂ ਨਾਲ ਚਲੇਂਦੇ ਓ।
ਜ਼ਾਤ ਤੋਂ ਹੈ ਅਸ਼ਰਾਫ਼ ਰੰਝੇਟਾ ਲਾਈਆਂ ਦੀ ਲਾਜ ਰਖੇਂਦੇ ਓ।
ਬੁਲ੍ਹਾ ਸ਼ਹੁ ਅਨਾਇਤ ਮੈਨੂੰ ਪਲ ਪਲ ਦਰਸ਼ਨ ਦੇਂਦੇ ਓ।
ਵਾਹ ਸੋਹਣਿਆਂ ਤੇਰੀ ਚਾਲ ਅਜਾਇਬ ਲਟਕਾਂ ਨਾਲ ਚਲੇਂਦੇ ਓ।

## 145.

ਵਾਹ ਵਾਹ ਛਿੰਝ ਪਈ ਦਰਬਾਰ।
ਖਲਕ ਤਮਾਸ਼ੇ ਆਈ ਯਾਰ।
ਅਸਾਂ ਅੱਜ ਕੀ ਕੀਤਾ ਤੇ ਕੱਲ੍ਹ ਕੀ ਕਰਨਾ ਭੱਠ ਅਸਾਡਾ ਆਇਆ,
ਐਸੀ ਵਾਹ ਕਿਆਰੀ ਬੀਜੀ ਚਿੜੀਆਂ ਖੇਤ ਵੰਜਾਇਆ,
ਜਿਹੜੇ ਮਗਰ ਪਿਆਦੇ ਲੱਗੇ ਉੱਠ ਚੱਲੇ ਪਹੁਤੇ ਤਾਰ।
ਵਾਹ ਵਾਹ ਛਿੰਝ ਪਈ ਦਰਬਾਰ।
ਇਕ ਉਲ੍ਹਾਮਾ ਸਈਆਂ ਦਾ ਹੈ ਦੂਜਾ ਹੈ ਸੰਸਾਰ।
ਨੰਗ ਨਾਮੂਸ ਏਥੋਂ ਦੇ ਏਥੇ ਲਾਹ ਪਗੜੀ ਭੋਇੰ ਮਾਰ।
ਨਾਮ ਸਾਈਂ ਦੇ ਕੰਡੇ ਲਵਾਏ ਖਿਲ ਪਈ ਗੁਲਜ਼ਾਰ।
ਵਾਹ ਵਾਹ ਛਿੰਝ ਪਈ ਦਰਬਾਰ।
ਨੱਢਾ ਗਿਰਦਾ ਬੁੱਢਾ ਗਿਰਦਾ ਆਪੋ ਆਪਣੀ ਵਾਰੀ,
ਕੀ ਬੀਵੀ ਕੀ ਬਾਂਦੀ ਲੌਂਡੀ ਕੀ ਧੋਬਣ ਭਠਿਆਰੀ,
ਅਮਲਾਂ ਸੇਤੀ ਹੋਣ ਨਿਬੇੜੇ ਨਬੀ ਲੰਘਾਵੇ ਪਾਰ।
ਵਾਹ ਵਾਹ ਛਿੰਝ ਪਈ ਦਰਬਾਰ।
ਬੁਲ੍ਹਾ ਸ਼ਹੁ ਨੂੰ ਵੇਖਣ ਜਾਵੇ ਆਪਣਾ ਬਹਾਨਾ ਕਰਦਾ,
ਗੂਣੋ ਗੂਣੀ ਭਾਂਡੇ ਘੜ ਕੇ ਠੀਕਰੀਆਂ ਕਰ ਧਰਦਾ,
ਇਹ ਤਮਾਸ਼ਾ ਵੇਖ ਕੇ ਚਲ ਅੱਗਲਾ ਵੇਖ ਬਜ਼ਾਰ।
ਵਾਹ ਵਾਹ ਛਿੰਝ ਪਈ ਦਰਬਾਰ।
ਖਲਕ ਤਮਾਸ਼ੇ ਆਈ ਯਾਰ।

## 146.

ਵੱਤ ਨਾ ਕਰਸਾਂ ਮਾਣ ਰੰਝੇਟੇ ਯਾਰ ਦਾ ਵੇ ਅੜਿਆ।

ਜਾਨ ਕਰਾਂ ਕੁਰਬਾਨ ਭੇਤ ਨਾ ਦੱਸਨਾਏਂ,
ਢੂੰਡਾਂ ਤਕੀਏ ਦੁਆਰ ਤੈਨੂੰ ਉੱਠ ਨੱਸਨਾਏਂ,
ਰਲ ਮਿਲ ਸਈਆਂ ਪੁੱਛਣ ਗਈਆਂ,
ਹੋਇਆ ਵਕਤ ਭੰਡਾਰ ਦਾ ਵੇ ਅੜਿਆ।

ਵੱਤ ਨਾ ਕਰਸਾਂ ਮਾਣ ਰੰਝੇਟੇ ਯਾਰ ਦਾ ਵੇ ਅੜਿਆ।

ਇਸ਼ਕ ਅੱਲਾਹ ਦੀ ਜ਼ਾਤ ਲੋਕਾਂ ਦਾ ਮਿਹਣਾ,
ਕਿਹਨੂੰ ਕਰਾਂ ਪੁਕਾਰ ਕਿਸੇ ਨਹੀਂ ਰਹਿਣਾ,
ਓਸੇ ਦੀ ਗੱਲ ਉਹੋ ਜਾਣੇ,
ਕੌਣ ਕੋਈ ਮਾਰਦਾ ਵੇ ਅੜਿਆ।

ਵੱਤ ਨਾ ਕਰਸਾਂ ਮਾਣ ਰੰਝੇਟੇ ਯਾਰ ਦਾ ਵੇ ਅੜਿਆ।

ਅੱਜ ਅਜੋਕੜੀ ਰਾਤ ਮੇਰੇ ਘਰ ਵੱਸ ਖਾਂ ਵੇ ਅੜਿਆ,
ਦਿਲ ਦੀਆਂ ਘੁੰਢੀਆਂ ਖੋਲ ਅਸਾਂ ਨਾਲ ਹੱਸ ਖਾਂ ਵੇ ਅੜਿਆ,
ਜਦ ਕੀਤੇ ਕੌਲ ਕਰਾਰ ਕੀ ਇਤਬਾਰ,
ਸੋਹਣੇ ਯਾਰ ਦਾ ਵੇ ਅੜਿਆ।

ਵੱਤ ਨਾ ਕਰਸਾਂ ਮਾਣ ਰੰਝੇਟੇ ਯਾਰ ਦਾ ਵੇ ਅੜਿਆ।

ਇਹ ਕਰਦੀਆਂ ਖੁਦੀ ਹੰਕਾਰ ਉਹਨਾਂ ਨੂੰ ਤਾਰਨੈਂ ਵੇ ਅੜਿਆ,
ਇਕ ਰਹਿੰਦੀਆਂ ਨਿੱਤ ਖੁਆਰ ਸੜੀਆਂ ਨੂੰ ਸਾੜਨੈ ਵੇ ਅੜਿਆ,
ਮੈਂਡੇ ਸੋਹਣੇ ਯਾਰ ਦਾ ਕੀ ਇਤਬਾਰ,
ਤੇਰੇ ਪਿਆਰ ਦਾ ਵੇ ਅੜਿਆ!

ਵੱਤ ਨਾ ਕਰਸਾਂ ਮਾਣ ਰੰਝੇਟੇ ਯਾਰ ਦਾ ਵੇ ਅੜਿਆ।

ਚਿੱਕੜ ਭਰੀਆਂ ਨਾਲ ਉੱਠ ਝੁੰਬਰ ਘੱਤਨਾ ਏਂ ਵੇ ਅੜਿਆ,
ਮੈਂ ਲਾਇਆ ਹਾਰ ਸ਼ਿੰਗਾਰ ਮੈਥੋਂ ਉੱਠ ਨੱਸਨਾ ਏਂ ਵੇ ਅੜਿਆ,
ਬੁਲ੍ਹਾ ਸ਼ਹੁ ਘਰ ਆਇਆ ਪਿਆਰਾ।
ਹੋਇਆ ਵਕਤ ਦੀਦਾਰ ਵੇ ਅੜਿਆ।

ਵੱਤ ਨਾ ਕਰਸਾਂ ਮਾਣ ਰੰਝੇਟੇ ਯਾਰ ਦਾ ਵੇ ਅੜਿਆ।

## ਪਾਠਾਂਤਰ ਨੰ. 146.

ਵਤ ਨਾ ਕਰਸਾਂ ਮਾਣ ਰੰਝੇਟੇ ਯਾਰ ਦਾ ਵੇ ਅੜਿਆ।
ਇਸ਼ਕ ਅੱਲ੍ਹਾ ਦੀ ਜ਼ਾਤ ਲੋਕਾਂ ਦਾ ਮਿਹਣਾ
ਕਿਉਂ ਕਰਾ ਕਰਾਂ ਪੁਕਾਰ ਕਿਸੇ ਨਹੀਂ ਰਹਿਣਾ
ਅੱਗੇ ਦੀ ਗੱਲਿ ਓਹਾ ਜਾਣੇ ਕੌਣ ਦਮ ਮਾਰਦਾ ਵੇ ਅੜਿਆ।
ਅਜ ਅਜੋਕੜੀ ਰਾਤ ਮੇਰੇ ਘਰ ਵੱਸ ਖਾਂ
ਦਿਲ ਦੀਆਂ ਘੁੰਡੀਆਂ ਖੋਲ੍ਹ ਅਸਾਂ ਨਾਲ ਹੱਸ ਖਾਂ।
ਦਿਲਬਰ ਯਾਰ ਕਰਾਰ ਕੀਤੋਈ ਕੀ ਇਤਬਾਰ ਵੇ ਅੜਿਆ।
ਜਾਨ ਕਰਾਂ ਕੁਰਬਾਨ ਭੇਤ ਨਾ ਦੱਸਨਾਂ ਏਂ।

ਢੂੰਡਾਂ ਤਕੀਏ ਦਾਇਰੇ ਉੱਠਿ ਉੱਠਿ ਨੱਸਨਾ ਏਂ।
ਰਲ ਮਿਲ ਸਈਆਂ ਪੁੱਛਦੀਆਂ ਹੋਯਾ ਵਕਤ ਭੰਡਾਰ ਵੇ ਅੜਿਆ।
ਹਿਕ ਕਰਦੀਆਂ ਖ਼ੁਦੀ ਹੰਕਾਰ ਉਨ੍ਹਾਂ ਥੀਂ ਤਾਰਨਾ ਏਂ
ਹਿਕ ਪਿੱਛੇ ਫਿਰਨ ਖੁਆਰ, ਸੜਿਆਂ ਨੂੰ ਸਾੜਨਾ ਏਂ
ਮੈਂਡੇ ਯਾਰ ਕੀ ਇਤਬਾਰ ਤੇਰੇ ਪਿਆਰ ਦਾ ਵੇ ਅੜਿਆ।
ਚਿੱਕੜ-ਭਰੀਆਂ ਨਾਲ ਤੂੰ ਝੁੰਮਰ ਘੱਤਨਾ ਏਂ
ਲਾਇਆ ਹਾਰ ਸ਼ਿੰਗਾਰ, ਮੈਥੀਂ ਉੱਠਿ ਨੱਸਨਾ ਏਂ
ਬੁਲ੍ਹਾ ਸ਼ਹੁ ਘਰਿ ਆਉ ਹੋਇਆ ਵਕਤ ਦੀਦਾਰ ਦਾ ਵੇ ਅੜਿਆ।

## 147.

ਵਲ ਪਰਦੇ ਵਿਚ ਪਾਇਆ ਯਾਰ ਆਪੇ ਮੇਲ ਮਿਲਾਇਆ ਏ।
ਹੁਣ ਮੈਂ ਮੋਈ ਨੀ ਮੇਰੀਏ ਮਾਂ, ਮੇਰੀ ਪੂਣੀ ਲੈ ਗਿਆ ਕਾਂ,
ਪਿੱਛੋਂ ਡੌਂ ਡੌਂ ਕਰਦੀ ਜਾਂ, ਜਿਸ ਮੇਰਾ ਵਤਨ ਛੁਡਾਯਾ ਹੇ।
ਵਲ ਪਰਦੇ ਵਿਚ ਪਾਇਆ ਯਾਰ ਆਪੇ ਮੇਲ ਮਿਲਾਇਆ ਏ।
ਕਾਂਵਾਂ ਪੂਣੀ ਦਈਂ ਪੀਆ ਦੇ ਨਾਂ, ਤੇਰੀਆਂ ਮਿੰਨਤਾਂ ਕਰਦੀ ਹਾਂ,
ਜ਼ਰਬਾਂ ਤੇਰੀਆਂ ਜਰਨੀ ਹਾਂ, ਜਿਸ ਮੈਨੂੰ ਮੂਰ ਕਰਾਇਆ ਏ।
ਵਲ ਪਰਦੇ ਵਿਚ ਪਾਇਆ ਯਾਰ ਆਪੇ ਮੇਲ ਮਿਲਾਇਆ ਏ।
ਹੁਣ ਮੈਨੂੰ ਭਲਾ ਨਾ ਲੱਗਦਾ ਸ਼ੋਰ, ਮੈਂ ਘਰ ਖਿੜਿਆ ਸ਼ਗੂਫ਼ਾ ਹੋਰ,
ਬੇ ਨਾ ਤੇ ਨਾ ਸੇ ਨਾ ਹੋਰ, ਇੱਕੇ ਅਲਫ਼ ਪੜ੍ਹਾਇਆ ਏ।
ਵਲ ਪਰਦੇ ਵਿਚ ਪਾਇਆ ਯਾਰ ਆਪੇ ਮੇਲ ਮਿਲਾਇਆ ਏ।
ਹੁਣ ਮੈਨੂੰ ਮਜਨੂੰ ਆਖੋ ਨਾ, ਦਿਨ ਦਿਨ ਲੇਲਾਂ ਹੁੰਦਾ ਜਾਂ,
ਡੇਰਾ ਯਾਰ ਬਣਾਏ ਤਾਂ, ਇਹ ਤਨ ਬੰਗਲਾ ਬਣਾਇਆ ਏ।
ਵਲ ਪਰਦੇ ਵਿਚ ਪਾਇਆ ਯਾਰ ਆਪੇ ਮੇਲ ਮਿਲਾਇਆ ਏ।
ਬੁਲ੍ਹਾ ਅਨਾਇਤ ਕਰੇ ਹਜ਼ਾਰ, ਇਹੋ ਕੌਲ ਇਹੋ ਤਕਰਾਰ,
ਵਲ ਪਰਦੇ ਵਿਚ ਪਾਇਆ ਯਾਰ, ਆਪੇ ਮੇਲ ਮਿਲਾਇਆ ਏ।
ਵਲ ਪਰਦੇ ਵਿਚ ਆਇਆ ਯਾਰ, ਆਪੇ ਮੇਲ ਮਿਲਾਇਆ ਏ।

## 148.

ਵੇਖੋ ਨੀ ਕੀ ਕਰ ਗਿਆ ਮਾਹੀ।
ਲੈ ਦੇ ਕੇ ਦਿਲ ਹੋ ਗਿਆ ਰਾਹੀ।
ਅੰਮਾਂ ਝਿੜਕੇ ਬਾਬਲ ਮਾਰੇ, ਤਾਅਨੇ ਦੇਂਦੇ ਵੀਰ ਪਿਆਰੇ,
ਮੈਂ ਜੇਹੀ ਬੁਰੀ ਬੁਰਿਆਰ ਵੇ ਲੋਕਾ, ਮੈਨੂੰ ਦੇਵੋ ਓਤੇ ਵੱਲ ਤ੍ਰਾਹੀ।
ਵੇਖੋ ਨੀ ਕੀ ਕਰ ਗਿਆ ਮਾਹੀ।
ਆ ਬੂਹੇ ਤੇ ਨਾਦ ਵਜਾਇਆ, ਅਕਲ ਫਿਕਰ ਸਭ ਚਾ ਗਵਾਯਾ,
ਅੱਲਾ ਦੀ ਸਹੁੰ ਅੱਲ੍ਹਾ ਜਾਣੇ, ਹੱਸਦਿਆਂ ਗਲ ਵਿਚ ਪੈ ਗਈ ਫਾਹੀ।
ਵੇਖੋ ਨੀ ਕੀ ਕਰ ਗਿਆ ਮਾਹੀ।

ਰਹੁ ਇਸ਼ਕਾ ਕੀ ਕਰੇਂ ਅਖਾੜੇ, ਸ਼ਾਹ ਮਨਸੂਰ ਸੂਲੀ ਤੇ ਚਾੜ੍ਹੇਂ,
ਆਣ ਬਣੀ ਜਦ ਨਾਲ ਅਸਾਡੇ, ਬੁਲ੍ਹੇ ਮੂੰਹ ਤੋਂ ਲੋਈ ਲਾਹੀ।
ਵੇਖੋ ਨੀ ਕੀ ਕਰ ਗਿਆ ਮਾਹੀ।
ਲੈ ਦੇ ਕੇ ਦਿਲ ਹੋ ਗਿਆ ਰਾਹੀ।

## 149.

ਵੇਖੋ ਨੀ ਸ਼ਹੁ ਅਨਾਇਤ ਸਾਈਂ।
ਮੈਂ ਨਾਲ ਕਰਦਾ ਕਿਵੇਂ ਅਦਾਈਂ।
ਕਦੀ ਆਵੇ ਕਦੀ ਆਵੇ ਨਾਹੀਂ, ਤਿਉਂ ਤਿਉਂ ਮੈਨੂੰ ਭੜਕਣ ਭਾਹੀਂ।
ਨਾਮ ਅੱਲਾ ਪੈਗ਼ਾਮ ਸੁਣਾਈਂ, ਮੁੱਖ ਵੇਖਣ ਨੂੰ ਨਾ ਤਰਸਾਈਂ।
ਵੇਖੋ ਨੀ ਸ਼ਾਹ ਅਨਾਇਤ ਸਾਈਂ।
ਬੁਲ੍ਹਾ ਸ਼ਹੁ ਕੇਹੀ ਲਾਈ ਮੈਨੂੰ, ਰਾਤ ਹਨ੍ਹੇਰ ਉੱਠ ਟੁਰਦੀ ਨੈ ਨੂੰ,
ਜਿਸ ਓਹਝਰ ਤੋਂ ਸਭ ਕੋਈ ਡਰਦਾ, ਸੋ ਮੈਂ ਢੂੰਡਾਂ ਚਾਈਂ ਚਾਈਂ।
ਵੇਖੋ ਨੀ ਸ਼ਹੁ ਅਨਾਇਤ ਸਾਈਂ।
ਮੈਂ ਨਾਲ ਕਰਦਾ ਕਿਵੇਂ ਅਦਾਈਂ।

## 150.

ਵੇਖੋ ਨੀ ਪਿਆਰਾ ਮੈਨੂੰ ਸੁਫਨੇ ਮੇਂ ਛਲ ਗਿਆ।
ਮੈਂ ਸੋਈ ਹੋਈ ਮੁੱਠੀ ਆਂ, ਮੈਂ ਵਾਂਗ ਜ਼ੁਲੈਖ਼ਾਂ ਕੁੱਠੀ ਆਂ,
ਚਾ ਇਸ਼ਕ ਨੇ ਮੈਂ ਫੱਟੀ ਆਂ, ਮੇਰਾ ਬੰਦ ਬੰਦ ਹਿੱਲ ਗਿਆ।
ਵੇਖੋ ਨੀ ਪਿਆਰਾ ਮੈਨੂੰ ਸੁਫਨੇ ਮੇਂ ਛਲ ਗਿਆ।
ਮੈਂ ਸਿਆਣੀਆਂ ਸਭ ਬੁਲਾਈਆਂ, ਮੈਂ ਔਸੀਆਂ ਸਭ ਪਵਾਈਆਂ,
ਜਵਾਬ ਦਿੱਤਾ ਨਜੂਮੀਆਂ, ਮੇਰੀ ਨੈਣੀਂ ਨੀਰ ਉੱਛਲ ਗਿਆ।
ਵੇਖੋ ਨੀ ਪਿਆਰਾ ਮੈਨੂੰ ਸੁਫਨੇ ਮੇਂ ਛਲ ਗਿਆ।
ਨੇੜੇ ਕਿਉਂ ਨਹੀਂ ਆਈਦਾ, ਸਾਨੂੰ ਦੂਰੋਂ ਨਹੀਂ ਦਿਖਲਾਈਦਾ,
ਨੱਜ਼ਾਰੇ ਤੋਂ ਡਰਾਈਦਾ, ਕੋਹ ਤੂਰ ਪਹਾੜ ਜਲ ਗਿਆ।
ਵੇਖੋ ਨੀ ਪਿਆਰਾ ਮੈਨੂੰ ਸੁਫਨੇ ਮੇਂ ਛਲ ਗਿਆ।
ਪੀਆ ਨੇ ਨੈਣ ਬਾਣ ਲਾ ਕੇ, ਬਿਰਹੋਂ ਸੂੰ ਚਹਿਚਿਹਾ ਕੇ,
ਫਰਹਾਦ ਕੋਹ ਕਟਾ ਕੇ, ਸ਼ੀਰੀਂ ਸੋਂ ਰਲ ਗਿਆ।
ਵੇਖੋ ਨੀ ਪਿਆਰਾ ਮੈਨੂੰ ਸੁਫਨੇ ਮੇਂ ਛਲ ਗਿਆ।
ਬੁਲ੍ਹਾ ਆਪ ਤੋਂ ਲਭਾਈਦਾ, ਸ਼ਹੁ ਅਨਾਇਤ ਹੈ ਪਾਈਦਾ,
ਨੇੜੇ ਹੀ ਪਛੋਤਾਈਦਾ, ਬੁਲ੍ਹਾ ਅੱਜ ਸ਼ਹੁ ਮਿਲ ਗਿਆ।
ਵੇਖੋ ਨੀ ਪਿਆਰਾ ਮੈਨੂੰ ਸੁਫਨੇ ਮੇਂ ਛਲ ਗਿਆ।

## 151.

ਹੱਥੀ ਢਿਲਕ ਗਈ ਮੇਰੇ ਚਰਖੇ ਦੀ ਹੁਣ ਮੈਥੋਂ ਕੱਤਿਆ ਨਾ ਜਾਵੇ।

ਹੁਣ ਦਿਨ ਚੜ੍ਹਿਆ ਕਦ ਹੋਵੇ ਮੈਨੂੰ ਪਿਆਰਾ ਮੂੰਹ ਦਿਖਲਾਵੇ।
ਤਕਲੇ ਨੂੰ ਵੱਲ ਪੈ ਪੈ ਜਾਂਦੇ ਕੌਣ ਲੁਹਾਰ ਲਿਆਵੇ!
ਹੱਥੀ ਢਿਲਕ ਗਈ ਮੇਰੇ ਚਰਖੇ ਦੀ ਹੁਣ ਮੈਥੋਂ ਕੱਤਿਆ ਨਾ ਜਾਵੇ।
ਤੱਕਲਿਉਂ ਵੱਲ ਕੱਢ ਲੁਹਾਰਾ ਤੰਦ ਚਲੇਂਦਾ ਨਾਹੀਂ,
ਘੜੀ ਘੜੀ ਇਹ ਝੋਲੇ ਖਾਂਦਾ ਛੱਲੀ ਕਿਤ ਬਿਧ ਲਾਹਵੇ।
ਹੱਥੀ ਢਿਲਕ ਗਈ ਮੇਰੇ ਚਰਖੇ ਦੀ ਹੁਣ ਮੈਥੋਂ ਕੱਤਿਆ ਨਾ ਜਾਵੇ।
ਪਲੀਤਾ ਨਹੀਂ ਜੋ ਬੀੜੀ ਬੰਨ੍ਹਾਂ ਬਾਇੜ ਹੱਥ ਨਾ ਆਵੇ।
ਚਮੜਿਆਂ ਨੂੰ ਚੋਪੜ ਨਾਹੀਂ ਮਾਲ੍ਹ ਪਈ ਬੜਲਾਵੇ।
ਹੱਥੀ ਢਿਲਕ ਗਈ ਮੇਰੇ ਚਰਖੇ ਦੀ ਹੁਣ ਮੈਥੋਂ ਕੱਤਿਆ ਨਾ ਜਾਵੇ।
ਤ੍ਰਿੰਞਣ ਕੱਤਣ ਸੱਦਣ ਸਈਆਂ ਬਿਰਹੋਂ ਢੋਲ ਬਜਾਵੇ।
ਤੀਲੀ ਨਹੀਂ ਜੋ ਪੂਣੀਆਂ ਵੱਟਾਂ ਵੱਛਾ ਗੋਹੜੇ ਖਾਵੇ।
ਹੱਥੀ ਢਿਲਕ ਗਈ ਮੇਰੇ ਚਰਖੇ ਦੀ ਹੁਣ ਮੈਥੋਂ ਕੱਤਿਆ ਨਾ ਜਾਵੇ।
ਮਾਹੀ ਛਿੜ ਗਿਆ ਨਾਲ ਮਹੀਂ ਦੇ ਹੁਣ ਕੱਤਣ ਕਿਸ ਨੂੰ ਭਾਵੇ।
ਜਿੱਤ ਵੱਲ ਯਾਰ ਉਤੇ ਵਲ ਅੱਖੀਆਂ ਮੇਰਾ ਦਿਲ ਬੇਲੇ ਵੱਲ ਧਾਵੇ।
ਹੱਥੀ ਢਿਲਕ ਗਈ ਮੇਰੇ ਚਰਖੇ ਦੀ ਹੁਣ ਮੈਥੋਂ ਕੱਤਿਆ ਨਾ ਜਾਵੇ।
ਅਰਜ਼ ਏਹੋ ਮੈਨੂੰ ਆਣ ਮਿਲੇ ਹੁਣ ਕੌਣ ਵਸੀਲਾ ਜਾਵੇ।
ਸੈ ਮਣਾਂ ਦਾ ਕੱਤ ਲਿਆ ਬੁਲ੍ਹਾ ਸ਼ਹੁ ਮੈਨੂੰ ਗਲ ਲਾਵੇ।
ਹੱਥੀ ਢਿਲਕ ਗਈ ਮੇਰੇ ਚਰਖੇ ਦੀ ਹੁਣ ਮੈਥੋਂ ਕੱਤਿਆ ਨਾ ਜਾਵੇ।

## 152.

ਹੁਣ ਮੈਂ ਲਖਿਆ ਸੋਹਣਾ ਯਾਰ।
ਜਿਸ ਦੇ ਹੁਸਨ ਦਾ ਗਰਮ ਬਜ਼ਾਰ।
ਜਦ ਅਹਿਦ ਇਕ ਇਕੱਲਾ ਸੀ, ਨਾ ਜ਼ਾਹਰ ਕੋਈ ਤਜੱਲਾ ਸੀ,
ਨਾ ਰੱਬ ਰਸੂਲ ਨਾ ਅੱਲਾ ਸੀ, ਨਾ ਜੱਬਾਰ ਤੇ ਨਾ ਕਹਾਰ।
ਹੁਣ ਮੈਂ ਲਖਿਆ ਸੋਹਣਾ ਯਾਰ।
ਬੇਚੂਨ ਵ ਬੇਚਗੂਨਾ ਸੀ, ਬੇਸ਼ਬੀਯਾ ਬੇਨਮੂਨਾ ਸੀ।
ਨਾ ਕੋਈ ਰੰਗ ਨਾ ਨਮੂਨਾ ਸੀ, ਹੁਣ ਗੂਨਾਂ ਗੂਨ ਹਜ਼ਾਰ।
ਹੁਣ ਮੈਂ ਲਖਿਆ ਸੋਹਣਾ ਯਾਰ।
ਪਿਆਰਾ ਪਹਿਨ ਪੋਸ਼ਾਕਾਂ ਆਇਆ, ਆਦਮ ਆਪਣਾ ਨਾਮ ਧਰਾਇਆ,
ਅਹਿਦ ਤੇ ਬਣ ਅਹਿਮਦ ਆਇਆ, ਨਬੀਆਂ ਦਾ ਸਰਦਾਰ।
ਹੁਣ ਮੈਂ ਲਖਿਆ ਸੋਹਣਾ ਯਾਰ।
ਕੁਨ ਕਿਹਾ ਫਯੀਕੂਨ ਕਹਾਇਆ, ਬੇਚੂਨੀ ਸੇ ਚੂਨ ਬਣਾਇਆ,
ਅਹਦ ਦੇ ਵਿਚ ਮੀਮ ਰਲਾਇਆ, ਤਾਂ ਕੀਤਾ ਐਡ ਪਸਾਰ।
ਹੁਣ ਮੈਂ ਲਖਿਆ ਸੋਹਣਾ ਯਾਰ।
ਤਜੂੰ ਮਸੀਤ ਤਜੂੰ ਬੁੱਤਖਾਨਾ, ਬਰਕੀ ਰਹਾਂ ਰੇਜ਼ਾ ਜਾਨਾ,

ਭੁੱਲ ਗਿਆ ਵੁਜ਼ੂ ਨਮਾਜ਼ ਦੁਗਾਨਾ, ਤੈਂ ਪਰ ਜਾਨ ਕਰਾਂ ਬਲਿਹਾਰ।
ਹੁਣ ਮੈਂ ਲਖਿਆ ਸੋਹਣਾ ਯਾਰ।
ਪੀਰ ਪੈਗ਼ੰਬਰ ਇਸ ਦੇ ਬਰਦੇ, ਇਸ ਮਲਾਇਕ ਸਜਦੇ ਕਰਦੇ,
ਸਰ ਕਦਮਾਂ ਦੇ ਉੱਤੇ ਧਰਦੇ, ਸਭ ਤੋਂ ਵੱਡੀ ਉਹ ਸਰਕਾਰ।
ਹੁਣ ਮੈਂ ਲਖਿਆ ਸੋਹਣਾ ਯਾਰ।
ਜੋ ਕੋਈ ਉਸ ਨੂੰ ਲਖਿਆ ਚਾਹੇ, ਬਾਝ ਵਸੀਲੇ ਲਖਿਆ ਨਾ ਜਾਏ,
ਸ਼ਾਹ ਅਨਾਇਤ ਭੇਤ ਬਤਾਏ, ਤਾਂ ਖੁਲ੍ਹੇ ਸਭ ਇਸਰਾਰ।
ਹੁਣ ਮੈਂ ਲਖਿਆ ਸੋਹਣਾ ਯਾਰ।
ਜਿਸ ਦੇ ਹੁਸਨ ਦਾ ਗਰਮ ਬਜ਼ਾਰ।

## 153.

ਹਿੰਦੂ ਨਾਂ ਨਹੀਂ ਮੁਸਲਮਾਨ।
ਬਹੀਏ ਤ੍ਰਿੰਞਣ ਤਜ ਅਭਿਮਾਨ।
ਸੁੰਨੀ ਨਾਂ ਨਹੀਂ ਹਮ ਸ਼ਯੀਆ।
ਸੁਲ੍ਹਾ ਕੁੱਲ ਕਾ ਮਾਰਗ ਲੀਆ।
ਭੁੱਖੇ ਨਾਂ ਨਹੀਂ ਹਮ ਰੱਜੇ।
ਨੰਗੇ ਨਾਂ ਨਹੀਂ ਹਮ ਕੱਜੇ।
ਰੋਂਦੇ ਨਾਂ ਨਹੀਂ ਹਮ ਹੱਸਦੇ।
ਉਜੜੇ ਨਾਂ ਨਹੀਂ ਹਮ ਵੱਸਦੇ
ਪਾਪੀ ਨਾਂ ਸੁਧਰਮੀ ਨਾਂ।
ਪਾਪ ਪੁੰਨ ਕੀ ਰਾਹ ਨਾ ਜਾਣਾਂ।
ਬੁਲ੍ਹਾ ਸ਼ਹੁ ਜੋ ਹਰਿ ਚਿਤ ਲਾਗੇ।
ਹਿੰਦੂ ਤਰਕੁ ਦੂਜਨ ਤਿਆਗੇ।

## 154.

ਹੁਣ ਕਿਸ ਥੀਂ ਆਪ ਛੁਪਾਈਦਾ।
ਕਿਤੇ ਮੁੱਲਾਂ ਹੋ ਬੁਲੇਂਦੇ ਹੋ, ਕਿਤੇ ਸੁੰਨਤ ਫਰਜ਼ ਦਸੇਂਦੇ ਹੋ,
ਕਿਤੇ ਰਾਮ ਦੁਹਾਈ ਦੇਂਦੇ ਹੋ, ਕਿਤੇ ਮੱਥੇ ਤਿਲਕ ਲਗਾਈਦਾ।
ਹੁਣ ਕਿਸ ਥੀਂ ਆਪ ਛੁਪਾਈਦਾ।
ਮੈਂ ਮੇਰੀ ਹੈ ਕਿ ਤੇਰੀ ਹੈ, ਇਹ ਅੰਤ ਭਸਮ ਦੀ ਢੇਰੀ ਹੈ
ਇਹ ਢੇਰੀ ਪੀਆ ਨੇ ਘੇਰੀ ਹੈ, ਢੇਰੀ ਨੂੰ ਨਾਚ ਨਚਾਈਦਾ।
ਹੁਣ ਕਿਸ ਥੀਂ ਆਪ ਛੁਪਾਈਦਾ।
ਕਿਤੇ ਬੇਸਿਰ ਚੌੜਾਂ ਪਾਓਗੇ, ਕਿਤੇ ਜੋੜ ਇਨਸਾਨ ਹੰਢਾਓਗੇ
ਕਿਤੇ ਆਦਮ ਹੱਵਾ ਬਣ ਆਓਗੇ, ਕਦੀ ਮੈਥੋਂ ਵੀ ਭੁੱਲ ਜਾਈਦਾ।
ਹੁਣ ਕਿਸ ਥੀਂ ਆਪ ਛੁਪਾਈਦਾ।
ਬਾਹਰ ਜ਼ਾਹਰ ਡੇਰਾ ਪਾਇਓ? ਆਪੇ ਢੌਂ ਢੌਂ ਢੋਲ ਬਜਾਇਓ,

ਜਗ ਤੇ ਆਪਣਾ ਆਪ ਜਿਤਾਯੋ, ਫਿਰ ਅਬਦੁੱਲ ਦੇ ਘਰ ਧਾਈਦਾ।
ਹੁਣ ਕਿਸ ਥੀਂ ਆਪ ਛੁਪਾਈਦਾ।
ਜੋ ਭਾਲ ਤੁਸਾਡੀ ਕਰਦਾ ਹੈ, ਮੋਇਆਂ ਤੋਂ ਅੱਗੇ ਮਰਦਾ ਹੈ,
ਉਹ ਮੋਇਆਂ ਵੀ ਤੈਥੋਂ ਡਰਦਾ ਹੈ, ਮਤ ਮੋਇਆਂ ਨੂੰ ਮਾਰ ਕੁਹਾਈਦਾ।
ਹੁਣ ਕਿਸ ਥੀਂ ਆਪ ਛੁਪਾਈਦਾ।
ਬਿੰਦਰਾਬਨ ਮੇਂ ਗਊਆਂ ਚਰਾਵੇ, ਲੰਕਾ ਚੜ੍ਹ ਕੇ ਨਾਦ ਵਜਾਵੇ।
ਮੱਕੇ ਦਾ ਬਣ ਹਾਜੀ ਆਵੇ, ਵਾਹ ਵਾਹ ਰੰਗ ਵਟਾਈਦਾ।
ਹੁਣ ਕਿਸ ਥੀਂ ਆਪ ਛੁਪਾਈਦਾ।
ਮਨਸੂਰ ਤੁਸਾਂ ਤੇ ਆਇਆ ਏ, ਤੁਸਾਂ ਸੂਲੀ ਪਕੜ ਚੜ੍ਹਾਇਆ ਏ,
ਮੇਰਾ ਭਾਈ ਬਾਬਲ ਜਾਇਆ ਏ, ਦਿਓ ਖ਼ੂਨ ਬਹਾ ਮੇਰੇ ਭਾਈ ਦਾ।
ਹੁਣ ਕਿਸ ਥੀਂ ਆਪ ਛੁਪਾਈਦਾ।
ਤੁਸੀਂ ਸਭਨੀਂ ਭੇਸੀਂ ਥੀਂਦੇ ਹੋ, ਆਪੇ ਮਧ ਹੋ ਆਪੇ ਪੀਂਦੇ ਹੋ,
ਮੈਨੂੰ ਹਰ ਜਾ ਤੁਸੀਂ ਦਸੀਂਦੇ ਹੋ, ਆਪੇ ਆਪ ਕੋ ਆਪ ਚੁਕਾਈਦਾ।
ਹੁਣ ਕਿਸ ਥੀਂ ਆਪ ਛੁਪਾਈਦਾ।
ਹੁਣ ਪਾਸ ਤੁਸਾਡੇ ਵੱਸਾਂਗੀ, ਨਾ ਬੇਦਿਲ ਹੋ ਕੇ ਨੱਸਾਂਗੀ,
ਸਭ ਭੇਤ ਤੁਸਾਡੇ ਦੱਸਾਂਗੀ, ਕਿਉਂ ਮੈਨੂੰ ਅੰਗ ਨਾ ਲਾਈਦਾ?
ਹੁਣ ਕਿਸ ਥੀਂ ਆਪ ਛੁਪਾਈਦਾ।
ਵਾਹ ਜਿਸ ਪਰ ਕਰਮ ਅਵੇਹਾ ਹੈ, ਤਹਿਕੀਕ ਉਹ ਵੀ ਤੈਂ ਜੇਹਾ ਹੈ,
ਸੱਚ ਸਹੀ ਰਵਾਇਤ ਏਹਾ ਹੈ, ਤੇਰੀ ਨਜ਼ਰ ਮਿਹਰ ਤਰ ਜਾਈਦਾ।
ਹੁਣ ਕਿਸ ਥੀਂ ਆਪ ਛੁਪਾਈਦਾ।
ਵਿਚ ਭਾਂਬੜ ਬਾਗ ਲਵਾਈਦਾ, ਜਿਹੜਾ ਵਿਚੋਂ ਆਪ ਵਖਾਈਦਾ,
ਜਾਂ ਅਲਫ਼ੋਂ ਅਹਦ ਬਣਾਈਦਾ, ਤਾਂ ਬਾਤਨ ਕਿਆ ਬਤਲਾਈਦਾ।
ਹੁਣ ਕਿਸ ਥੀਂ ਆਪ ਛੁਪਾਈਦਾ।
ਬੇਲਾ ਅੱਲਾ ਵਾਲੀ ਮਾਲਕ ਹੋ, ਤੁਸੀਂ ਆਪੇ ਆਪਣੇ ਸਾਲਕ ਹੋ,
ਆਹੇ ਖ਼ਲਕਤ ਆਪੇ ਖ਼ਾਲਿਕ ਹੋ, ਆਪੇ ਅਮਰ ਮਅਰੂਫ਼ ਕਰਾਈਦਾ।
ਹੁਣ ਕਿਸ ਥੀਂ ਆਪ ਛੁਪਾਈਦਾ।
ਕਿਧਰੇ ਚੋਰ ਹੋ ਕਿਧਰੇ ਕਾਜ਼ੀ ਹੋ, ਕਿਤੇ ਮੰਬਰ ਤੇ ਬਹਿ ਵਾਅਜ਼ੀ ਹੋ,
ਕਿਤੇ ਤੇਗ਼ ਬਹਾਦਰ ਗ਼ਾਜ਼ੀ ਹੋ, ਆਪੇ ਆਪਣਾ ਕਟਕ ਚੜ੍ਹਾਈਦਾ।
ਹੁਣ ਕਿਸ ਥੀਂ ਆਪ ਛੁਪਾਈਦਾ।
ਆਪੇ ਯੂਸਫ਼ ਕੈਦ ਕਰਾਇਉ, ਯੂਨਸ ਮਛਲੀ ਤੋਂ ਨਿਗਲਾਇਉ,
ਸਾਬਰ ਕੀੜੇ ਘਤ ਬਹਾਇਉ, ਫੇਰ ਓਹਨਾਂ ਤਖ਼ਤ ਚੜ੍ਹਾਈਦਾ।
ਹੁਣ ਕਿਸ ਥੀਂ ਆਪ ਛੁਪਾਈਦਾ।
ਬੁਲ੍ਹਾ ਸ਼ਹੁ ਹੁਣ ਸਹੀ ਸਿੰਞਾਤੇ ਹੋ, ਹਰ ਸੂਰਤ ਨਾਲ ਪਛਾਤੇ ਹੋ,
ਕਿਤੇ ਆਤੇ ਹੋ ਕਿਤੇ ਜਾਤੇ ਹੋ, ਹੁਣ ਮੈਥੋਂ ਭੁੱਲ ਨਾ ਜਾਈਦਾ।
ਹੁਣ ਕਿਸ ਥੀਂ ਆਪ ਛੁਪਾਈਦਾ।

# ਪਾਠਾਂਤਰ ਨੰ. 154

ਕਹੂ ਕਿਸ ਥੀਂ ਆਪ ਛਿਪਾਈਦਾ।
ਕਹੂ ਕਿਸ ਥੀਂ ਆਪ ਛਿਪਾਈਦਾ।
ਕਹੂੰ ਮੁਲਾਂ ਹੋਇ ਬੁਲੇਂਦੇ ਹੋ।
ਕਹੂੰ ਰਾਮ ਦੁਹਾਈ ਦੇਂਦੇ ਹੋ।
ਕਹੂੰ ਸੁੰਨਤ ਮਜ਼ਬ ਦਸੇਂਦੇ ਹੋ
ਕਹੂੰ ਮਾਥੇ ਤਿਲਕ ਲਗਾਈਦਾ।
ਕਿਤੇ ਚੋਰ ਬਣੇ ਕਿਤੇ ਕਾਜ਼ੀ ਹੋ
ਕਿਤੇ ਮਿੰਬਰ ਤੇ ਬਹਿ ਵਾਅਜ਼ੀ ਹੋ
ਕਿਤੇ ਤੇਗ਼ ਬਹਾਦਰ ਗਾਜ਼ੀ ਹੋ
ਆਪ ਆਪਣਾ ਕਟਕ ਚੜ੍ਹਾਈਦਾ।
ਤੁਸੀਂ ਸਭਨੀਂ ਭੇਖੀਂ ਥੀਂਦੇ ਹੋ
ਆਪਿ ਮਦ ਹੋ ਆਪੇ ਪੀਂਦੇ ਹੋ
ਤੇ ਹਰ ਜਾ ਤੁਸੀਂ ਦਿਸੀਂਦੇ ਹੋ
ਆਪਿ ਆਪ ਕੂੰ ਆਪ ਲੁਕਾਈਦਾ।
ਜ਼ਾਹਰ ਬਾਤਨ ਡੇਰਾ ਪਾਇਓ
ਆਪੇ ਡੌਂ ਡੌਂ ਢੋਲ ਵਜਾਇਓ
ਜਗ ਤੇ ਆਪਣਾ ਆਪ ਜਤਾਇਓ।
ਫਿਰ ਅਬਦੁੱਲਾ ਦੇ ਘਰ ਧਾਈਦਾ।
ਮੈਂ ਮੇਰੀ ਹੈ ਕਿ ਤੇਰੀ ਹੈ
ਇਹ ਅੰਤ ਭਸਮ ਦੀ ਢੇਰੀ ਹੈ
ਇਹ ਢੇਰੀ ਪੀਆ ਕੇਰੀ ਹੈ
ਢੇਰੀ ਨੂੰ ਨਾਚ ਨਚਾਈਦਾ।
ਬਿੰਦਰਾਬਨ ਮੈਂ ਗਊਂ ਚਰਾਵੇਂ
ਲੰਕਾ ਚੜ੍ਹ ਕੇ ਨਾਦ ਵਜਾਵੇਂ
ਮੱਕੇ ਦਾ ਹਾਜੀ ਬਣ ਆਵੇਂ।
ਇਹ ਵਲਛਲ ਕਿਸ ਦਿਖਲਾਈਦਾ।
ਮਨਸੂਰ ਤੁਸਾਂ ਵੱਲ ਆਇਆ ਸੀ
ਸੋ ਸੂਲੀ ਪਕੜਿ ਚੜ੍ਹਾਇਆ ਸੀ
ਮੇਰਾ ਭਾਈ ਬਾਬਲ ਜਾਇਆ ਸੀ।
ਹੁਣ ਖ਼ੂੰਨ ਦਿਓ ਮਿਰੇ ਭਾਈ ਦਾ।
ਯੂਸਫ ਖੂਹੇ ਦੇ ਵਿਚ ਪਾਯੋ
ਯੂਨਸ ਮੱਛੀ ਥੀਂ ਨਿਗਲਾਯੋ
ਸਾਬਰ ਕਿਹੜੇ ਘਾਟ ਵਹਾਯੋ
ਫਿਰ ਉਸ ਨੂੰ ਤਖ਼ਤ ਚੜ੍ਹਾਈਦਾ।

ਕਹੁ ਕਿਸ ਥੀਂ ਆਪ ਛਿਪਾਈਦਾ
ਜੋ ਤਲਬ ਤੁਸਾਡੀ ਕਰਦਾ ਹੈ
ਸੋਮਰਨ ਕੀਂ ਅਗੇ ਮਰਦਾ ਹੈ
ਮੋਯਾ ਭੀ ਤੈਥੋਂ ਡਰਦਾ ਹੈ
ਫਿਰ ਮੁਯਾ ਨੂੰ ਮਾਰ ਕੁਹਾਈਦਾ।
ਵਾਹ ਜਿਸ ਪਰ ਕਰਮ ਇਵੇਹਾ ਹੈ
ਤਹਿਕੀਕ ਸੋ ਭੀ ਤੈਂ ਜੇਹਾ ਹੈ
ਸੱਚ ਸਹੀ ਰਵਾਇਤ ਏਹਾ ਹੈ
ਤੇਰੀ ਨਜ਼ਰ ਮਿਹਰ ਤਰ ਜਾਹੀਦਾ।
ਬੁਲ੍ਹਾ ਸ਼ਾਹ ਮੈਂ ਸਹੀ ਸਿਵਾਤੇ ਹੋ
ਹਰ ਸੂਰਤ ਨਾਲ ਪਛਾਤੇ ਹੋ
ਕਿਤੇ ਆਤੇ ਹੋ ਕਿਤੇ ਜਾਤੇ ਹੋ
ਹੁਣ ਮੈਂ ਥੀਂ ਭੁਲਿ ਨਾ ਜਾਈਦਾ।

## 155.

ਹੁਣ ਮੈਨੂੰ ਕੌਣ ਪਛਾਣੇ ਹੁਣ ਮੈਂ ਹੋ ਗਈ ਨੀ ਕੁਝ ਹੋਰ।
ਹਾਦੀ ਮੈਨੂੰ ਸਬਕ ਪੜ੍ਹਾਇਆ, ਓਥੇ ਗ਼ੈਰ ਨਾ ਆਇਆ ਜਾਇਆ,
ਮੁਤਲਕ ਜ਼ਾਤ ਜਮਾਲ ਵਿਖਾਇਆ, ਵਹਦਤ ਪਾਇਆ ਨੀ ਸ਼ੋਰ।
ਹੁਣ ਮੈਨੂੰ ਕੌਣ ਪਛਾਣੇ, ਹੁਣ ਮੈਂ ਹੋ ਗਈ ਨੀ ਕੁਝ ਹੋਰ।
ਅੱਵਲ ਹੋ ਕੇ ਲਾਮਕਾਨੀ, ਜਾਹਰ ਬਾਤਨ ਦਿਸਦਾ ਜਾਨੀ,
ਰਿਹਾ ਨਾ ਮੇਰਾ ਨਾਮ ਨਿਸ਼ਾਨੀ, ਮਿਟ ਗਿਆ ਝਗੜਾ ਸ਼ੋਰ।
ਹੁਣ ਮੈਨੂੰ ਕੌਣ ਪਛਾਣੇ ਹੁਣ ਮੈਂ ਹੋ ਗਈ ਨੀ ਕੁਝ ਹੋਰ।
ਪਿਆਰਾ ਆਪ ਜਮਾਲ ਵਿਖਾਲੇ, ਮਸਤ ਕਲੰਦਰ ਹੋਣ ਮਤਵਾਲੇ,
ਹੰਸਾਂ ਦੇ ਹੁਣ ਵੇਖ ਲੈ ਚਾਲੇ, ਬੁਲ੍ਹਾ ਕਾਂਗਾਂ ਦੀ ਹੁਣ ਗਈ ਟੋਰ।
ਹੁਣ ਮੈਂ ਕੌਣ ਪਛਾਣੇ ਹੁਣ ਮੈਂ ਹੋ ਗਈ ਨੀ ਕੁਝ ਹੋਰ।

## 156.

ਹੋਰੀ ਖੇਲੂੰਗੀ ਕਹਿ ਬਿਸਮਿਲਾਹ
ਨਾਮ ਨਬੀ ਕੀ ਰਤਨ ਚੜ੍ਹੀ ਬੂੰਦ ਪੜੀ ਅੱਲਾ ਅੱਲਾ।
ਰੰਗ ਰੰਗੀਲੀ ਓਹੀ ਖਿਲਾਵੇ ਜੋ ਸਿੱਖੀ ਹੋਵੇ ਫਨਾਫੀ ਅੱਲਾ।
ਹੋਰੀ ਖੇਲੂੰਗੀ ਕਹਿ ਬਿਸਮਿਲਾਹ।
ਅਲਸਤੋਬੇਰੱਬੇਕੁਮ ਪ੍ਰੀਤਮ ਬੋਲੋ ਸਭ ਸਖੀਆਂ ਨੇ ਘੁੰਗਟ ਖੋਲ,
ਕਾਲੂ ਬਲਾ ਹੀ ਯੂੰ ਕਰ ਬੋਲੇ ਲਾਇਲਾਹ ਇਲਾਇੱਲਾ।
ਹੋਰੀ ਖੇਲੂੰਗੀ ਕਹਿ ਬਿਸਮਿਲਾਹ।
ਨਾਹਨ ਅਕਰਬ ਕੀ ਬੰਸੀ ਬਜਾਈ ਮਨ ਅਰਫਾ ਨਫਸਾਹੂੰ ਕੀ ਕੂਕ ਸੁਣਾਈ,
ਫਸੁਮਾ ਵੱਜ਼ੁਉਲਾ ਕੀ ਧੂਮ ਮਚਾਈ ਵਿਚ ਦਰਬਾਰ ਰਸੂਲ ਅੱਲਾ।

ਹੋਰੀ ਖੇਲੂੰਗੀ ਕਹਿ ਬਿਸਮਿਲਾਹ।
ਹਾਥ ਜੋੜ ਕਰੰ ਪਾਓਂ ਪੜੂੰਗੀ ਆਜਿਜ਼ ਹੋ ਕਰ ਬੇਨਤੀ ਕਰੂੰਗੀ,
ਝਗੜਾ ਕਰ ਭਰ ਝੋਲੀ ਲੂੰਗੀ ਨੂਰ ਮੁਹੰਮਦ ਸਲਉਲਾਹ।
ਹੋਰੀ ਖੇਲੂੰਗੀ ਕਹਿ ਬਿਸਮਿਲਾਹ।
ਫ਼ਜ਼ਕਰੂਨੀ ਕੀ ਹੋਰੀ ਬਨਾਊਂ ਫਸ਼ਕਰੂਨ ਪੀਆ ਕੋ ਰਿਝਾਉਂ,
ਐਸੇ ਪੀਆ ਕੇ ਮੈਂ ਬਲ ਬਲ ਜਾਊਂ ਕੈਸਾ ਪੀਆ ਸੁਭਾਨ ਅੱਲਾ।
ਹੋਰੀ ਖੇਲੂੰਗੀ ਕਹਿ ਬਿਸਮਿਲਾਹ।
ਸਿਬਗ਼ਤਉਲਾਹੇ ਕੀ ਭਰ ਪਿਚਕਾਰੀ ਅਲਾਹੁ ਉਸਮੱਦ ਪੀ ਮੂੰਹ ਪਰ ਮਾਰੀ,
ਨੂਰ ਨਬੀ ਦਾ ਹੱਕ ਸੇ ਜਾਰੀ ਨੂਰ ਮੁਹੰਮਦ-ਸੱਲਾਇਲਾ।
ਬੁਲ੍ਹਾ ਸ਼ਹੁ ਦੀ ਧੂਮ ਮਚੀ ਹੈ ਲਾਇ ਲਾ ਇਲ ਇਲਾ।
ਹੋਰੀ ਖੇਲੂੰਗੀ ਕਹਿ ਬਿਸਮਿਲਾਹ।

0

# ਅਠਵਾਰਾ

## ਛਨਿਛਰਵਾਰ

ਦੋਹਰਾ— ਛਨਿਛਰ ਵਾਰ ਉਤਾਵਲੇ ਵੇਖ ਸਜਣ ਦੀ ਸੋ।
ਅਸਾਂ ਮੁੜ ਘਰ ਫੇਰ ਨਾ ਆਵਣਾ ਜੋ ਹੋਈ ਹੋਗ ਸੋ ਹੋ।

ਵਾਹ ਵਾਹ ਛਨਿਛਰਵਾਰ ਵਹੇਲੇ, ਦੁੱਖ ਸਜਣ ਦੇ ਮੈਂ ਵਲ ਪੇਲੇ,
ਢੂੰਡਾ ਔਝੜ ਜੰਗਲ ਬੇਲੇ, ਓਹੜਾਂ ਰੈਣ ਕਵੱਲੜੇ ਵੇਲੇ,
ਬਿਰਹੋਂ ਘੇਰੀਆਂ।
ਘੜੀ ਤਾਂਘ ਤੁਸਾਡੀਆਂ ਤਾਂਘਾਂ, ਰਾਤੀਂ ਸੁੱਤੜੇ ਸ਼ੇਰ ਉਲਾਂਘਾਂ,
ਉੱਚੀ ਚੜ੍ਹ ਕੇ ਕੂਕਾਂ ਚਾਂਘਾਂ, ਸੀਨੇ ਅੰਦਰ ਰੜਕਣ ਸਾਂਗਾਂ,
ਪਿਆਰੇ ਤੇਰੀਆਂ।

## ਐਤਵਾਰ

ਦੋਹਰਾ— ਐਤਵਾਰ ਸਨੇਤ ਹੈ ਜੋ ਜੋ ਕਦਮ ਧਰੇ।
ਉਹ ਵੀ ਆਸ਼ਕ ਨਾ ਕਹੋ ਸਿਰ ਦੇਂਦਾ ਉਜ਼ਰ ਕਰੇ

ਐਤ ਐਤਵਾਰ ਭਾਇਤ, ਵਿੱਚੋਂ ਜਾਇ ਹਿਜਰ ਦੀ ਸਾਇਤ,
ਮੇਰੇ ਦੁੱਖ ਦੀ ਸੁਣੇ ਹਿਕਾਇਤ, ਆ ਅਨਾਇਤ ਕਰੇ ਹਦਾਇਤ,
ਤਾਂ ਮੈਂ ਤਾਰੀਆਂ।
ਤੇਰੀ ਯਾਰੀ ਜਹੀ ਨਾ ਯਾਰੀ, ਤੇਰੇ ਪਕੜ ਵਿਛੋੜੇ ਮਾਰੀ,
ਇਸ਼ਕ ਤੁਸਾਡਾ ਕਿਆਮਤ ਸਾਰੀ, ਤਾਂ ਮੈਂ ਹੋਈ ਆਂ ਵੇਦਨ ਭਾਰੀ,
ਕਰ ਕੁਝ ਕਾਰੀਆਂ।

## ਸੋਮਵਾਰ

ਦੋਹਰਾ— ਬੁੱਲ੍ਹਾ ਰੋਜ਼ ਸੋਮਵਾਰ ਦੇ ਕਿਆ ਚਲ ਚਲ ਕਰੇ ਪੁਕਾਰ।
ਅੱਗੇ ਲੱਖ ਕਰੋੜ ਸਹੇਲੀਆਂ, ਮੈਂ ਕਿਸ ਦੀ ਪਾਣੀਹਾਰ।

ਮੈਂ ਦੁੱਖਿਆਰੀ ਦੁੱਖ ਸਵਾਰ, ਰੋਣਾ ਅੱਖੀਆਂ ਦਾ ਰੁਜ਼ਗਾਰ,
ਮੇਰੀ ਖ਼ਬਰ ਨਾ ਲੈਂਦਾ ਯਾਰ, ਹੁਣ ਮੈਂ ਜਾਤਾ ਮੁਰਦੇ ਮਾਰ,
ਮੋਇਆਂ ਨੂੰ ਮਾਰਦਾ।

ਮੇਰੀ ਉਸੇ ਨਾਲ ਲੜਾਈ, ਜਿਸ ਨੇ ਮੈਨੂੰ ਬਰਛੀ ਲਾਈ,
ਸੀਨੇ ਅੰਦਰ ਭਾਹ ਭੜਕਾਈ, ਕੱਟ ਕੱਟ ਖਾਇ ਬਿਰਹੋਂ ਕਸਾਈ।
ਪਛਾਇਆ ਯਾਰ ਦਾ।

## ਮੰਗਲਵਾਰ

ਦੋਹਰਾ—ਮੰਗਲ ਮੈਂ ਗਲ ਪਾਣੀ ਆ ਗਿਆ ਲਬਾਂ ਤੇ ਆਵਣਹਾਰ
ਮੈਂ ਘੁੰਮਣ ਘੇਰਾਂ ਘੇਰੀਆਂ ਉਹ ਵੇਖੇ ਖਲਾ ਕਿਨਾਰ।

ਮੰਗਲ ਬੰਦੀਵਾਨ ਦਿਲਾਂ ਦੇ, ਛੱਟੇ ਸ਼ਹੁ ਦਰਿਆਵਾਂ ਪਾਂਦੇ,
ਕੱਪੜ ਕੜਕ ਦੁਪਹਿਰੀਂ ਖਾਂਦੇ, ਵਲ ਵਲ ਗੋਤਿਆਂ ਦੇ ਮੂੰਹ ਆਂਦੇ,
ਮਾਰੇ ਯਾਰ ਦੇ।
ਕੰਢੇ ਵੇਖੇ ਖਲਾ ਤਮਾਸ਼ਾ, ਸਾਡੀ ਮਰਗ ਉਹਨਾਂ ਦਾ ਹਾਸਾ,
ਦਿਲ ਮੇਰੇ ਵਿਚ ਆਇਆ ਸੂ ਆਸਾ, ਵੇਖਾਂ ਦੇਸੀ ਕਦੋਂ ਦਿਲਾਸਾ,
ਨਾਲ ਪਿਆਰ ਦੇ।

## ਬੁੱਧਵਾਰ

ਦੋਹਰਾ— ਬੁੱਧ ਸੁੱਧ ਰਹੀ ਮਹਿਬੂਬ ਦੀ ਸੁੱਧ ਆਪਣੀ ਰਹੀ ਨਾ ਹੋਰ।
ਮੈਂ ਬਲਿਹਾਰੀ ਓਸ ਦੇ ਜੋ ਖਿੱਚਦਾ ਮੇਰੀ ਡੋਰ।

ਬੁੱਧ ਸੁੱਧ ਆ ਗਿਆ ਬੁੱਧਵਾਰ, ਮੇਰੀ ਖ਼ਬਰ ਨਾ ਲੈ ਦਿਲਦਾਰ,
ਸੁੱਖ ਦੁੱਖਾਂ ਤੋਂ ਘੱਤਾਂ ਵਾਰ, ਦੁੱਖਾਂ ਆਣ ਮਿਲਾਇਆ ਯਾਰ,
ਪਿਆਰੇ ਤਾਰੀਆਂ।
ਪਿਆਰੇ ਚੱਲਣ ਨਾ ਦੇਸਾਂ ਚੱਲਿਆ, ਲੈ ਕੇ ਨਾਲ ਜ਼ੁਲਫ਼ ਦੇ ਵੱਲਿਆ,
ਜਾਂ ਉਹ ਚਲਿਆ ਤਾਂ ਮੈਂ ਛਲਿਆ, ਤਾਂ ਮੈਂ ਰਖਸਾਂ ਦਿਲ ਵਿਚ ਰਲਿਆ,
ਲੈਸਾਂ ਵਾਰੀਆਂ।

## ਜੁਮੇਰਾਤ

ਦੋਹਰਾ— ਜੁਮੇਰਾਤ ਸੁਹਾਵਣੀ ਦੁੱਖ ਦਰਦ ਨਾ ਆਹਾਂ ਪਾਪ।
ਉਹ ਜਾਮਾ ਸਾਡਾ ਪਹਿਨ ਕੇ ਆਇਆ ਤਮਾਸ਼ੇ ਆਪ।

ਅੱਗੋਂ ਆ ਗਈ ਜੁਮੇਰਾਤ, ਸ਼ਰਾਬੋਂ ਗਾਗਰ ਮਿਲੀ ਬਰਾਤ,
ਲੱਗ ਗਿਆ ਮਸਤ ਪਿਆਲਾ ਹਾਥ, ਮੈਨੂੰ ਭੁੱਲ ਗਈ ਜ਼ਾਤ ਸਫ਼ਾਤ,
ਦੀਵਾਨੀ ਹੋ ਰਹੀ।
ਐਸੀ ਜ਼ਹਿਮਤ ਲੋਕ ਨਾ ਪਾਵਣ, ਮੁੱਲਾਂ ਘੋਲ ਤਵੀਜ਼ ਪਿਲਾਵਣ,
ਪੜ੍ਹਨ ਅਜ਼ੀਮਤ ਜਿੰਨ ਬੁਲਾਵਣ, ਸਈਆਂ ਸ਼ਾਹ ਮਦਾਰ ਖਿਡਾਵਣ,
ਮੈਂ ਚੁੱਪ ਹੋ ਰਹੀ।

## ਜੁੰਮਾ

ਦੋਹਰਾ— ਰੋਜ਼ ਜੁੰਮੇ ਦੇ ਬਖ਼ਸ਼ੀਆਂ, ਮੈਂ ਜਹੀਆਂ ਅਉਗੁਣਹਾਰ।
ਫਿਰ ਉਹ ਕਿਉਂ ਨਾ ਬਖ਼ਸ਼ਸੀ, ਜਿਹੜੀ ਪੰਜ ਮੁਕੀਮ ਗੁਜ਼ਾਰ।

ਜੁਮੇ ਦੀ ਹੋਰੋ ਹੋਰ ਬਹਾਰ, ਹੁਣ ਮੈਂ ਜਾਤਾ ਸਹੀ ਸਤਾਰ,
ਬੀਬੀ ਬਾਂਦੀ ਬੇੜਾ ਪਾਰ, ਸਿਰ ਤੇ ਕਦਮ ਧਰੇਂਦਾ ਯਾਰ,
ਸੁਹਾਗਣ ਹੋ ਰਹੀ।
ਆਸ਼ਕ ਹੋ ਹੋ ਗੱਲਾਂ ਦੱਸੇਂ, ਛੋੜ ਮਸ਼ੂਕਾਂ ਕੈਂ ਵੱਲ ਨੱਸੇ,
ਬੁਲ੍ਹਾ ਸ਼ਹੁ ਅਸਾਡੇ ਵੱਸੇ, ਨਿੱਤ ਉੱਠ ਖੇਡੇ ਨਾਲੇ ਹੱਸੇ,
ਗਲ ਲੱਗ ਸੋ ਰਹੀ।
ਜੁਮੇ ਦੀ ਹੋਰੋ ਹੋਰ ਬਹਾਰ,
ਜੁਮੇ ਦੀ ਹੋਰੋ ਹੋਰ ਬਹਾਰ,
ਪੀਰ ਅਸਾਨੂੰ ਪੀੜਾਂ ਲਾਈਆਂ, ਮੰਗਲ ਮੂਲ ਨਾ ਸੁਰਤਾਂ ਆਈਆਂ,
ਇਸ਼ਕ ਛਨਿਛਰ ਘੋਲ ਘੁਮਾਈਆਂ, ਬੁੱਧ ਸੁੱਧ ਲੈਂਦਾ ਨਹੀਉਂ ਯਾਰ।
ਜੁਮੇ ਦੀ ਹੋਰੋ ਹੋਰ ਬਹਾਰ,
ਪੀਰ ਵਾਰ ਰੋਜ਼ੇ ਤੇ ਜਾਵਾਂ, ਸਭ ਪੈਗੰਬਰ ਪੀਰ ਮਨਾਵਾਂ,
ਜਦ ਪੀਆ ਦਾ ਦਰਸ਼ਨ ਪਾਵਾਂ, ਕਰਦੀ ਹਾਰ ਸ਼ਿੰਗਾਰ,
ਜੁਮੇ ਦੀ ਹੋਰੋ ਹੋਰ ਬਹਾਰ,
ਮਨਤਕ ਮਾਨ੍ਹੇ ਪੜ੍ਹਾਂ ਨ ਅਸਲਾਂ, ਵਾਜਬ ਫ਼ਰਜ਼ ਨ ਸੁੰਨਤ ਨਕਲਾਂ,
ਕੰਮ ਕਿਸ ਆਈਆਂ ਸ਼ਰ੍ਹਾ ਦੀਆਂ ਅਕਲਾਂ, ਕੁਝ ਨਹੀਂ ਬਾਝੋਂ ਦੀਦਾਰ।
ਜੁਮੇ ਦੀ ਹੋਰੋ ਹੋਰ ਬਹਾਰ।
ਸ਼ਾਹ ਅਨਾਇਤ ਦੀਨ ਅਸਾਡਾ, ਦੀਨ ਦੁਨੀ ਮਕਬੂਲ ਅਸਾਡਾ,
ਖੁੱਥੀ ਮੀਂਢੀ ਦਸਤ ਪਰਾਂਦਾ, ਫਿਰਾਂ ਉਜਾੜ ਉਜਾੜ।
ਜੁਮੇ ਦੀ ਹੋਰੋ ਹੋਰ ਬਹਾਰ।
ਭੁੱਲੀ ਹੀਰ ਸਲੇਟੀ ਮਰਦੀ, ਬੇਲੇ ਮਾਹੀ ਮਾਹੀ ਕਰਦੀ,
ਕੋਈ ਨਾ ਮਿਲਦਾ ਦਿਲ ਦਾ ਦਰਦੀ, ਮੈਂ ਮਿਲਸਾਂ ਰਾਂਝਣ ਨਾਲ।
ਜੁਮੇ ਦੀ ਹੋਰੋ ਹੋਰ ਬਹਾਰ।
ਬੁੱਲ੍ਹਾ ਭੁੱਲਾ ਨਮਾਜ਼ ਦੁਗਾਨਾ, ਜਦ ਦਾ ਸੁਣਿਆ ਤਾਨ ਤਰਾਨਾ,
ਅਕਲ ਕਹੇ ਮੈਂ ਜ਼ਰਾ ਨਾ ਮਾਨਾ, ਇਸ਼ਕ ਕੂਕੇਂਦਾ ਤਾਰੋ ਤਾਰ।
ਜੁਮੇ ਦੀ ਹੋਰੋ ਹੋਰ ਬਹਾਰ।

# ਗੰਢਾਂ

ਕਹੋ ਸੁਰਤੀ ਗੱਲ ਕਾਜ ਦੀ, ਮੈਂ ਗੰਢਾਂ ਕੇਤੀਆਂ ਪਾਊਂ।
ਸਾਹੇ ਤੇ ਜੰਜ ਆਵਸੀ ਹੁਣ ਚਾਲ੍ਹੀ ਗੰਢ ਘਤ੍ਹਾਊਂ।
ਬਾਬਲ ਆਖਿਆ ਆਣ ਕੇ ਤੈਂ ਸਾਹਵਰਿਆਂ ਘਰ ਜਾਣਾ।
ਗੀਤ ਓਥੋਂ ਦੀ ਔਰ ਹੈ ਮੁੜ ਪੈਰ ਨਾ ਏਥੇ ਪਾਣਾ।
ਗੰਢ ਪਹਿਲੀ ਨੂੰ ਖੋਲ੍ਹ ਕੇ ਮੈਂ ਬੈਠੀ ਬਰਲਾਵਾਂ।
ਓੜਕ ਜਾਵਣ ਜਾਵਣਾ ਹੁਣ ਮੈਂ ਦਾਜ ਰੰਗਾਵਾਂ।
ਦੇਖੂੰ ਤਰਫ਼ ਬਾਜ਼ਾਰ ਦੀ ਸਭ ਰਸਤੇ ਲਾਗੇ।
ਪੱਲੇ ਨਾਹੀਂ ਰੋਕੜੀ ਸਭ ਮੁਝ ਸੇ ਭਾਗੇ।1।

ਦੂਜੀ ਖੋਹਲੂੰ ਕਿਆ ਕਹੂੰ ਦਿਨ ਥੋੜ੍ਹੇ ਰਹਿੰਦੇ।
ਸੂਲ ਸੱਭੇ ਰਲ ਆਂਵਦੇ ਸੀਨੇ ਵਿਚ ਬਹਿੰਦੇ।
ਝੱਲ ਵਲੱਲੀ ਮੈਂ ਹੋਈ ਤੰਦ ਕੱਤ ਨਾ ਜਾਣਾ।
ਜੰਜ ਏਵੇਂ ਰਲ ਆਵਸੀ ਜਿਉਂ ਚੜ੍ਹਦਾ ਠਾਣਾ।2।

ਤੀਜੀ ਖੋਹਲੂੰ ਦੁੱਖ ਸੇ ਰੋਂਦੇ ਨੈਣ ਨਾ ਹੱਟਦੇ।
ਕਿਸ ਨੂੰ ਪੁੱਛਾਂ ਜਾਇ ਕੇ ਦਿਨ ਜਾਂਦੇ ਘਟਦੇ।
ਗੁਣ ਵਾਲੀਆਂ ਸਭ ਪਿਆਰੀਆਂ ਮੈਂ ਕੋ ਗੁਣ ਨਾਹੀਂ।
ਹੱਥ ਮਲੇ ਮਲ ਸਿਰ ਧਰਾਂ ਮੈਂ ਰੋਵਾਂ ਢਾਈਂ।3।

ਚੌਥੀ ਖੋਹਲੀ ਕਿਆ ਹੂਆ ਰਲ ਆਵਣ ਸਈਆਂ।
ਦਰਦ ਕਿਸੇ ਨਾ ਕੀਤਿਆ ਸਭ ਭੱਜ ਘਰ ਗਈਆਂ।
ਵਤਨ ਬੇਗਾਨਾ ਵੇਖਣਾ ਕੀ ਕਹੀਏ ਮਾਣਾ।
ਬਾਬਲ ਪਕੜ ਚਲਾਵਸੀ ਦਾਈ ਬਿਨ ਜਾਣਾ।4।

ਪੰਜਵੀਂ ਖੋਹਲੂੰ ਕੂਕ ਕੇ ਕਰ ਸੋਜ਼ ਪੁਕਾਰਾਂ।
ਪਹਿਲੀ ਰਾਤ ਡਰਾਵਣੀ ਕਿਉਂ ਦਿਲੋਂ ਵਿਸਾਰਾਂ।
ਮੁੱਦਤ ਥੋਹੜੀ ਆ ਰਹੀ ਕਿਵੇਂ ਦਾਜ ਬਣਾਵਾਂ।
ਜਾ ਆਖੋ ਘਰ ਸਾਹਵਰੇ ਗੰਢ ਲਾਗ ਵਧਾਵਾਂ।5।

ਗੰਢ ਛੇਵੀਂ ਮੈਂ ਖੋਲ੍ਹ ਕੇ ਜਗ ਦੇਂਦੀ ਹੋਕਾ।
ਘਰ ਆਣ ਪਈ ਮਹਿਮਾਨ ਹਾਂ ਕੀ ਕਰੀਐ ਲੋਕਾ।
ਲੱਗਾ ਫ਼ਿਕਰ ਫ਼ਿਰਾਕ ਦਾ ਕੀ ਕਰੀਐ ਕਾਰਾਂ।
ਰੋਵਣ ਅੱਖੀਆਂ ਮੇਰੀਆਂ ਜਿਉਂ ਵੱਗਣ ਝੱਲਾਰਾਂ।6।

ਸੱਤਵੀਂ ਗੰਢ ਚਾ ਖੋਹਲੀਆ ਮੈਂ ਓਸੇ ਹੀਲੇ।
ਰੋ ਰੋ ਹਾਲ ਵੰਜਾਇਆ ਰੰਗ ਸਾਵੇ ਪੀਲੇ।
ਸੂਲ ਅਸਾਂ ਨਾਲ ਖੇਡਦੇ ਨਹੀਂ ਹੋਸ਼ ਸੰਭਾਲੇ।
ਹੁਣ ਦੱਸੋ ਸੰਗ ਸਹੇਲੀਓ ਕੋਈ ਚਲਸੋ ਨਾਲੇ।7।

ਅੱਠਵੀਂ ਨੂੰ ਹੱਥ ਡਾਲਿਆ, ਮੈਂ ਤਾਂ ਹੋ ਦੀਵਾਨੀ।
ਜਿਵੇਂ ਮਿਸਲ ਕਬਾਬ ਹੈ ਮਛਲੀ ਬਿਨ ਪਾਨੀ।
ਦੁੱਖ ਦਰਦ ਅਵੱਲੇ ਆਣ ਕੇ ਹੁਣ ਲਹੂ ਪੀਂਦੇ।
ਬਿਰਹੋਂ ਦੀ ਦੁਕਾਨ 'ਤੇ ਸਾਡੇ ਘਾੜ ਘੜੀਂਦੇ।8।

ਨਾਂਵੀਂ ਨੂੰ ਚਾ ਖੋਹਲਿਆ ਦਿਨ ਰਹਿੰਦੇ ਥੋੜ੍ਹੇ।
ਮੈਂ ਪੂਣੀ ਕੱਤ ਨਾ ਜਾਤੀਆ ਅਜੇ ਰਹਿੰਦੇ ਗੋਹੜੇ।
ਮੈਂ ਤਰਲੇ ਲੈਂਦੀ ਡਿੱਗ ਪਈ ਕੋਈ ਢੋ ਨਾ ਹੋਇਆ।
ਗ਼ਫ਼ਲਤ ਘੱਤ ਉਜਾੜਿਆ ਅੱਗੋਂ ਖੇਡ ਵਿਗੋਇਆ।9।

ਦਸਵੀਂ ਗੰਢ ਜਾ ਮੈਂ ਖੋਹਲੀ ਕਿਉਂ ਜੰਮਦੀ ਆਹੀ।
ਸਭ ਕਬੀਲਾ ਦੇਸ ਥੀਂ ਦੇ ਵੈਸ ਤਰਾਹੀ।
ਆਂਬੜ ਘੁੱਟੀ ਦੇਂਦੀਏ, ਜੇ ਜ਼ਹਿਰ ਰਲਾਵੇਂ।
ਮੈਂ ਛੁੱਟਦੀ ਏਸ ਅਜ਼ਾਬ ਤੋਂ ਤੂੰ ਜਿੰਦ ਛੁਡਾਵੇਂ।10

ਯਾਹਰਾਂ ਗੰਢਾਂ ਖੋਹਲੀਆਂ ਮੈਂ ਹਿਜਰੇ ਮਾਰੀ।
ਗਈਆਂ ਸਈਆਂ ਸਾਹਵਰੇ ਹੁਣ ਮੇਰੀ ਵਾਰੀ।
ਬਾਂਹ ਸਰਹਾਣੇ ਦੇ ਕਦੀ ਅਸੀਂ ਮੂਲ ਨਾ ਸਾਉਂਦੇ।
ਫੱਟਾਂ ਉੱਤੇ ਲੂਣ ਹੈ ਫੱਟ ਸਿੰਮਦੇ ਲਾਉਂਦੇ।11।

ਗੰਢ ਖੋਹਲੀ ਮੈਂ ਬਾਹਰਵੀਂ ਕੀ ਹੋਗ ਤਮਾਸ਼ਾ।
ਜਿਸ ਲਾਗੀ ਤਿਸ ਪੀੜ ਹੈ ਜਗ ਜਾਣੇ ਹਾਸਾ।
ਇਕ ਗਏ ਨਾ ਬਾਹਵੜੇ ਜਿਤ ਕੇ ਹਰਦੀ।
ਇਨਹੀਂ ਅੱਖੀਂ ਵੇਖਿਆ ਹੋਇ ਖ਼ਾਕ ਕਬਰ ਦੀ।12।

ਤੇਰਾਂ ਗੰਢੀਂ ਖੋਹਲੀਆਂ ਨੈਣ ਲਹੂ ਰੋਂਦੇ।
ਹੋਇਆ ਸਾਥ ਉਤਾਵਲਾ ਧੋਬੀ ਕੱਪੜੇ ਧੋਂਦੇ।
ਸੱਜਣ ਚਾਦਰ ਤਾਣ ਕੇ ਸੋਇਆ ਵਿਚ ਹੁਜਰੇ।
ਅਜੇ ਭੀ ਨਾ ਉਹ ਜਾਗਿਆ ਦਿਨ ਕਿਤਨੇ ਗੁਜ਼ਰੇ।13।

ਚੌਧਾਂ ਗੰਢੀਂ ਖੋਹਲੀਆਂ ਲਹੂ ਪੀਣਾ ਖਾਣਾ।
ਜਿਨ ਰਾਹਾਂ ਵਿਚ ਧਾੜਵੀ ਤਿਨ੍ਹੀਂ ਰਾਹੀਂ ਜਾਣਾ।
ਲੱਗੀ ਚੋਟ ਫ਼ਰਾਕ ਦੀ ਦੇ ਕੌਣ ਦਿਲਾਸਾ।
ਸਖ਼ਤ ਮੁਸੀਬਤ ਇਸ਼ਕ ਦੀ ਰੱਤ ਰਹੀ ਨਾ ਮਾਸਾ।14।

ਪੰਦਰਾਂ ਪੁੰਨੇ ਰੋਜ਼ ਨੇ ਕਰਾਂ ਨਅਰੇ ਆਹੀਂ।
ਸ਼ਹਿਰ ਖਮੋਸ਼ਾਂ ਜਾਵਣਾ ਖ਼ਾਮੋਸ਼ ਹੋ ਜਾਈਂ।15।

ਸੋਲਾਂ ਗੰਢੀਂ ਖੋਹਲੀਆਂ ਮੈਂ ਹੋਈ ਨਿਮਾਣੀ।
ਏਥੇ ਪੇਸ਼ ਕਿਸੇ ਨਾ ਜਾਸੀਆ ਨਾ ਅੱਗੇ ਜਾਣੀ।
ਏਥੇ ਆਵਣ ਕੇਹਾ ਏ ਹੋਇਆ ਜੋਗੀ ਦਾ ਫੇਰਾ।
ਅੱਗੇ ਜਾ ਕੇ ਮਾਰਨਾ ਵਿਚ ਕੱਲਰ ਡੇਰਾ।16।

ਸਤਾਰਾਂ ਗੰਢੀ ਖੋਹਲੀਆਂ ਸੂਲਾਂ ਦੇ ਹਾੜੀ।
ਮੋਇਆਂ ਨੂੰ ਦੁੱਖ ਮਾਰਦਾ ਫੜ ਜ਼ੁਲਮ ਕਟਾਰੀ।
ਤਨ-ਹੋਲਾਂ ਸੂਲਾਂ ਵੈਰੀਆ ਰੰਗ ਜਿਉਂ ਫੁਲ ਤੋਰੀ।
ਆਏ ਏਸ ਜਹਾਨ ਤੇ ਇਹੋ ਕੀਤੀ ਚੋਰੀ।17।

ਖੋਹਲਾਂ ਗੰਢ ਅਠਾਰਵੀਂ ਦਿਲ ਕਰਕੇ ਰਾਜ਼ੀ।
ਇਹ ਚਾਰ ਦਿਨਾਂ ਦੀ ਖੇਡ ਹੈ ਹੁੱਜਰੇ ਦੀ ਬਾਜ਼ੀ।
ਜਿਨ੍ਹਾਂ ਇਹ ਫ਼ਰਾਕ ਹੈ ਉਹ ਵਿਹੰਦੇ ਮਰਦੇ।
ਨਕਾਰੇ ਵੱਜਣ ਕੂਚ ਦੇ ਮੈਂ ਸਿਰ ਪਰ ਬਰਦੇ।18।

ਉੱਨੀ ਗੰਢੀਂ ਖੋਹਲੀਆਂ ਮੈਂ ਸੂਲ ਪਸਾਰਾ।
ਹੁਣ ਇਹ ਦੇਸ ਬਦਾਰਿਆ ਵੇਖ ਹਾਲ ਹਮਾਰਾ।
ਕਿੰਨੀ ਭੈਣੀ ਚਾਚੀਆਂ ਉੱਠ ਕੋਲੋਂ ਗਈਆਂ।
ਕੋਈ ਦੱਸ ਨਾ ਪਾਉਂਦਾ ਉਹ ਕੈਂ ਵਲ ਗਈਆਂ।19।

ਵੀਹ ਗੰਢੀਂ ਫੋਲ ਖੋਹਲੀਆਂ ਹੁਣ ਕਿਤ ਵੱਲ ਭਾਗੂੰ।
ਲੱਗੀ ਚੇਟਿਕ ਔਰ ਹੈ ਸੋਊਂ ਨਾ ਜਾਗੂੰ।

ਪੰਜ ਮਹਿਮਾਨ ਸਿਰ ਉੱਤੇ ਸੋ ਪੰਜ ਬਾਕੀ।
ਜਿਸ ਮੁਸੀਬਤ ਇਹ ਬਣੀ ਤਿਸ ਬਖ਼ਤ ਫ਼ਰਾਕੀ।20।

ਇੱਕੀ ਖੋਹਲੂੰ ਕਿਉਂ ਨਹੀਂ ਮੇਰੇ ਮਗਰ ਪਿਆਦੇ।
ਤੇਲ ਚੜ੍ਹਾਇਆ ਸੋਜ਼ ਦਾ ਅਸਾਂ ਹੋਰ ਤਕਾਦੇ।
ਜੀਵਨ ਜੀਣਾ ਸਾੜਦਾ ਮਾਇਆ ਮੂੰਹ ਪਾਏ।
ਐਸੀ ਪੁੰਨੀ ਵੇਖ ਕੇ ਉਦਾਸੀ ਆਏ।21।

ਬਾਈ ਖੋਹਲੂੰ ਪਹੁੰਚ ਕੇ ਸਭ ਮੀਰਾਂ-ਮਲਕਾਂ।
ਓਹਨਾ ਡੇਰਾ ਕੂਚ ਹੈ ਮੈਂ ਖੋਹਲਾਂ ਪਲਕਾਂ।
ਅਪਣਾ ਰਹਿਣਾ ਕੀ ਕਰਾਂ ਕਿਹੜੇ ਬਾਗ਼ ਦੀ ਮੂਲੀ।
ਖ਼ਾਲੀ ਜਗ ਵਿਚ ਆਇ ਕੇ ਸੁਫ਼ਨੇ ਪਰ ਭੂਲੀ।22।

ਤੇਈ ਜੇ ਕਹੂੰ ਖੋਹਲੀਆਂ ਵਿਚ ਆਪ ਸਮਾਨਾਂ।
ਹੱਥੋਂ ਸੱਟਾਂ ਟੋਰ ਕੇ ਕਿਵੇਂ ਵੇਖ ਪਛਾਣਾਂ।
ਉਲਟੀ ਫਾਹੀ ਪੈ ਗਈ ਦੂਜਾ ਸਾਥ ਪੁਕਾਰੇ।
ਪੁਰਜ਼ੇ ਪੁਰਜ਼ੇ ਮੈਂ ਹੋਈ ਦਿਲ ਪਾਰੇ ਪਾਰੇ।23।

ਚੱਵੀਂ ਖੋਹਲੂੰ ਖੋਹਲਦੀ ਚੁੱਕ ਪਵਣ ਨਬੇੜੇ।
ਸਹਮ ਜਿਨ੍ਹਾਂ ਦੇ ਮਾਰੀਆਂ ਸੇਈ ਆਏ ਨੇੜੇ।
ਤਿਓਰ ਹੋਰ ਨਾ ਹੋਇਆ ਨਾ ਜ਼ੇਵਰ ਨਾ ਗਹਿਣੇ।
ਤਾਨ੍ਹੇ ਦੇਣੇ ਦੇਵਰਾਂ ਚੁੱਪ ਕੀਤਿਆਂ ਸਹਿਣੇ।24।

ਮੈਂ ਖੋਹਲਾਂ ਗੰਢ ਪਚੀਸਵੀਂ ਦੁੱਖਾਂ ਵੱਲ ਮੇਲਾਂ।
ਹੰਝੂਆਂ ਦੀ ਗੱਲ ਹਾਰਨੀ ਅਸਾਂ ਦਰਦ ਹਮੇਲਾਂ।
ਵਟਨਾ ਮਲਿਆ ਸੋਜ਼ ਦਾ ਤਲਖ਼ ਤੁਰਸ਼ ਸਿਆਪੇ।
ਨਾਲ ਦੋਹਾਂ ਦੇ ਚੱਲਣਾ ਬਣ ਆਇਆ ਜਾਪੇ।25।

ਛੱਬੀ ਗੰਢੀਂ ਇਮਾਮ ਹੈ ਕਦੀ ਫੇਰ ਨਾ ਪਾਇਆ।
ਉਮਰ ਤੋਸ਼ਹ ਪੰਜ ਰੋਜ਼ ਹੈ ਸੋ ਲੇਖੇ ਆਇਆ।
ਪਿਆਲੇ ਆਇ ਮੌਤ ਦੇ ਇਹ ਸਭ ਨੇ ਪੀਣੇ।
ਇਹ ਦੁੱਖ ਅਸਾਡੇ ਨਾਲ ਹੈ ਸਹੇ ਜੀਓ ਕਮੀਨੇ।26।

ਸਤਾਈ ਖੋਲ੍ਹ ਸਹੇਲੀਓ ਸਭ ਜਤਨ ਸਿਧਾਇਆ।
ਦੋ ਨੈਣਾਂ ਨੇ ਰੋਂਦਿਆਂ ਮੀਂਹ ਸਾਵਨ ਲਾਇਆ।

ਇਕ ਇਕ ਸਾਇਤ ਦੁੱਖ ਦੀ ਸੌ ਜਤਨ ਗੁਜ਼ਾਰੀ।
ਅੱਗੇ ਜਾਣਾ ਦੂਰ ਹੈ ਸਿਰ ਗੱਠੜੀ ਭਾਰੀ।27।

ਅਠਾਈ ਗੰਢੀਂ ਖੋਹਲੀਆਂ ਨਹੀਂ ਅਕਲ ਅਸਾਥੀ।
ਸਖ਼ਤੀ ਆਖੀ ਜ਼ੋਰ ਦੀ ਸਿਰ ਚਸ਼ਮਾਂ ਮਾਥੀ।
ਸੁਖਾਂ ਤੋਂ ਟੋਟੀ ਆ ਗਈ ਦੁੱਖਾਂ ਤੋਂ ਲਾਹੀ।
ਬੇਚਾਰੀ ਬੇਹਾਲ ਹਾਂ ਵਿਚ ਸੋਜ਼ ਕੜਾਹੀ।28।

ਉਨੱਤੀ ਗੰਢੀਂ ਖੋਹਲੀਆਂ ਨਹੀਂ ਸਖ਼ਤੀ ਹਟਦੀ।
ਲੱਗਾ ਸੀਨੇ ਬਾਣ ਹੈ ਸਿਰ ਵਾਲਾਂ ਪੱਟਦੀ।
ਇਤ ਵੱਲ ਵੇਰਾ ਪਾਇ ਕੇ ਇਹ ਹਾਸਲ ਪਾਯਾ।
ਤਨ ਤਲਵਾਰੀਂ ਤੋੜਿਆ ਇਕ ਰੂਪ ਉਡਾਯਾ।29।

ਖੋਲ੍ਹੀ ਗੰਢ ਮੈਂ ਤੀਸਵੀਂ ਦੁੱਖ ਦਰਦ ਰੰਜਾਈ।
ਕਦੀ ਸਿਰੋਂ ਨਾ ਮੁੱਕਦੀ ਇਹ ਰਾਮ ਕਹਾਣੀ।
ਮੁੜ ਮੁੜ ਫੇਰ ਨਾ ਜੀਵਨਾ ਤਨ ਛੱਪਦਾ ਲੁੱਕਦਾ।
ਬ੍ਰਿਹੋਂ ਅਜੇ ਖ਼ਿਆਲ ਹੈ ਇਹ ਸਿਰ 'ਤੇ ਚੁੱਕਦਾ।30।

ਇਕ ਇਕ ਗੰਢ ਨੂੰ ਖੋਹਲਿਆ ਇਕੱਤੀ ਹੋਈਆਂ।
ਮੈਂ ਕਿਸ ਦੀ ਪਾਣੀਹਾਰ ਹਾਂ ਏਥੇ ਕੇਤੀਆਂ ਰੋਈਆਂ।
ਮੈਂ ਵਿਚ ਚਤਰ ਖਡਾਰ ਸਾਂ ਦਾਅ ਪਿਆ ਨਾ ਕਾਰੀ।
ਬਾਜ਼ੀ ਖੇਡਾਂ ਜਿੱਤ ਦੀ ਮੈਂ ਏਥੇ ਹਾਰੀ।31।

ਬੱਤੀ ਗੰਢਾਂ ਖੋਹਲੀਆਂ ਜੋ ਖੋਹਲੀ ਬਣਦੀ।
ਅੱਟੀ ਇਕ ਅਟੇਰ ਕੇ ਫਿਰਾਂ ਤਾਣਾ ਤਣਦੀ।
ਕਹੂੰ ਖੱਟੂੰ ਨਾ ਬਾਵਰੀ ਕਿੱਥੋਂ ਲੈਸਾਂ ਲਾਵਾਂ।32।

ਬਹਿ ਪਰਛਾਵੀਂ ਖੋਹਲੀਆਂ ਹੁਣ ਹੋਈਆਂ ਤੇਤੀ।
ਏਥੇ ਦੋ ਤਿੰਨ ਰੋਜ਼ ਹਾਂ ਨਿੱਤ ਸਹੁਰਿਆਂ ਸੇਤੀ।
ਰੰਙਣ ਚੜ੍ਹੀ ਰਸੂਲ ਦੀ ਸਭ ਦਾਜ ਰੰਙਾਵੇ।
ਜਿਸ ਦੇ ਮੱਥੇ ਭਾਗ ਹੈ ਉਹ ਰੰਗ ਘਰ ਜਾਵੇ।33।

ਚੌਤੀ ਗੰਢੀਂ ਖੋਹਲੀਆਂ ਦਿਨ ਆਏ ਨੇੜੇ।
ਮਾਹੀ ਦੇ ਵਲ ਜਾਵਸਾਂ ਰਉਂ ਕੀਤੇ ਕਿਹੜੇ।

ਓੜਕ ਵ਼ੇਲਾ ਜਾਣ ਕੇ ਮੈਂ ਨੇਹੁੰ ਲਗਾਇਆ।
ਇਸ ਤਨ ਹੋਣਾ ਖ਼ਾਕ ਸੀ ਮੈਂ ਜਾ ਉਡਾਇਆ।34।

ਬੁੱਲ੍ਹਾ ਪੈਂਤੀ ਖੋਹਲਦੀ ਸ਼ਹੁ ਨੇੜੇ ਆਏ।
ਬਦਲੇ ਏਸ ਅਜ਼ਾਬ ਦੇ ਮਤ ਮੁੱਖ ਦਿਖਲਾਏ।
ਅੱਗੇ ਥੋੜ੍ਹੀ ਪੀੜ ਸੀ ਨੇਹੁੰ ਕੀਤਾ ਦੀਵਾਨੀ।
ਪੀ ਗਲੀ ਅਸਾਡੀ ਆ ਵੜੇ ਤਾਂ ਹੋਗ ਆਸਾਨੀ।35।

ਛੱਤੀ ਖੋਹਲ੍ਹੂੰ ਹੱਸ ਕੇ ਨਾਲ ਅਮਰ ਈਮਾਨੀ।
ਸੁੱਖਾਂ ਘਾਟਾ ਡਾਲਿਆ ਦੁੱਖਾਂ ਤੂਲਾਨੀ।
ਘੁੱਲੀ ਵਾ ਪਰੇਮ ਦੀ ਮਰਨੇ ਪਰ ਮਰਨੇ।
ਟੂਣੇ ਕਾਮਣ ਮੀਤ ਨੂੰ ਅਜੇ ਰਹਿੰਦੇ ਕਰਨੇ।36।

ਸੈਂਤੀ ਗੰਢੀਂ ਖੋਹਲੀਆਂ ਮੈਂ ਮਹਿੰਦੀ ਲਾਈ।
ਮਲਾਇਮ ਦੇਹੀ ਮੈਂ ਕਰਾਂ ਮਤ ਗਲੇ ਲਗਾਈ।
ਉਹਾ ਘੜੀ ਸੁਲੱਖਣੀ ਜਾਂ ਮੈਂ ਵਲ ਆਵੇ।
ਤਾਂ ਮੈਂ ਗਾਵਾਂ ਸੋਹਿਲੇ ਜੇ ਮੈਨੂੰ ਰਾਵੇ।37।

ਅਠੱਤੀ ਗੰਢੀਂ ਖੋਹਲੀਆਂ ਕਿਹ ਕਰਨੇ ਲੇਖੇ।
ਨਾ ਹੋਵੇ ਕਾਜ ਸੁਹਾਵਣਾ ਬਿਨ ਤੇਰੇ ਵੇਖੇ।
ਤੇਰਾ ਭੇਤ ਸੁਹਾਗ ਹੈ ਮੈਂ ਉਸ ਕਿਹ ਕਰਸਾਂ।
ਲੈਸਾਂ ਗਲੇ ਲਗਾਇ ਕੇ ਪਰ ਮੂਲ ਨਾ ਡਰਸਾਂ।38।

ਉਨਤਾਲੀ ਗੰਢੀਂ ਖੋਹਲੀਆਂ ਸਭ ਸਈਆਂ ਰਲ ਕੇ।
'ਅਨਾਇਤ' ਸੇਜ ਤੇ ਆਵਸੀ ਹੁਣ ਮੈਂ ਵੱਲ ਡੁੱਲ ਕੇ।
ਚੂੜਾ ਬਾਹੀਂ ਸਿਰ ਧੜੀ ਹੱਥ ਸੋਹੇ ਕੰਗਣਾ।
ਰੰਗਣ ਚੜ੍ਹੀ ਸ਼ਾਹ ਵਸਲ ਦੀ ਮੈਂ ਤਨ ਮਨ ਰੰਗਣਾ।39।

ਕਰ ਬਿਸਮਿਲੱਾਹ ਖੋਹਲੀਆਂ ਮੈਂ ਗੰਢਾਂ ਚਾਲੀ।
ਜਿਸ ਆਪਣਾ ਆਪ ਵੰਜਾਇਆ ਸੋ ਸੁਰਜਨ ਵਾਲੀ।
ਜੰਜ ਸੋਹਣੀ ਮੈਂ ਭਾਉਂਦੀ ਲਟਕੇਂਦਾ ਆਵੇ।
ਜਿਸ ਨੂੰ ਇਸ਼ਕ ਹੈ ਲਾਲ ਦਾ ਸੋ ਲਾਲ ਹੋ ਜਾਵੇ।
ਅਕਲ ਫ਼ਿਕਰ ਸਭ ਛੋੜ ਕੇ ਸ਼ਹੁ ਨਾਲ ਸੁਧਾਏ।
ਬਿਨ ਕਹਿਣੋਂ ਗੱਲ ਗ਼ੈਰ ਦੀ ਅਸਾਂ ਯਾਦ ਨਾ ਕਾਏ।
ਹੁਣ ਇੰਨਅੱਲਾਹ ਆਖ ਕੇ ਤੁਮ ਕਰੋ ਦੁਆਈਂ।
ਪੀਆ ਹੀ ਸਭ ਹੋ ਗਿਆ ਅਬਦੁੱਲਾ ਨਾਹੀਂ।40।

# ਬਾਰ੍ਹਾਂ ਮਾਹ

## ਅੱਸੂ

ਅੱਸੂ ਲਿਖੂੰ ਸੰਦੇਸਵਾ ਵਾਚੇ ਮੇਰਾ ਪੀ।
ਗਮਨ ਕੀਆ ਤੁਮ ਕਾਹੇ ਕੋ ਜੋ ਕਲਮਲ ਆਇਆ ਜੀ।

ਅੱਸੂ ਅਸਾਂ ਤੁਸਾਡੀ ਆਸ, ਸਾਡੀ ਜਿੰਦ ਤੁਸਾਡੇ ਪਾਸ।
ਜਿਗਰ ਮੁੱਢ ਪਰੇਮ ਦੀ ਲਾਸ, ਦੁੱਖਾਂ ਹੱਡ ਸੁਕਾਏ ਮਾਸ।
ਸੂਲਾਂ ਸਾੜੀਆਂ।
ਸੂਲਾਂ ਸਾੜੀ ਰਹੀ ਬੇਹਾਲ, ਮੁੱਠੀ ਤਦੋਂ ਨਾ ਗਈਆਂ ਨਾਲ,
ਉਲਟੀ ਪਰੇਮ ਨਗਰ ਦੀ ਚਾਲ, ਬੁੱਲ੍ਹਾ ਸ਼ੌਹ ਦੀ ਕਰਸਾਂ ਭਾਲ,
ਪਿਆਰੇ ਮਾਰੀਆਂ।1।

### *ਪਾਠਾਂਤਰ*

ਦੋਹਰਾ— ਅੱਸੂ ਲਿਖੋ ਸੰਦੇਸਵਾ ਜੋ ਵਾਚੇ ਹਮਰਾ ਪੀਉ।
ਗਵਨ ਕੀਓ ਤੁਮ ਕਹਾਂ ਕੋ, ਮੋ ਤਨ ਕਲਮਲ ਜੀਉ।1।

ਅੱਸੂ ਅਸਾਂ ਤੁਸਾਡੀ ਆਸੁ, ਜਿਗਰੇ ਮੁੱਢ ਪ੍ਰੇਮ ਦੀ ਲਾਸ,
ਧੁਖਣ ਹੱਡ ਸੁਕਾਏ ਮਾਸ,
ਅਸਾਡੀ ਜਿੰਦੁ ਤੁਸਾਡੇ ਪਾਸ, ਸੂਲਾਂ ਸਾੜੀਆਂ।
ਸੂਲਾਂ ਸਾੜੀ ਰਹੀ ਬਿਹਾਲ,
ਮੁੱਠੀ ਤਦੋਂ ਨਾ ਗਈਆਂ ਨਾਲਿ
ਉਲਟੀ ਪ੍ਰੇਮ ਨਗਰ ਕੀ ਚਾਲ,
ਬੁੱਲ੍ਹਾ ਸ਼ਹੁ ਦੀ ਕਰਸਾਂ ਭਾਲ, ਪਿਆਰੇ ਮਾਰੀਆਂ।2।

## ਕੱਤਕ

ਕਹੋ ਕੱਤਕ ਕੈਸੀ ਜੋ ਬਣਿਉ ਕਠਨ ਸੋ ਭੋਗ।
ਸੀਸ ਕੱਪਰ ਹੱਥ ਜੋੜ ਕੇ ਮਾਂਗੇ ਭੀਖ ਸੰਜੋਗ।

ਕੱਤਕ ਗਿਆ ਤੁੰਬਣ ਕੱਤਣ, ਲੱਗੀ ਚਾਟ ਤਾਂ ਹੋਈਆਂ ਅੱਤਣ,

ਦਰ ਦਰ ਲੱਗੀ ਧੂੰਮਾਂ ਘੱਤਣ, ਔਖੀ ਘਾਟ ਪੁਚਾਏ ਪੱਤਣ,
ਸ਼ਾਮੇ ਵਾਸਤੇ।
ਹੁਣ ਮੈਂ ਮੋਈ ਬੇਦਰਦਾ ਲੋਕਾ, ਕੋਈ ਦੇਓ ਉੱਚੀ ਚੜ੍ਹ ਕੇ ਹੋਕਾ।
ਮੇਰਾ ਉਨ ਸੰਗ ਨੇਹੁੰ ਚਰੋਕਾ, ਬੁੱਲ੍ਹਾ ਸ਼ੌਹ ਬਿਨ ਜੀਵਨ ਔਖਾ।
ਜਾਂਦਾ ਪਾਸ ਤੇ।2।

***ਪਾਠਾਂਤਰ***

ਦੋਹਰਾ— ਕਹੁ ਕੱਤਕ ਅਬ ਕਿਆ ਕਰਾਂਉਂ, ਬਨਿਓ ਜੁ ਕਠਿਨ ਬਿਓਗ,
ਸੀਸ ਨਿਆ ਕਰ ਜੋਰ ਕੈ, ਮਾਂਗਉਂ ਭੀਖ ਸੰਜੋਗ।

ਚੜ੍ਹਦੇ ਕੱਤਕ ਸਈਆਂ ਕੱਤਣ, ਕਿਹਾ ਚੇਟਕ ਲੱਗਾ ਅਵਤਣ,
ਦਰ ਦਰ ਬਹਿੰਦੀ ਧੂੰਮਾਂ ਘੱਤਣ,
ਅਉਖੇ ਘਾਟ ਪੁਛਾਏ ਪੱਤਣ, ਸਾਈਂ ਵਾਸਤੇ।
ਵੇ ਮੈਂ ਮੂਈ ਬਿਦਰਦੀ ਲੋਕਾ, ਉੱਚੇ ਚੜ੍ਹ ਕੇ ਦੇਨੀ ਹਾਂ ਹੋਕਾ।
ਮੇਰਾ ਉਨ ਸੰਗ ਨੇਹੂ ਚਿਰੋਕਾ,
ਬੁੱਲ੍ਹਾ ਸ਼ਹੁ ਬਿਨ ਜੀਵਣ ਫੋਕਾ, ਜਾਂਦਾ ਪਾਸ ਤੇ।

**ਮੱਘਰ**

ਮੱਘਰ ਮੈਂ ਕਰ ਰਹੀਆਂ ਸੋਧ ਕੇ ਸਭ ਊਚੇ ਨੀਚੇ ਵੇਖ।
ਪੜ੍ਹ ਪੰਡਤ ਪੋਥੀ ਭਾਲ ਰਹੇ ਹਰਿ ਹਰਿ ਸੇ ਰਪੇ ਅਲੇਖ।

ਮਘਰ ਮੈਂ ਘਰ ਕਿੱਧਰ ਜਾਂਦਾ, ਰਾਕਸ਼ ਨੇਹੁੰ ਹੱਡਾਂ ਨੂੰ ਖਾਂਦਾ,
ਸੜ ਸੜ ਜੀਅ ਪਿਆ ਕੁਰਲਾਂਦਾ, ਆਵੇ ਲਾਲ ਕਿਸੇ ਦਾ ਆਂਦਾ,
ਬਾਂਦੀ ਹੋ ਰਹਾਂ।
ਜੋ ਕੋਈ ਸਾਨੂੰ ਯਾਰ ਮਿਲਾਵੇ, ਸੋਜ਼-ਇ-ਅਲਮ ਥੀਂ ਸਰਦ ਕਰਾਵੇ,
ਚਿਖ਼ਾ ਤੋਂ ਬੈਠੀ ਸਤੀ ਉਠਾਵੇ, ਬੁਲ੍ਹਾ ਸ਼ੌਹ ਬਿਨ ਨੀਂਦ ਨਾ ਆਵੇ,
ਭਾਵੇਂ ਸੋ ਰਹਾਂ।3।

***ਪਾਠਾਂਤਰ***

ਦੋਹਰਾ— ਮਘਰਿ ਘਰਿ ਰਹੀ ਸੋਧ ਕੈ ਉਚੇ ਨੀਚੇ ਦੇਖ।
ਪੜ੍ਹਿ ਪੋਥੀ ਪੰਡਤ ਥਕ ਰਹੇ, ਘਟਿ ਘਟਿ ਰਮਿਓ ਅਲੇਖ।

ਮੱਘਰ ਮੈਂ ਘਰਿ ਮਿਤ੍ਰ ਨਾ ਜਾਂਦਾ, ਰਾਖਸ਼ ਨੇਹੁ ਹੱਡਾਂ ਨੂੰ ਖਾਂਦਾ
ਜਲ ਬਲ ਜੀਉ ਪਿਆ ਬਿਲਲਾਂਦਾ,
ਆਵੈ ਲਾਲ ਕਿਸੇ ਦਾ ਆਂਦਾ ਬੰਦੀ ਹੋ ਰਹਾਂ।2।
ਜੇ ਕੋਈ ਸਾਨੂੰ ਯਾਰ ਮਿਲਾਵੈ, ਜੋ ਕੁਝ ਮੂੰਹ ਮੰਗੇ ਸੋ ਪਾਵੈ,

ਵਾਟੋਂ ਬੈਠੀ ਮੋੜ ਲਿਆਵੈ,
ਬੁੱਲ੍ਹਾ ਸ਼ਹੁ ਬਿਨ ਨੀਂਦ ਨਾ ਆਵੈ, ਮੈਂ ਭੀ ਸੋਂ ਰਹਾਂ।3।

**ਪੋਹ**

ਪੋਹ ਹੁਣ ਪੂਛੂੰ ਜਾ ਕੇ ਤੁਮ ਨਿਆਰੇ ਰਹੋ ਕਿਉਂ ਮੀਤ।
ਕਿਸ ਮੋਹਨ ਮਨ ਮੋਹ ਲਿਆ ਜੋ ਪੱਥਰ ਕੀਨੋ ਚੀਤ।

ਪਾਣੀ ਪੋਹ ਪਵਨ ਭੱਠ ਪਈਆਂ, ਲੱਦੇ ਹੋਤ ਤਾਂ ਉਘੜ ਗਈਆਂ,
ਨਾ ਸੰਗ ਮਾਪੇ ਸਜਣ ਸਈਆਂ, ਪਿਆਰੇ ਇਸ਼ਕ ਚਵਾਤੀ ਲਈਆਂ,
ਦੁੱਖਾਂ ਰੋਲੀਆਂ।
ਕੜ ਕੜ ਕੱਪੜ ਕੜਕ ਡਰਾਏ, ਮਾਰੂ ਥੱਲ ਵਿਚ ਬੇੜੇ ਪਾਏ,
ਜਿਉਂਦੀ ਮੋਈ ਨੀ ਮੇਰੀ ਮਾਏ, ਬੁੱਲ੍ਹਾ ਸ਼ੌਹ ਕਿਉਂ ਅਜੇ ਨਾ ਆਏ,
ਸੰਝੂ ਡੋਹਲੀਆਂ।4।

***ਪਾਠਾਂਤਰ***

ਦੋਹਰਾ— ਪੋਹ ਚੜ੍ਹੈ ਕਤ ਜਾਈਏ, ਅਬ ਨੇੜੇ ਨਾ ਹੀ ਮੀਤ
ਇਨ ਮੋਹਨ ਜਗ ਮੋਹਿਆ, ਤੁਮ ਪਾਥਰ ਕਰੋ ਨ ਚੀਤ।

ਪਾਪੀ ਪੋਹ ਪਵਨ ਕਤ ਪਈਆ, ਲਦ ਗਏ ਹੋਤ ਤਾਂ ਉਘੜ ਗਈਆਂ
ਨਾ ਸੰਗ ਮਾਪੇ ਸੱਜਣ ਸਈਆਂ,
ਇਕ ਤਾਂ ਇਸ਼ਕ ਜਵਾਲੇ ਲਈਆਂ, ਦੁਖਾਂ ਟੋਲੀਆਂ
ਕੜਕੜ ਕੱਪਰ ਕੜਕ ਡਰਾਵੈ, ਮਾਰੂ ਥਲ ਵਿਚ ਡੇਰੇ ਪਾਵੈ
ਜੀਊਂਦੀ ਮੁਈ ਸੁ ਪੀਆ ਦੇ ਹਾਵੈ,
ਬੁੱਲ੍ਹੇ ਸ਼ਾਹ ਪੀਅ ਅਜੇ ਨਾ ਆਵੈ, ਜੰਗਲ ਟੋਲੀਆਂ।4।

**ਮਾਘ**

ਮਾਘੀ ਨਹਾਵਣ ਮੈਂ ਚੱਲੀ ਜੋ ਤੀਰਥ ਕਰ ਸਮਿਆਨ।
ਗੱਜ ਗੱਜ ਬਰਸੇ ਮੇਘਲਾ ਮੈਂ ਰੋ ਰੋ ਕਰਾਂ ਇਸ਼ਨਾਨ।

ਮਾਘ ਮਹੀਨੇ ਗਏ ਉਲਾਂਘ, ਨਵੀਂ ਮੁਹਬਤ ਬਹੁਤੀ ਤਾਂਘ,
ਇਸ਼ਕ ਮੁਅੱਜ਼ਨ ਦਿੱਤੀ ਬਾਂਗ, ਪੜ੍ਹਾਂ ਨਿਮਾਜ਼ ਪੀਆ ਦੀ ਤਾਂਘ,
ਦੁਆਈਂ ਕੀ ਕਰਾਂ।
ਆਖਾਂ ਪਿਆਰੇ ਮੈਂ ਵੱਲ ਆ, ਤੇਰੇ ਮੁਖ ਵੇਖਣ ਦਾ ਚਾਅ,
ਭਾਵੇਂ ਹੋਰ ਤੱਤੀ ਨੂੰ ਤਾਅ, ਬੁੱਲ੍ਹਾ ਸ਼ੌਹ ਨੂੰ ਆਣ ਮਿਲਾ,
ਤੇਰੀ ਹੋ ਰਹਾਂ।5।

### *ਪਾਠਾਂਤਰ*

ਦੋਹਰਾ— ਮਾਘੀ ਨ੍ਹਾਵਣ ਆਈਆਂ, ਹੋਰ ਤੀਰਥ ਬਣੇ ਹੈ ਸਾਨ
ਤ੍ਰਿਮ ਤ੍ਰਿਮ ਬਰਖੈ ਨੈਨ ਦੁਇ, ਮੈਂ ਉਦੂੰ ਕਰਾਂ ਇਸ਼ਨਾਨ।

ਮਾਘ ਮਹੀਨੇ ਜੈਂਦੀ ਤਾਂਘ, ਨੈਂ ਮੁਹਬਤ ਗਈ ਉਲਾਂਘ
ਇਸ਼ਕ ਮੁਅਜ਼ਨ ਦਿਤੀ ਬਾਂਗ,
ਰਹਿੰਦੀ ਨਿਤ ਪੀਆ ਦੀ ਤਾਂਘ, ਦੁਆਈ ਮੈਂ ਕਰਾਂ।
ਆਖਾਂ ਪਿਆਰੇ ਮੈਂ ਵੱਲ ਆਉ, ਤੇਰਾ ਮੁਖ ਦੇਖਣ ਦਾ ਚਾਉ।
ਭਾਵੇਂ ਹੋਰ ਤੱਤੀ ਨੂੰ ਤਾਉ,
ਬੁਲ੍ਹਾ ਸ਼ਹੁ ਨੂੰ ਆਣ ਮਿਲਾਉ, ਨਹੀਂ ਮੈਂ ਜਲ ਮਰਾਂ।

### ਫੱਗਣ

ਫੱਗਣ ਫੂਲੇ ਖੇਤ ਜਿਉਂ, ਬਣ ਤਣ ਫੂਲ ਸ਼ਿੰਗਾਰ।
ਹਰ ਡਾਲੀ ਫੁੱਲ ਪੱਤੀਆਂ, ਗਲ ਫੂਲਣ ਕੇ ਹਾਰ।

ਹੋਰੀ ਖੇਲਣ ਸਈਆਂ ਫੱਗਣ, ਮੇਰੇ ਨੈਣ ਝਲਾਰੀਂ ਵੱਗਣ,
ਔਖੇ ਜੀਉਂਦਿਆਂ ਦੇ ਦਿਨ ਤੱਗਣ, ਸੀਨੇ ਬਾਣ ਪਰੇਮ ਦੇ ਵੱਜਣ,
ਹੋਰੀ ਹੋ ਰਹੀ।
ਜੋ ਕੁਝ ਰੋਜ਼ ਅਜ਼ਲ ਥੀਂ ਹੋਈ, ਲਿਖੀ ਕਲਮ ਨਾ ਮੇਟੇ ਕੋਈ,
ਦੁੱਖਾਂ ਸੂਲਾਂ ਦਿੱਤੀ ਢੋਈ, ਬੁੱਲ੍ਹਾ ਸ਼ੌਹ ਨੂੰ ਆਖੋ ਕੋਈ,
ਜਿਸ ਨੂੰ ਰੋ ਰਹੀ।6।

### *ਪਾਠਾਂਤਰ*

ਦੋਹਰਾ— ਫਾਗਣ ਫੂਲੇ ਫਾਗ ਮੋਂ ਖੇਲਤ ਹੈ ਨਰ ਨਾਰ
ਪਿਆਰਾ ਨਜ਼ਰ ਨ ਆਵਈ, ਗਲ ਸੂਲੋਂ ਕੇ ਹਾਰ।

ਹੋਰੀ ਖੇਡਣ ਸਈਆਂ ਫਾਗਣ, ਮੇਰੇ ਨੈਣ ਝਲਾਰੀਂ ਵਗਣ
ਔਖੇ ਜੀਵਦਿਆਂ ਦਿਨ ਤੱਗਣ,
ਸੀਨੇ ਬਾਣ ਪ੍ਰੇਮ ਕੇ ਲੱਗਣ ਹੋਰੀ ਹੋ ਰਹੀ।
ਜੋ ਕੁਝ ਰੋਜ਼ ਅਜ਼ਲ ਥੀਂ ਹੋਈ, ਹੁਣ ਤਾਂ ਮੂੰਹ ਤੋਂ ਲੱਥੀ ਲੋਈ,
ਦੁੱਖੀ ਰੋਲੀਂ ਲਹਾਂ ਨਾ ਢੋਈ,
ਬੁੱਲ੍ਹੇ ਸ਼ਾਹ ਨੂੰ ਆਖੇ ਕੋਈ, ਜਿਉਂ ਤਿਉਂ ਜਿਊਂਗੀ।

### ਚੇਤ

ਚੇਤ ਚਮਨ ਵਿਚ ਕੋਇਲਾਂ, ਨਿੱਤ ਕੂ ਕੂ ਕਰਨ ਪੁਕਾਰ।
ਮੈਂ ਸੁਣ ਸੁਣ ਝੁਰ ਝੁਰ ਮਰ ਰਹੀ ਕਬ ਘਰ ਆਵੇ ਯਾਰ।

ਹੁਣ ਕੀ ਕਰਾਂ ਜੋ ਆਇਆ ਚੇਤ, ਬਣ ਤਣ ਫੂਲ ਰਹੇ ਸਭ ਖੇਤ,
ਦੇਂਦੇ ਆਪਣਾ ਅੰਤ ਨਾ ਭੇਤ, ਸਾਡੀ ਹਾਰ ਤੁਸਾਡੀ ਜੇਤ,
ਹੁਣ ਮੈਂ ਹਾਰੀਆਂ।

ਹੁਣ ਮੈਂ ਹਾਰਿਆ ਆਪਣਾ ਆਪ, ਤੁਸਾਡਾ ਇਸ਼ਕ ਅਸਾਡਾ ਖਾਪ,
ਤੇਰੇ ਨੇਂਹੁ ਦਾ ਸੂਕਿਆ ਤਾਪ, ਬੁਲ੍ਹਾ ਸ਼ੌਹ ਕੀ ਲਾਇਆ ਪਾਪ,
ਕਾਰੇ ਹਾਰੀਆਂ।7।

***ਪਾਠਾਂਤਰ***

ਦੋਹਰਾ— ਚੇਤ ਚਮਨ ਮੈਂ ਕੋਇਲਾਂ, ਬਨ ਤ੍ਰਿਣ ਕਰਨ ਪੁਕਾਰ
ਮੈਂ ਸੁਣਤ ਮਨ ਝੂਰ ਮਰਾਂ, ਕਬ ਘਰਿ ਆਵੈ ਯਾਰ।

ਮੈਂ ਕੀ ਕਰਾਂ ਜੁ ਆਇਆ ਚੇਤ, ਬਨ ਤ੍ਰਿਣ ਫੂਲ ਰਹੇ ਸਭ ਖੇਤ,
ਆਪਣਾ ਅੰਤ ਨ ਦੱਸਦੇ ਭੇਤ,
ਅਸਾਡੀ ਹਾਰ ਤੁਸਾਡੀ ਜੇਤ ਹੁਣ ਮੈਂ ਹਾਰੀਆਂ।
ਹੁਣ ਮੈਂ ਹਾਰਿਆ ਆਪ, ਤੇਰਾ ਇਸ਼ਕ ਅਸਾਡਾ ਖਾਪ
ਹਰਦਮ ਨਾਮ ਤੁਸਾਡਾ ਜਾਪ,
ਬੁਲ੍ਹੇ ਸ਼ਾਹ ਕੀ ਲਾਇਓ ਪਾਪ, ਵਿਛੋੜੇ ਮਾਰੀਆਂ।7।

## ਵਿਸਾਖ

ਬਸਾਖੀ ਦਾ ਦਿਨ ਕਠਨ ਹੈ ਜੇ ਸੰਗ ਮੀਤ ਨਾ ਹੋ।
ਮੈਂ ਕਿਸ ਕੇ ਆਗੇ ਜਾ ਕਹੂੰ ਇਕ ਮੰਡੀ ਭਾ ਦੋ।

ਤਾਂ ਮਨ ਭਾਵੇ ਸੁਖ ਬਸਾਖ, ਗੁੱਛੀਆਂ ਪਈਆਂ ਪੱਕੀ ਦਾਖ,
ਲਾਖੀ ਲੈ ਘਰ ਆਇਆ ਲਾਖ, ਤਾਂ ਮੈਂ ਬਾਤ ਨਾ ਸੱਕਾਂ ਆਖ,
ਕਉਂਤਾਂ ਵਾਲੀਆਂ।

ਕੌਂਤਾਂ ਵਾਲੀਆਂ ਡਾਹਡਾ ਜ਼ੋਰ, ਹੁਣ ਮੈਂ ਝੁਰ ਝੁਰ ਹੋਈ ਆਂ ਹੋਰ,
ਕੰਡੇ ਪੁੜੇ ਕਲੇਜੇ ਜ਼ੋਰ, ਬੁੱਲ੍ਹਾ ਸ਼ੌਹ ਬਿਨ ਕੋਈ ਨਾ ਹੋਰ,
ਜਿਨ ਘੱਤ ਗਾਲੀਆਂ।8।

***ਪਾਠਾਂਤਰ***

ਦੋਹਰਾ— ਵੈਸਾਖੀ ਦਿਨ ਕਠਨ ਹੈ, ਜੈਂ ਸੰਗ ਮੀਤ ਨਾ ਹੋਇ
ਕਿਸ ਆਗੇ ਬਿਧ ਜਾਂ ਕਹਹੁ, ਏਕ ਮੰਡੀ ਭਾ ਦੋਇ।

ਤਾਂ ਮੈਂ ਹੋਵਾਂ ਸੁਖ ਵਿਸਾਖ, ਜੇਕਰ ਆਵੇ ਲੱਖੀ ਲਾਖ,
ਕਾਛਾਂ ਪਉਣ ਪੱਕੀਆਂ ਸਾਖ,
ਕਾਈ ਗੱਲ ਨ ਸਾਨੂੰ ਆਖੀ ਕੌਂਤਾਂ ਵਾਲੀਆਂ।

ਕੰਤਾਂ ਵਾਲੀਆਂ ਡਾਢਾ ਜ਼ੋਰ ਮੈਂ ਝੁਰ ਝੁਰ ਥੱਕੀ ਵਾਗੂੰ ਮੋਰ
ਕੁੰਡਾ ਪੜੀ ਕਲੇਜੇ ਜ਼ੋਰ,
ਬੁਲ੍ਹਾ ਸ਼ਹੁ ਬਿਨਾ ਮੇਰਾ ਨਾ ਹੋਰ, ਮੈਂ ਕਿਥੇ ਜਾਲੀਆਂ।8।

## ਜੇਠ

ਜੇਠ ਜੇਹੀ ਮੋਹਿ ਅਗਨ ਹੈ ਜਬ ਕੇ ਬਿਛੜੇ ਮੀਤ।
ਸੁਣ ਸੁਣ ਘੁਣ ਘੁਣ ਝੁਰ ਮਰੋਂ ਜੋ ਤੁਮਰੀ ਯੇਹ ਪਰੀਤ।

ਲੂਆਂ ਧੁੱਪਾਂ ਪੌਂਦੀਆਂ ਜੇਠ, ਮਜਲਿਸ ਬਹਿੰਦੀ ਬਾਗਾਂ ਹੇਠ,
ਤੱਤੀ ਠੰਡੀ ਵੱਗੇ ਪੇਠ, ਦਫ਼ਤਰ ਕੱਢ ਪੁਰਾਣੇ ਸੇਠ,
ਮਹੁਰਾ ਖਾਣੀਆਂ।

ਅੱਜ ਕੱਲ੍ਹ ਸੱਦ ਹੋਈ ਅਲਬੱਤਾ, ਹੁਣ ਮੈਂ ਆਹ ਕਲੇਜਾ ਤੱਤਾ,
ਨਾ ਘਰ ਕੌਂਤ ਨਾ ਦਾਣਾ ਭੱਤਾ, ਬੁੱਲ੍ਹਾ ਸ਼ੌਹ ਹੋਰਾਂ ਸੰਗ ਰੱਤਾ,
ਸੀਨੇ ਕਾਨੀਆਂ।9।

### ਪਾਠਾਂਤਰ

ਦੋਹਰਾ— ਜੇਠ ਜੈਸੀ ਮੁਝ ਅਗਨ ਹੈ, ਜਬ ਕੇ ਬਿਛਰੇ ਮੀਤ
ਹਮ ਉਨ ਬਿਨ ਕਿਚਰਕ ਘਰ ਬਸਹਿ, ਹਮਰੀ ਉਨ ਸੰਗ ਪ੍ਰੀਤਿ

ਲੋਆਂ ਲਾਟਾਂ ਪਾਉਂਦੀਆਂ ਜੇਠ, ਮਜਲਸ ਬੈਠੇ ਬਾਗਾਂ ਹੇਠ
ਤੱਤੀ, ਨਹੀਂ ਠੰਢ ਕਲੇਜੇ ਪੇਟ,
ਦਫਤਰ ਕੱਢ ਪੁਰਾਣੇ ਦੇਖ, ਮਹੁਰਾ ਖਾਨੀਆਂ।
ਅੱਜ ਕਲ੍ਹ ਸੱਦ ਹੋਈ ਅਲਬੱਤਾ, ਸੁਣ ਕੇ ਆਹ ਕਲੇਜਾ ਤੱਤਾ,
ਨ ਘਰ ਕੰਤ ਨ ਦਾਣਾ ਫੱਕਾ,
ਬੁਲ੍ਹਾ ਸ਼ਾਹ ਔਰਾ ਸੰਗ ਰੱਤਾ, ਸੀਨੇ ਕਾਨੀਆਂ।9।

## ਹਾੜ੍ਹ

ਹਾੜ੍ਹ ਸੇਹੇ ਮੋਹੇ ਝਟ ਪਟੇ ਜੋ ਲੱਗੀ ਪਰੇਮ ਕੀ ਆਗ।
ਜਿਸ ਲਾਗੇ ਤਿਸ ਜਲ ਬੁਝੇ ਜੋਂ ਭੌਰ ਜਲਾਵੇ ਭਾਗ।

ਹੁਣ ਕੀ ਕਰਾਂ ਜੇ ਆਇਆ ਹਾੜ੍ਹ, ਤਨ ਵਿਚ ਇਸ਼ਕ ਤਪਾਯਾ ਭਾੜ,
ਤੇਰੇ ਇਸ਼ਕ ਨੇ ਦਿੱਤਾ ਸਾੜ, ਰੋਵਣ ਅੱਖੀਆਂ ਕਰਨ ਪੁਕਾਰ,
ਤੇਰੇ ਹਾਵੜੇ।

ਹਾੜ੍ਹੇ ਘੱਤਾਂ ਸ਼ਾਮੀ ਅੱਗੇ, ਕਾਸਦ ਲੈ ਕੇ ਪਾਤਰ ਵੱਗੇ,
ਕਾਲੇ ਗਏ ਤੇ ਆਏ ਬੱਗੇ, ਬੁਲ੍ਹਾ ਸ਼ੌਹ ਬਿਨ ਜ਼ਰਾ ਨਾ ਤੱਗੇ,
ਸ਼ਾਮੀ ਬਾਹਵੜੇ।10।

### ਪਾਠਾਂਤਰ

ਦੋਹਰਾ- ਹਾੜ੍ਹ ਹੈਰਤ ਅਰ ਚਟਪਟੀ, ਲਗੀ ਪ੍ਰੇਮ ਕੀ ਆਗ
ਜਿਸ ਲਾਗੇ ਤਿਸ ਜਲ ਬੁਝੈ, ਬਹੁੜ ਜਗਾਵੈ ਭਾਗ।

ਲੌਂਦੇ ਭੱਠ ਜੁ ਚੜ੍ਹਦੇ ਹਾੜ, ਤਨ ਵਿਚ ਇਸ਼ਕ ਤਪਾਇਆ ਭਾੜ
ਨੇਹੁੰ ਲੱਗਾ ਤਾਂ ਦਿਤੀ ਸਾੜ,
ਜਿਧਰ ਦੀ ਵਾਹਰ ਤਿਧਰ ਦੀ ਧਾੜ, ਮੇਰੇ ਹਾਉੜੇ।
ਹਾਹੁੜੇ ਕੱਢ ਸੁ ਜਾਨੀ ਅੱਗੇ, ਲੈ ਕੇ ਕਾਸਦ ਪਾਤੀ ਵਗੇ,
ਕਾਲੇ ਗਏ ਤੇ ਆਏ ਬੱਗੇ, ਬੁੱਲ੍ਹਾ ਸ਼ਹੁ ਬਿਨ ਜ਼ਰਾ ਨਾ ਤੱਗੇ।
ਸੁਆਮੀ ਬਾਹੁੜੇ।10।

### ਸਾਵਣ

ਸਾਵਣ ਸੋਹੇ ਮੇਘਲਾ ਘਟ ਸੋਹੇ ਕਰਤਾਰ।
ਠੌਰ ਠੌਰ ਅਨਾਇਤ ਬਸੇ ਪਪੀਹਾ ਕਰੇ ਪੁਕਾਰ।

ਸੋਹਣ ਮਲਿਹਾਰਾਂ ਸਾਰੇ ਸਾਵਣ, ਦੂਤੀ ਦੁੱਖ ਲੱਗੇ ਉੱਠ ਜਾਵਣ,
ਨੀਂਗਰ ਖੇਡਣ ਕੁੜੀਆਂ ਗਾਵਣ, ਮੈਂ ਘਰ ਰੰਗ ਰੰਗੀਲੇ ਆਵਣ,
ਆਸਾਂ ਪੁੰਨੀਆਂ।
ਮੇਰੀਆਂ ਆਸਾਂ ਰੱਬ ਪੁਚਾਈਆਂ, ਮੈਂ ਤਾਂ ਉੱਨ ਸੰਗ ਅੱਖੀਆਂ ਲਾਈਆਂ।
ਸਈਆਂ ਦੇਣ ਮੁਬਾਰਕ ਆਈਆਂ, ਸ਼ਾਹ ਅਨਾਇਤ ਆਖਾਂ ਸਾਈਆਂ।
ਆਸਾਂ ਪੁੰਨੀਆਂ।11।

### ਪਾਠਾਂਤਰ

ਦੋਹਰਾ— ਸਾਵਣ ਸੋਹੇ ਮੇਘਲਾ, ਘਟ ਸੋਹੇ ਕਰਤਾਰ
ਸ਼ਾਹ ਇਨਾਇਤ ਛਕ ਰਹੇ, ਚਾਤ੍ਰਿਕ ਕਰਤ ਪੁਕਾਰ।

ਮਲ੍ਹਾਰਾਂ ਗਾਵਣ ਸ਼ਾਦੀ ਸਾਵਣ ਦੂਤੀ ਦੁਖ ਲਗੇ ਉਠ ਜਾਵਣ
ਨੀਂਗਰ ਖੇਡਣ ਕੁੜੀਆਂ ਗਾਂਬਣ, ਰਲ ਮਿਲ ਬਾਗੀਂ ਪੀਘਾਂ ਪਾਵਣ
ਮੈਂ ਘਰਿ ਰੰਗ ਰੰਗੀਲੇ ਆਵਣ, ਆਸਾਂ ਪੁੰਨੀਆਂ।
ਮੇਰੀਆਂ ਆਸਾਂ ਰੱਬ ਪੁਜਾਈਆਂ, ਤਾਂ ਮੈਂ ਆਪਣੇ ਸੰਗਿ ਰਲਾਈਆਂ,
ਸਈਆਂ ਦੇਣ ਮੁਮਾਰਖਾਂ ਆਈਆਂ।
ਸ਼ਾਹ ਇਨਾਇਤ ਆਖਾਂ ਸਾਈਆਂ, ਸ਼ਾਮ ਸਲੋਨੀਆਂ।11।

### ਭਾਦੋਂ

ਭਾਦੋਂ ਭਾਵੇ ਤਬ ਸਖੀ ਜੋ ਪਲ ਪਲ ਹੋਵੇ ਮਿਲਾਪ।
ਜੋ ਘਟ ਦੇਖੂੰ ਖੋਲ੍ਹ ਕੇ ਘਟ ਘਟ ਦੇ ਵਿਚ ਆਪ।

ਆ ਹੁਣ ਭਾਦੋਂ ਭਾਗ ਜਗਾਇਆ, ਸਾਹਿਬ ਕੁਦਰਤ ਸੇਤੀ ਆਇਆ,
ਹਰ ਹਰ ਦੇ ਵਿਚ ਆਪ ਸਮਾਇਆ, ਸ਼ਾਹ ਅਨਾਇਤ ਆਪ ਲਖਾਇਆ,
ਤਾਂ ਮੈਂ ਲਖਿਆ।
ਆਖ਼ਰ ਉਮਰੇ ਹੋਈ ਤਸੱਲਾ, ਪਲ ਪਲ ਮੰਗਣ ਨੈਣ ਤਜੱਲਾ,
ਜੋ ਕੁਝ ਹੋਸੀ ਕਰਸੀ ਅੱਲ੍ਹਾ, ਬੁਲ੍ਹਾ ਸ਼ੌਹ ਬਿਨ ਕੁਝ ਨਾ ਭੱਲਾ।
ਪਰੇਮ ਰੱਸ ਚੱਖਿਆ।12।

***ਪਾਠਾਂਤਰ***

ਦੋਹਰਾ— ਭਾਦ੍ਰੋਂ ਭਾਵੈ ਤਉ ਸਖੀ, ਪਲ ਪਲ ਹੋਇ ਮਿਲਾਪ,
ਜਬ ਮੈਂ ਦੇਖਉਂ ਮੈਂ ਨਹੀਂ ਗੁਪਤ ਪ੍ਰਗਟ ਹੈ ਆਪ।

ਲੈ ਹੁਣ ਭਾਦ੍ਰੋਂ ਭਾਗ ਜਗਾਇਆ, ਸਾਹਿਬ ਕੁਦਰਤ ਸੇਤੀ ਪਾਇਆ
ਹਰਿ ਹਰਿ ਕੇ ਵਹ ਬੀਚ ਸਮਾਇਆ
ਸ਼ਾਹ ਇਨਾਇਤ ਆਪ ਲਖਾਇਆ, ਤਾਂ ਮੈਂ ਲਖਿਆ।
ਤਾਂ ਹੋਈ ਆਖਰ ਉਮਰ ਤਸੱਲਾ, ਜੋ ਕੁਝ ਕਰੇ ਸੋਈ ਕੁਝ ਅੱਲ੍ਹਾ,
ਮੰਗਦੇ ਪਲ ਪਲ ਨੈਣ ਤਜੱਲਾ, ਬੁੱਲ੍ਹਾ ਸ਼ਹੁ ਨੇ ਪਾਯਾ ਪੱਲਾ।
ਪ੍ਰੇਮ ਰਸ ਚਾਖਿਆ।12।

# ਦੋਹੜੇ

ਇਸ ਕਾ ਮੁੱਖ ਇਕ ਜੋਤ ਹੈ ਘੁੰਗਟ ਹੈ ਸੰਸਾਰ।
ਘੁੰਗਟ ਮੇਂ ਵੋਹ ਛੁੱਪ ਗਿਆ ਮੁੱਖ ਪਰ ਆਂਚਲ ਡਾਰ।1।

ਉਨ ਕੇ ਮੁਖ ਦਿਖਲਾਏ ਹੈ ਜਿਨ ਸੋ ਇਸ ਕੀ ਪ੍ਰੀਤ।
ਇਨ ਕੋ ਹੀ ਮਿਲਤਾ ਹੈ ਵੋਹ ਜੋ ਇਸ ਕੇ ਹੈਂ ਮੀਤ।2।

ਮੂੰਹ ਦਿਖਲਾਵੇ ਔਰ ਛਪੇ ਛਲ ਬਲ ਹੈ ਜਗ ਦੇਸ।
ਪਾਸ ਰਹੇ ਔਰ ਨਾ ਮਿਲੇ, ਇਸ ਕੇ ਬਿਸਵੇ ਭੇਸ।3।

ਬੁਲ੍ਹਾ ਕਸਰ ਨਾਮ ਕਸੂਰ ਹੈ, ਓਥੇ ਮੂੰਹੋਂ ਨਾ ਸਕਣ ਬੋਲ।
ਓਥੇ ਸੱਚੇ ਗਰਦਨ ਮਾਰੀਏ ਓਥੇ ਝੂਠੇ ਕਰਨ ਕਲੋਲ।4।

ਬੁਲ੍ਹਿਆ ਕਸੂਰ ਬੇਦਸਤੂਰ ਓਥੇ ਜਾਣਾ ਬਣਿਆ ਜ਼ਰੂਰ।
ਨਾ ਕੋਈ ਪੁੰਨ ਨਾ ਦਾਨ ਹੈ ਨਾ ਕੋਈ ਲਾਗ ਦਸਤੂਰ।5।

ਬੁਲ੍ਹਿਆ ਧਰਮਸਾਲਾ ਧੜਵਾਈ ਰਹਿੰਦੇ ਠਾਕੁਰ ਦੁਆਰੇ ਠੱਗ।
ਵਿਚ ਮਸੀਤਾਂ ਕੋਸੱਤੀਏ ਰਹਿੰਦੇ ਆਸ਼ਕ ਰਹਿਣ ਅਲੱਗ।6।

ਬੁਲ੍ਹਿਆ ਵਾਰੇ ਜਾਈਏ ਉਨ੍ਹਾਂ ਤੋਂ ਜਿਹੜੇ ਗੱਲੀਂ ਦੇਣ ਪ੍ਰਚਾ।
ਸੂਈ ਸਲਾਈ ਦਾਨ ਕਰਨ ਤੇ ਆਹਰਣ ਲੈਣ ਛੁਪਾ।7।

ਬੁਲ੍ਹਿਆ ਵਾਰੇ ਜਾਈਏ ਉਹਨਾਂ ਤੋਂ ਜਿਹੜੇ ਮਾਰਨ ਗੱਪ ਸ਼ੜੱਪ।
ਕਉਡੀ ਲੱਭੀ ਦੇਣ ਚਾ ਤੇ ਬੁਗਚਾ ਘਊ-ਘੱਪ।8।

ਨਾ ਖ਼ੁਦਾ ਮਸੀਤੇ ਲੱਭਦਾ ਨਾ ਖ਼ੁਦਾ ਵਿਚ ਕਾਅਬੇ।
ਨਾ ਖ਼ੁਦਾ ਕੁਰਾਨ ਕਿਤਾਬਾਂ ਨਾ ਖ਼ੁਦਾ ਨਿਮਾਜ਼ੇ।
ਨਾ ਖ਼ੁਦਾ ਮੈਂ ਤੀਰਥ ਡਿੱਠਾ, ਐਵੇਂ ਪੈਂਡੇ ਝਾਗੇ।
ਬੁਲ੍ਹਾ ਸ਼ਹੁ ਜਦ ਮੁਰਸ਼ਦ ਮਿਲ ਗਿਆ ਟੁੱਟੇ ਸਭ ਤਗਾਦੇ।9।

ਬੁਲ੍ਹਿਆ ਪਰਸੋਂ ਕਾਫ਼ਰ ਥੀਂ ਗਈਉਂ ਬੁੱਤ ਪੂਜਾ ਕੀਤੀ ਕੱਲ।
ਅਸੀਂ ਜਾ ਬੈਠੇ ਘਰ ਆਪਣੇ ਓਥੇ ਕਰਨ ਨਾ ਮਿਲੀਆ ਗੱਲ।11।

ਬੁਲ੍ਹਿਆ ਗ਼ੈਨ ਗ਼ਰੂਰਤ ਸਾੜ ਸੁੱਟ ਤੇ ਮਾਣ ਖੂਹ ਵਿਚ ਪਾ।
ਤਨ ਮਨ ਦੀ ਸੁਰਤ ਗਵਾ ਵੇ ਘਰ ਆਪ ਮਿਲੇਗਾ ਆ।12।

ਬੁਲ੍ਹਿਆ ਹਿਜਰਤ ਵਿਚ ਇਸਲਾਮ ਦੇ ਮੇਰਾ ਨਿੱਤ ਹੈ ਖ਼ਾਸ ਅਰਾਮ।
ਨਿੱਤ ਨਿੱਤ ਮਰਾਂ ਤੇ ਨਿੱਤ ਨਿੱਤ ਜੀਵਾਂ ਮੇਰਾ ਨਿੱਤ ਨਿੱਤ ਕੂਚ ਮੁਕਾਮ।13।

ਬੁਲ੍ਹਿਆ ਇਸ਼ਕ ਸੱਜਣ ਦੇ ਆਏ ਕੇ ਸਾਨੂੰ ਕੀਤੋ ਸੂ ਡੂਮ।
ਉਹ ਪ੍ਰਭ ਅਸਾਡਾ ਸਖੀ ਹੈ ਮੈਂ ਸੇਵਕ ਹੂੰ ਸੂਮ।14।

ਬੁਲ੍ਹਿਆ ਆਸ਼ਕ ਹੋਇਉਂ ਰੱਬ ਦਾ ਮੁਲਾਮਤ ਹੋਈ ਲਾਖ।
ਲੋਗ ਕਾਫ਼ਰ ਕਾਫ਼ਰ ਆਖਦੇ ਤੂੰ ਆਖੋ ਆਖੋ ਆਖ।15।

ਬੁਲ੍ਹਿਆ ਪੈਂਡੇ ਪੜੇ ਪਰੇਮ ਕੇ ਕੀਆ ਪੈਂਡਾ ਆਵਾਗੌਣ।
ਅੰਧੇ ਕੋ ਅੰਧਾ ਮਿਲ ਗਿਆ ਰਾਹ ਬਤਾਵੇ ਕੌਣ।16।

ਬੁਲ੍ਹਿਆ ਮਨ ਮੰਜੋਲਾ ਮੁੰਜ ਦਾ ਕਿਤੇ ਗੋਸ਼ੇ ਬਹਿ ਕੇ ਕੁੱਟ।
ਇਹ ਖ਼ਜ਼ਾਨਾ ਤੈਨੂੰ ਅਰਸ਼ ਦਾ ਤੂੰ ਸੰਭਲ ਸੰਭਲ ਕੇ ਲੁੱਟ।17।

ਬੁਲ੍ਹਿਆ ਚੇਰੀ ਮੁਸਲਮਾਨ ਦੀ ਹਿੰਦੂ ਤੋਂ ਕੁਰਬਾਨ।
ਦੋਹਾਂ ਤੋਂ ਪਾਣੀ ਵਾਰ ਪੀ ਜੋ ਕਰੇ ਭਗਵਾਨ।18।

ਬੁਲ੍ਹਿਆ ਮੁੱਲਾਂ ਅਤੇ ਮਸਾਲਚੀ ਦੋਹਾਂ ਇੱਕੋ ਚਿੱਤ।
ਲੋਕਾਂ ਕਰਦੇ ਚਾਨਣਾ ਆਪ ਹਨੇਰੇ ਨਿੱਤ।19।

ਬੁਲ੍ਹਿਆ ਪੀ ਸ਼ਰਾਬ ਤੇ ਖਾ ਕਬਾਬ ਹੇਠ ਬਾਲ ਹੱਡਾਂ ਦੀ ਅੱਗ।
ਚੋਰੀ ਕਰ ਤੇ ਭੰਨ ਘਰ ਰੱਬ ਦਾ ਓਸ ਠੱਗਾਂ ਦੇ ਠੱਗ ਨੂੰ ਠੱਗ।20।

ਬੁਲ੍ਹਿਆ ਚੱਲ ਸੁਨਿਆਰ ਦੇ ਜਿੱਥੇ ਗਹਿਣੇ ਘੜੀਏ ਲਾਖ।
ਸੂਰਤ ਆਪੋ ਆਪਣੀ ਤੂੰ ਇਕੋ ਰੂਪਾ ਆਖ।21।

ਫਿਰੀ ਰੁੱਤ ਸ਼ਗੂਫਿਆਂ ਵਾਲੀ ਚਿੜੀਆਂ ਚੁਗਣ ਨੂੰ ਆਈਆਂ।
ਇਕਨਾਂ ਨੂੰ ਜੁਰਿਆਂ ਲੈ ਖਾਧਾ ਇਕਨਾਂ ਨੂੰ ਫਾਹੀਆਂ ਲਾਈਆਂ।
ਇਕਨਾਂ ਨੂੰ ਆਸ ਮੁੜਨ ਦੀ ਆਹੀ ਇਕ ਸੀਖ ਕਬਾਬ ਚੜ੍ਹਾਈਆਂ।
ਬੁਲ੍ਹੇ ਸ਼ਾਹ ਕੀ ਵੱਸ ਉਹਨਾਂ ਦੇ ਉਹ ਕਿਸਮਤ ਮਾਰ ਫਸਾਈਆਂ।22।

ਬੁਲ੍ਹਿਆ ਅੱਛੇ ਦਿਨ ਤੋ ਪਿੱਛੇ ਗਏ, ਜਬ ਹਰ ਸੇ ਕੀਆ ਨਾ ਹੇਤ।
ਅਬ ਪਛਤਾਵਾ ਕਿਆ ਕਰੇ ਜਬ ਚਿੜੀਆਂ ਚੁਗ ਗਈਂ ਖੇਤ।23।

ਉਹ ਹਾਦੀ ਮੇਰੇ ਅੰਦਰ ਬੋਲਿਆ ਰੁੜ੍ਹ ਪੁੜ ਗਏ ਗੁਨਾਹਾਂ।
ਪਹਾੜੀਂ ਲੱਗਾ ਬਾਜਰਾ ਸ਼ਹਿਤੂਤ ਲੱਗੇ ਫਰਵਾਹਾਂ।24।

ਅੱਲਾ ਤੋਂ ਮੈਂ ਤੇ ਕਰਜ਼ ਬਣਾਇਆ ਹੱਥੋਂ ਤੂੰ ਮੇਰਾ ਕਰਜ਼ਾਈ।
ਓਥੇ ਤਾਂ ਮੇਰੀ ਪ੍ਰਵਰਿਸ਼ ਕੀਤੀ, ਜਿੱਥੇ ਕਿਸੇ ਨੂੰ ਖ਼ਬਰ ਨਾ ਕਾਈ।
ਓਥੋਂ ਤਾਹੀਂ ਆਏ ਏਥੇ ਜਾਂ ਪਹਿਲੇ ਰੋਜ਼ੀ ਆਈ।
ਬੁਲ੍ਹੇ ਸ਼ਾਹ ਹੈ ਆਸ਼ਕ ਜਿਸ ਤਹਿਕੀਕ ਹਕੀਕਤ ਪਾਈ।25।

ਬੁਲ੍ਹਿਆ ਕਣਕ, ਕੌਡੀ ਕਾਮਨੀ ਤੀਨੋਂ ਹੀ ਤਲਵਾਰ।
ਆਏ ਥੇ ਨਾਮ ਜਪਨ ਕੋ ਔਰ ਵਿੱਚੇ ਲੀਤੇ ਮਾਰ।26।

ਭੱਠ ਨਮਾਜ਼ਾਂ ਤੇ ਚਿੱਕੜ ਰੋਜ਼ੇ ਕਲਮੇ ਤੇ ਫਿਰ ਗਈ ਸਿਆਹੀ।
ਬੁੱਲ੍ਹੇ ਸ਼ਾਹ ਸ਼ਹੁ ਅੰਦਰੋਂ ਮਿਲਿਆ ਭੁੱਲੀ ਫਿਰੇ ਲੋਕਾਈ।27।

ਬੁਲ੍ਹਿਆ ਆਉਂਦਾ ਸਾਜਨ ਵੇਖ ਕੇ, ਜਾਂਦਾ ਮੂਲ ਨਾ ਵੇਖ।
ਮਾਰੇ ਦਰਦ ਫ਼ਿਰਾਕ ਦੇ ਬਣ ਬੈਠੇ ਬਾਹਮਣ ਸ਼ੇਖ਼।28।

ਬੁੱਲ੍ਹੇ ਸ਼ਾਹ ਉਹ ਕੌਣ ਹੈ ਉੱਤਮ ਤੇਰਾ ਯਾਰ।
ਓਸੇ ਕੇ ਹਾਥ ਕੁਰਾਨ ਹੈ, ਓਸੇ ਗਲ ਜ਼ੁੰਨਾਰ।29।

ਬੁੱਲ੍ਹੇ ਚੱਲ ਬਵਰਚੀਖ਼ਾਨੇ ਯਾਰ ਦੇ ਜਿੱਥੇ ਕੋਹਾਕੋਹੀ ਹੋ।
ਓਥੇ ਮੋਟੇ ਕੁੱਸਣ ਬੱਕਰੇ ਤੂੰ ਲਿੱਸਾ ਮਿਲੇ ਨਾ ਢੋ।30।

ਬੁੱਲ੍ਹੇ ਨੂੰ ਲੋਕ ਮੱਤੀਂ ਦੇਂਦੇ ਬੁਲ੍ਹਿਆ ਤੂੰ ਜਾ ਬਹੁ ਮਸੀਤੀ।
ਵਿਚ ਮਸੀਤਾਂ ਕੀ ਕੁਝ ਹੁੰਦਾ ਜੇ ਦਿਲੋਂ ਨਿਮਾਜ਼ ਨਾ ਕੀਤੀ।
ਬਾਹਰੋਂ ਪਾਕ ਕੀਤੇ ਕੀ ਹੁੰਦਾ ਜੇ ਅੰਦਰੋਂ ਨਾ ਗਈ ਪਲੀਤੀ।
ਬਿਨ ਮੁਰਸ਼ਦ ਕਾਮਲ ਬੁਲ੍ਹਿਆ ਤੇਰੀ ਐਵੇਂ ਗਈ ਇਬਾਦਤ ਕੀਤੀ।31।

ਆਪਣੇ ਤਨ ਦੀ ਖ਼ਬਰ ਨਾ ਕਾਈ ਸਾਜਨ ਦੀ ਖ਼ਬਰ ਲਿਆਵੇ ਕੌਣ।
ਨਾ ਹੂੰ ਖ਼ਾਕੀ ਨਾ ਹੂੰ ਆਤਸ਼ ਨਾ ਹੂੰ ਪਾਣੀ ਪਉਣ।
ਕੁੱਪੇ ਵਿਚ ਰੋੜ ਖੜਕਦੇ ਮੂਰਖ ਆਖਣ ਬੋਲੇ ਕੌਣ।
ਬੁਲ੍ਹਾ ਸਾਈਂ ਘਟ ਘਟ ਰਵਿਆ ਜਿਉਂ ਆਟੇ ਵਿਚ ਲੋਣ।32।

**ਪਾਠਾਂਤਰ :**

ਆਪਣੇ ਤਨ ਦੀ ਖ਼ਬਰ ਨਾ ਕਾਈ ਸਾਜਨ ਦੀ ਖ਼ਬਰ ਲਿਆਵੇ ਕੌਣ।
ਇਕ ਜੰਮਦੇ ਇਕ ਮਰ ਮਰ ਜਾਂਦੇ ਏਹੋ ਆਵਾਗੌਣ।
ਨਾ ਹਮ ਖ਼ਾਕੀ ਨਾ ਹਮ ਆਤਸ਼ ਨਾ ਪਾਣੀ ਨਾ ਪੌਣ।
ਕੱਪੇ ਦੇ ਵਿਚ ਰੋੜ ਖੜਕਦਾ ਮੂਰਖ ਆਖਣ ਬੋਲੇ ਕੌਣ।
ਬੁੱਲ੍ਹਾ ਸਾਈਂ ਘਟ ਘਟ ਰਵਿਆ ਜਿਉਂ ਆਟੇ ਵਿਚ ਲੌਣ।32

ਅਰਬੱਾਂ ਅਨਾਸਰ ਮਹਿਲ ਬਣਾਯੋ ਵਿਚ ਵੜ ਬੈਠਾ ਆਪੇ।
ਆਪੇ ਕੁੜੀਆਂ ਆਪੇ ਨੀਂਗਰ ਆਪੇ ਬਨਣਾ ਏਂ ਮਾਪੇ।
ਆਪੇ ਮਰੇਂ ਤੇ ਆਪੇ ਜੀਵੇਂ ਆਪੇ ਕਰੇਂ ਸਿਆਪੇ।
ਬੁਲ੍ਹਿਆ ਜੋ ਕੁਝ ਕੁਦਰਤ ਰੱਬ ਦੀ ਆਪੇ ਆਪ ਸਿੰਞਾਪੇ।33।

ਬੁਲ੍ਹਿਆ ਰੰਗ ਮਹੱਲੀਂ ਜਾ ਚੜ੍ਹਿਉਂ ਲੋਕੀਂ ਪੁੱਛਣ ਆਖਣ ਖ਼ੈਰ।
ਅਸਾਂ ਇਹ ਕੁਝ ਦੁਨੀਆਂ ਤੋਂ ਵਟਿਆ ਮੂੰਹ ਕਾਲਾ ਤੇ ਨੀਲੇ ਪੈਰ।34।

ਇੱਟ ਖੜਿੱਕੇ ਦੁੱਕੁੜ ਵੱਜੇ ਤੱਤਾ ਹੋਵੇ ਚੁੱਲ੍ਹਾ।
ਆਵਣ ਫ਼ਕੀਰ ਤੇ ਖਾ ਖਾ ਜਾਵਣ ਰਾਜ਼ੀ ਹੋਵੇ ਬੁਲ੍ਹਾ।35।

ਬੁਲ੍ਹਿਆ ਜੈਸੀ ਸੂਰਤ ਐਨ ਦੀ ਤੈਸੀ ਸੂਰਤ ਗ਼ੈਨ।
ਇਕ ਨੁੱਕਤੇ ਦਾ ਫੇਰ ਹੈ ਭੁੱਲਾ ਫਿਰੇ ਜਹਾਨ।36।

ਬੁਲ੍ਹਿਆ ਖਾ ਹਰਾਮ ਤੇ ਪੜ੍ਹ ਸ਼ੁਕਰਾਨਾ ਕਰ ਤੋਬਾ ਤਰਕ ਸਵਾਬੋਂ।
ਛੋੜ ਮਸੀਤ ਤੇ ਪਕੜ ਕਿਨਾਰਾ ਤੇਰੀ ਛੁੱਟਸੀ ਜਾਨ ਅਜ਼ਾਬੋਂ।
ਉਹ ਹਰਫ਼ ਨਾ ਪੜ੍ਹੀਏ ਮਤ ਰਹਿਸੀ ਜਾਨ ਜਵਾਬੋਂ।
ਬੁਲ੍ਹੇ ਸ਼ਾਹ ਚੱਲ ਓਥੇ ਚੱਲੀਏ ਜਿਹੜੇ ਮਨ੍ਹਾਂ ਨਾ ਕਰਨ ਸ਼ਰਾਬੋਂ।37।

ਬੁਲ੍ਹਿਆ ਜੇ ਤੂੰ ਗ਼ਾਜ਼ੀ ਬਨਣਾ ਏਂ ਲੱਕ ਬੰਨ੍ਹ ਤਲਵਾਰ।
ਪਹਿਲੋਂ ਰੰਘੜ ਮਾਰ ਕੇ ਪਿੱਛੋਂ ਕਾਫ਼ਰ ਮਾਰ।38।

ਬੁਲ੍ਹਿਆ ਹਰ ਮੰਦਰ ਮੇਂ ਆਏ ਕੇ ਕਹੋ ਲੇਖਾ ਦਿਓ ਬਤਾ।
ਪੜ੍ਹੇ ਪੰਡਿਤ ਪਾਂਧੇ ਦੂਰ ਕੀਏ ਅਹਿਮਕ ਲੀਏ ਬੁਲਾ।39।

ਵਹਦਤ ਦੇ ਦਰਿਆ ਦਸੇਂਦੇ ਮੇਰੀ ਵਹਦਤ ਕਿਤ ਵੱਲ ਧਾਈ।
ਮੁਰਸ਼ਦ ਕਾਮਿਲ ਪਾਰ ਲੰਘਾਇਆ ਬਾਝ ਤੁਲ੍ਹੇ ਸੁਰਨਾਹੀ।40।

ਬੁਲ੍ਹਿਆ ਸਭ ਮਜਾਜ਼ੀ ਪੌੜੀਆਂ ਤੂੰ ਹਾਲ ਹਕੀਕਤ ਵੇਖ।
ਜੋ ਕੋਈ ਓਥੇ ਪਹੁੰਚਿਆ ਚਾਹੇ ਭੁੱਲ ਜਾਏ ਸਲਾਮਅਲੇਕ।41।

ਬੁਲ੍ਹਿਆ ਕਾਜ਼ੀ ਰਾਜ਼ੀ ਰਿਸ਼ਵਤੇ ਮੁੱਲਾਂ ਰਾਜ਼ੀ ਮੌਤ।
ਆਸ਼ਕ ਰਾਜ਼ੀ ਰਾਗ ਤੇ ਨਾ ਪਰਤੀਤ ਘਟ ਹੋਤ।42।

ਠਾਕੁਰ ਦਵਾਰੇ ਠੱਗ ਬਸੇਂ ਭਾਈ ਦਵਾਰ ਮਸੀਤ।
ਹਰਿ ਕੇ ਦਵਾਰੇ ਭਿੱਖ ਬਸੇਂ ਹਮਰੀ ਇਹ ਪਰਤੀਤ।43।

ਬੁੱਲ੍ਹੇ ਸ਼ਾਹ ਚੱਲ ਓਥੇ ਚੱਲੀਏ ਜਿੱਥੇ ਸਾਰੇ ਹੋਵਣ ਅੰਨ੍ਹੇ।
ਨਾ ਕੋਈ ਸਾਡੀ ਕਦਰ ਪਛਾਣੇ ਨਾ ਕੋਈ ਸਾਨੂੰ ਮੰਨੇ।44।

ਬੁੱਲ੍ਹਿਆ ਧਰਮਸ਼ਾਲਾ ਵਿਚ ਨਾਹੀਂ ਜਿੱਥੇ ਮੋਮਨ ਭੋਗ ਪਵਾਏ।
ਵਿਚ ਮਸੀਤਾਂ ਧੱਕੇ ਮਿਲਦੇ ਮੁੱਲਾਂ ਤਿਊੜੀ ਪਾਏ।
ਦੌਲਤਮੰਦਾਂ ਨੇ ਬੂਹਿਆਂ ਉੱਤੇ ਚੋਬਦਾਰ ਬਹਾਏ।
ਪਕੜ ਦਰਵਾਜ਼ਾ ਰੱਬ ਸੱਚੇ ਦਾ ਜਿੱਥੋਂ ਦੁੱਖ ਦਿਲ ਦਾ ਮਿਟ ਜਾਏ।45।

ਹੋਰ ਨੇ ਸੱਭੇ ਗ਼ਲਤੀਆਂ ਅੱਲਾਹ ਅੱਲਾਹ ਦੀ ਗੱਲ।
ਕੁਝ ਰੌਲਾ ਪਾਇਆ ਆਲਮਾਂ ਕੁਝ ਕਾਗਜ਼ਾਂ ਪਾਯਾ ਝੱਲ।46।

ਬੁਲ੍ਹਿਆ ਮੈਂ ਮਿੱਟੀ ਘੁਮਿਆਰ ਦੀ ਗੱਲ ਆਖ ਨਾ ਸਕਦੀ ਏਕ।
ਤਤੜ ਮੇਰਾ ਕਿਉਂ ਘੜਿਆ ਮਤ ਜਾਏ ਅਲੇਕ ਸਲੇਕ।47।

ਕਣਕ ਕੌਡੀ ਕਾਮਨੀ ਤੀਨੋਂ ਕੀ ਤਲਵਾਰ।
ਆਇਆ ਸੈਂ ਜਿਸ ਬਾਤ ਕੋ ਭੂਲ ਗਈ ਵੋਹ ਬਾਤ।48।

# ਸੀਹਰਫ਼ੀਆਂ

## ਪਹਿਲੀ ਸੀਹਰਫ਼ੀ

ਲਾਗੀ ਰੇ ਲਾਗੀ ਬਲ ਬਲ ਜਾਵੇ।
ਇਸ ਲਾਗੀ ਕੋ ਕੌਣ ਬੁਝਾਵੇ।

ਅਲਫ਼— ਅੱਲਾ ਜਿਸ ਦਿਲ ਪਰ ਹੋਵੇ, ਮੂੰਹ ਜ਼ਰਦੀ ਅੱਖੀਂ ਲਹੂ ਭਰ ਰੋਵੇ,
ਜੀਵਨ ਆਪਣੇ ਤੋਂ ਹੱਥ ਧੋਵੇ, ਜਿਸ ਨੂੰ ਬਿਰਹੋਂ ਅੱਗ ਲਗਾਵੇ,
ਲਾਗੀ ਰੇ ਲਾਗੀ ਬਲ ਬਲ ਜਾਵੇ।

ਬੇ— ਬਾਲਣ ਮੈਂ ਤੇਰਾ ਹੋਈ, ਇਸ਼ਕ ਨਜ਼ਾਰੇ ਆਣ ਵਗੋਈ,
ਰੋਂਦੇ ਨੈਣ ਨਾ ਲੈਂਦੇ ਢੋਈ, ਲੂਣ ਫੱਟਾਂ ਤੇ ਕੀਕਰ ਲਾਵੇ,
ਲਾਗੀ ਰੇ ਲਾਗੀ ਬਲ ਬਲ ਜਾਵੇ।

ਤੇ— ਤੇਰੇ ਸੰਗ ਪਰੀਤ ਲਗਾਈ, ਜਿਉ ਜਾਮੇ ਦੀ ਕੀਤੀ ਸਾਈ,
ਮੈਂ ਬੱਕਰੀ ਤੁਧ ਕੋਲ ਕਸਾਈ, ਕਟ ਕਟ ਮਾਸ ਹੱਡਾਂ ਨੂੰ ਖਾਵੇ,
ਲਾਗੀ ਰੇ ਲਾਗੀ ਬਲ ਬਲ ਜਾਵੇ।

ਸੇ— ਸਾਬਤ ਨੇਹੁੰ ਲਾਇਆ ਮੈਨੂੰ, ਦੂਜਾ ਕੂਕ ਸੁਣਾਵਾਂ ਕੀਹਨੂੰ,
ਰਾਤ ਅੱਧੀ ਉੱਠ ਠਿਲਦੀ ਨੈ ਨੂੰ, ਕੂੰਜਾਂ ਵਾਂਙ ਪਈ ਕੁਰਲਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

ਜੀਮ— ਜਹਾਨੋਂ ਹੋਈ ਸਾਂ ਨਿਆਰੀ, ਲੱਗਾ ਨੇਹੁੰ ਤਾਂ ਹੋਏ ਭਿਕਾਰੀ,
ਨਾਲ ਸਰ੍ਹੋਂ ਦੇ ਬਣੇ ਪਸਾਰੀ, ਦੂਜਾ ਦੇ ਮਿਹਣੇ ਜਗ ਤਾਵੇਂ
ਇਸ ਲਾਗੀ ਕੋ ਕੌਣ ਬੁਝਾਵੇ।

ਹੇ— ਹੈਰਤ ਵਿਚ ਸ਼ਾਂਤ ਨਾਹੀਂ, ਜ਼ਾਹਰ ਬਾਤਨ ਮਾਰਨ ਢਾਈਂ,
ਝਾਤ ਘੱਤਣ ਨੂੰ ਲਾਵਣ ਵਾਹੀਂ, ਸੀਨੇ ਸੂਲ ਪਰੇਮ ਦੇ ਧਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

ਖੇ— ਖ਼ੂਬੀ ਹੁਣ ਉਹ ਨਾ ਰਹੀਆ, ਜਬ ਕੀ ਸਾਂਗ ਕਲੇਜੇ ਸਹੀਆ,
ਆਈਂ ਨਾਲ ਪੁਕਾਰਾਂ ਕਹੀਆ! ਤੁਧ ਬਿਨ ਕੌਣ ਜੋ ਆਣ ਬੁਝਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

ਦਾਲ— ਦੂਰੋਂ ਦੁੱਖ ਦੂਰ ਨਾ ਹੋਵੇ, ਫੱਕਰ ਫ਼ਰਾਕੋਂ ਬਹੁਤਾ ਰੋਵੇ,
ਤਨ ਭੱਠੀ ਦਿਲ ਖਿੱਲਾਂ ਧਨੋਵੇ, ਇਸ਼ਕ ਅੱਖਾਂ ਵਿਚ ਮਿਰਚਾਂ ਲਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

ਜ਼ਾਲ— ਜ਼ੌਕ ਦੁਨੀਆਂ ਤੇ ਇਤਨਾ ਕਰਨਾ, ਖ਼ੌਫ਼ ਹਸ਼ਰ ਦੇ ਥੀਂ ਡਰਨਾ,
ਚੱਲਣਾ ਨਬੀ ਸਾਹਿਬ ਦੇ ਸਰਨਾ, ਓੜਕ ਜਾ ਹਿਸਾਬ ਕਰਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

ਰੇ— ਰੋਜ਼ ਹਸ਼ਰ ਕੋਈ ਰਹੇ ਨ ਖ਼ਾਲੀ, ਲੈ ਹਿਸਾਬ ਦੋ ਜਗ ਦਾ ਵਾਲੀ,
ਜ਼ੋਰ ਜ਼ਬਰ ਸਭ ਭੁੱਲਣ ਆਲੀ, ਤਿਸ ਦਿਨ ਹਜ਼ਰਤ ਆਪ ਛੁਡਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

ਜ਼ੇ— ਜ਼ੁਹਦ ਕਮਾਈ ਚੰਗੀ ਕਰੀਏ, ਜੇਕਰ ਮਰਨ ਤੋਂ ਅੱਗੇ ਮਰੀਏ,
ਫਿਰ ਮੋਏ ਭੀ ਉਸ ਤੋਂ ਡਰੀਏ, ਮਤ ਮੋਇਆਂ ਨੂੰ ਪਕੜ ਮੰਗਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

ਸੀਨ— ਸਾਈਂ ਬਿਨ ਜਾ ਨਾ ਕੋਈ, ਜਿਤ ਵਲ ਵੇਖਾਂ ਓਹੀ ਓਹੀ,
ਹੋਰ ਕਿਤੇ ਵਲ ਮਿਲੇ ਨਾ ਢੋਈ, ਮੁਰਸ਼ਦ ਮੇਰਾ ਪਾਰ ਲੰਘਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

ਸ਼ੀਨ—ਸ਼ਾਹ ਅਨਾਇਤ ਮੁਰਸ਼ਦ ਮੇਰਾ, ਜਿਸ ਨੇ ਕੀਤਾ ਮੈਂ ਵੱਲ ਫੇਰਾ,
ਚੁੱਕ ਗਿਆ ਸਭ ਝਗੜਾ ਝੇੜਾ, ਹੁਣ ਮੈਨੂੰ ਭਰਮਾਵੇ ਤਾਵੇ
ਇਸ ਲਾਗੀ ਕੋ ਕੌਣ ਬੁਝਾਵੇ।

ਸੁਆਦ—ਸਬਰ ਨਾ ਆਵੇ ਮੈਨੂੰ ਘੱਲ੍ਹੀ ਵਸਤ ਬਾਜ਼ਾਰ,
ਕਾਸਦ ਲੈ ਕੇ ਵਿਦਿਆ ਹੋਇਆ ਜਾ ਵੜਿਆ ਦਰਬਾਰ
ਅੱਗੋਂ ਮਿਲਿਆ ਆਇ ਕੇ ਉਹਨੂੰ ਸੋਹਣਾ ਸ਼ੇਰ ਸਵਾਰ
ਰਸਤੇ ਵਿਚ ਅੰਗੁਸ਼ਤਰੀ ਆਹੀ ਇਹ ਵੀ ਦਿਲ ਬਹਿਲਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

ਜ਼ੁਆਦ—ਜ਼ਰੂਰੀ ਯਾਦ ਅੱਲਾ ਦੀ ਕਰੇ ਸਵਾਲ ਰਸੂਲ,
ਨੱਵੇ ਹਜ਼ਾਰ ਕਲਾਮ ਸੁਣਾਈ ਪਈ ਦਰਗਾਹ ਕਬੂਲ,
ਇਹ ਮਜਾਜ਼ੀ ਜ਼ਾਤ ਹਕੀਕੀ ਵਾਸਲ ਵਸਲ ਵਸੂਲ,
ਫ਼ਾਰਗ਼ ਹੋ ਕੇ ਹਜ਼ਰਤ ਓਥੇ ਆਵੇ ਖਾਣਾ ਖਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

ਤੋਏ— ਤਲਬ ਦੀਦਾਰ ਦੀ ਆਹੀ ਕੀਤਾ ਕਰਮ ਸੱਤਾਰ,
ਜਲਵਾ ਫੇਰ ਇਲਾਹੀ ਦਿੱਤਾ ਹਜ਼ਰਤ ਨੂੰ ਗ਼ੱਫ਼ਾਰ,
ਹੱਥ ਨੂਰਾਨੀ ਗ਼ੈਬੋਂ ਆਵੇ ਮੁੰਦਰੀ ਦਾ ਚਮਕਾਰ,
ਬੁੱਲ੍ਹਾ ਖ਼ਲਕ ਮੁਹੰਮਦੀ ਕੀਤੋ ਤਾਂ ਇਹ ਕੀ ਕਹਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

ਜ਼ੋਏ— ਜ਼ਾਹਰ ਮਾਲੂਮ ਨਾ ਕੀਤਾ ਹੋਇਆ ਦੀਦਾਰ ਭਲਾਵੇ,
ਰਲ ਕੇ ਸਈਆਂ ਖਾਣਾ ਖਾਧਾ ਜ਼ੱਰਾ ਅੰਤ ਨਾ ਆਵੇ,
ਉਹ ਅੰਗੂਠੀ ਆਪ ਪਛਾਤੀ ਆਪਣੀ ਆਪ ਜਿਤਾਵੇ,

ਬੁੱਲ੍ਹਾ ਹਜ਼ਰਤ ਰੁਖ਼ਸਤ ਹੋ ਕੇ ਆਪਣੇ ਯਾਰ ਸਹਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

ਐਨ— ਅਨਾਇਤ ਉਲਫ਼ਤ ਹੋਈ ਸੁਣੋ ਸਹਾਬੋ ਯਾਰੋ,
ਜਿਹੜਾ ਜਪ ਨਾ ਕਰਸੀ ਹਜ਼ਰਤ ਝੂਠਾ ਰਹੇ ਸਰਕਾਰੋਂ
ਫੇਰ ਸ਼ਫ਼ਾਅਤ ਅਸਾਂ ਹੈ ਕਰਨੀ ਸਾਹਿਬ ਦੇ ਦਰਬਾਰੋਂ
ਬੁੱਲ੍ਹਾ ਕਬਰ ਨਾ ਕਰ ਦੁਨੀਆਂ ਤੇ ਇੱਕਾ ਨਜ਼ਰੀਂ ਆਵੇ,
ਇਸ ਲਾਗੀ ਕੋ ਕੌਣ ਬੁਝਾਵੇ।

ਗ਼ੈਨ— ਗ਼ੁਲਾਮ ਗ਼ਰੀਬ ਤੁਸਾਡਾ ਖ਼ੈਰ ਮੰਗੇ ਦਰਬਾਰੋਂ,
ਰੋਜ਼ ਹਸ਼ਰ ਦੇ ਖ਼ੌਫ਼ ਸੁਣੇਂਦਾ ਸੱਦ ਹੋਸੀ ਸਰਕਾਰੋਂ,
ਕੁਲ ਖ਼ਲਾਇਕ ਤਲਖ਼ੀ ਅੰਦਰ ਸੂਰਜ ਦੇ ਚਮਕਾਰੋਂ,
ਬੁੱਲ੍ਹਾ ਅਸਾਂ ਵੀ ਓਥੇ ਜਾਣਾ ਜਿੱਥੇ ਗਿਆ ਨਾ ਭਾਵੇ
ਇਸ ਲਾਗੀ ਕੋ ਕੌਣ ਬੁਝਾਵੇ।

ਫ਼ੇ— ਫ਼ਕੀਰਾਂ ਫ਼ਿਕਰ ਜੋ ਕੀਤਾ ਵਿਚ ਦਰਗਾਹ ਇਲਾਹੀ,
ਸ਼ਫ਼ੀਹ ਮੁਹੰਮਦ ਜਾ ਖਲੋਤੇ ਜਿੱਥੇ ਬੇਪਰਵਾਹੀ,
ਨੇੜੇ ਨੇੜੇ ਆ ਹਬੀਬਾ ਇਹ ਮੁਹੱਬਤ ਚਾਹੀ,
ਖਿਰਕਾ ਪਹਿਨ ਰਸੂਲ ਅੱਲ੍ਹਾ ਦਾ ਸਿਰ ਤੇ ਤਾਜ ਲਗਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

ਕਾਫ਼— ਕਲਮ ਨਾ ਮਿਟੇ ਰੱਬਾਨੀ ਜੋ ਅਸਾਂ ਪਰ ਆਈ,
ਜੋ ਕੁਝ ਭਾਗ ਅਸਾਡੇ ਆਹੇ ਉਹ ਤਾਂ ਮੁੜਦੇ ਨਾਹੀਂ,
ਬਾਝ ਨਸੀਬੋਂ ਦਾਅਵੇ ਕੇਡੇ ਬੰਨ੍ਹੇ ਕੁਲ ਖ਼ੁਦਾਈ,
ਬੁੱਲ੍ਹਾ ਲੋਹ ਮਹਿਫ਼ੂਜ਼ ਤੇ ਲਿਖਿਆ ਓਥੇ ਕੌਣ ਮਿਟਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

ਕਾਫ— ਕਲਾਮ ਨਬੀ ਦੀ ਸੱਚੀ ਸਿਰ ਨਬੀਆਂ ਦੇ ਸਾਈਂ,
ਸੂਰਤ ਪਾਕ ਨਬੀ ਦੀ ਜਿਹਾ ਚੰਦ ਸੂਰਜ ਭੀ ਨਾਹੀਂ,
ਹੀਰੇ ਮੋਤੀ ਲਾਲ ਜਵਾਹਰ ਪਹੁੰਚੇ ਓਥੇ ਨਾਹੀਂ,
ਮਜਲਸ ਓਸ ਨਬੀ ਦੀ ਬਹਿ ਕੇ ਭੁੱਲਾ ਕੌਣ ਕਹਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

ਲਾਮ— ਲਾਇਲਾ ਦਾ ਜ਼ਿਕਰ ਬਤਾਓ, ਇਲਇਲਾ ਅਸਬਾਤ ਕਰਾਓ,
ਮੁਹੰਮਦ ਰਸੂਲ-ਅੱਲਾ ਮੇਲ ਕਰਾਓ, ਬੁੱਲਾ ਇਹ ਤੋਫਾ ਆਦਮ ਨੂੰ ਆਵੇ,
ਇਸ ਲਾਗੀ ਕੋ ਕੌਣ ਬੁਝਾਵੇ।

ਮੀਮ— ਮੁਹੰਮਦੀ ਜਿਸਮ ਬਣਾਓ, ਦਾਖ਼ਲ ਵਿਚ ਬਹਿਸ਼ਤ ਕਰਾਓ,
ਆਪੇ ਮਗਰ ਸ਼ੈਤਾਨ ਪੁਚਾਓ, ਫੇਰ ਓਥੋਂ ਨਿਕਲ ਆਦਮ ਆਵੇ,
ਇਸ ਲਾਗੀ ਕੋ ਕੌਣ ਬੁਝਾਵੇ।

ਨੂਨ— ਨਿਮਾਣਾ ਹੋ ਮੁਜਰਮ ਆਇਆ, ਕੱਢ ਬਹਿਸ਼ਤੋਂ ਜ਼ਮੀਂ ਰੁਲਾਇਆ,
ਆਦਮ ਹੱਵਾ ਜੁਦਾ ਕਰਾਇਆ, ਬੁੱਲ੍ਹਾ ਆਪ ਵਿਛੋੜਾ ਪਾਵੇ,
ਇਸ ਲਾਗੀ ਕੋ ਕੌਣ ਬੁਝਾਵੇ।
ਵਾ— ਵਾਹ ਵਾਹ ਆਪ ਮੁਹੰਮਤ ਆਪਣੀ ਆਦਮ ਸ਼ਕਲ ਬਣਾਵੇ,
ਆਪੇ ਰੋਜ਼ ਅਜ਼ੱਲ ਦਾ ਮਾਲਿਕ ਆਪੇ ਸ਼ਫ਼ੀਹ ਹੋ ਆਵੇ,
ਆਪੇ ਰੋਜ਼ ਹਸ਼ਰ ਦਾ ਕਾਜ਼ੀ ਆਪੇ ਹੁਕਮ ਸੁਣਾਵੇ,
ਆਪੇ ਚਾ ਸ਼ਫ਼ਾਇਤ ਕਰਦਾ ਆਪ ਦੀਦਾਰ ਕਰਾਵੇ
ਇਸ ਲਾਗੀ ਕੋ ਕੌਣ ਬੁਝਾਵੇ।
ਹੇ— ਹੌਲੀ ਬੋਲੀਂ ਏਥੇ ਭਾਈ ਮਤ ਕੋਈ ਸੁਣੇ ਸੁਣਾਵੇ,
ਵੱਡਾ ਅਜ਼ਾਬ ਕਬਰ ਦਾ ਦਿੱਸੇ ਜੇ ਕੋਈ ਚਾ ਛੁਡਾਵੇ,
ਪੁਲਸਰਾਤ ਦੀ ਔਖੀ ਘਾਟੀ ਉਹ ਵੀ ਖ਼ੌਫ਼ ਡਰਾਵੇ,
ਰੱਖ ਉਮੈਦ ਫ਼ਜ਼ਲ ਦੀ ਬੁੱਲ੍ਹਿਆ ਅੱਲ੍ਹਾ ਆਪ ਬਚਾਵੇ,
ਇਸ ਲਾਗੀ ਕੋ ਕੌਣ ਬੁਝਾਵੇ।
ਲਾਮ— ਲਾਹਮ ਨਾ ਕੋਈ ਦਿੱਸੇ ਕਿਤ ਵੱਲ ਕੂਕ ਸੁਣਾਵਾਂ,
ਜਿਤ ਵੱਲ ਵੇਖਾਂ ਨਜ਼ਰ ਨਾ ਆਵੇ ਕਿਸ ਨੂੰ ਹਾਲ ਵਿਖਾਵਾਂ,
ਬਾਝ ਪੀਆ ਨਹੀਂ ਕੋਈ ਹਾਮੀ ਹੋਰ ਨਹੀਂ ਕੋਈ ਥਾਵਾਂ,
ਬੁੱਲ੍ਹਾ ਮੱਲ ਦਰਵਾਜ਼ਾ ਹਜ਼ਰਤ ਵਾਲਾ ਉਹ ਈ ਤੈਂ ਛੁਡਾਵੇ,
ਇਸ ਲਾਗੀ ਕੋ ਕੌਣ ਬੁਝਾਵੇ।
ਅਲਫ਼— ਇਕੱਲਾ ਜਾਵੇਂ ਏਥੋਂ ਵੇਖਣ ਆਵਣ ਢੇਰ,
ਸਾਹਾਂ ਤੇਰਿਆਂ ਦੀ ਗਿਣਤੀ ਏਥੇ ਆਈ ਹੋਈ ਨੇੜ,
ਚਲ ਸ਼ਤਾਬੀ ਚਲ ਵੜ ਬੁੱਲ੍ਹਿਆ ਮਤ ਲੱਗ ਜਾਵੇ ਡੇਰ,
ਪਕੜੀਂ ਵਾਗ ਰਸੂਲ ਅੱਲ੍ਹਾ ਦੀ ਕੁਝ ਜਿੱਥੋਂ ਹੱਥ ਆਵੇ,
ਇਸ ਲਾਗੀ ਕੋ ਕੌਣ ਬੁਝਾਵੇ।
ਯੇ— ਯਾਰੀ ਹੁਣ ਮੈਂ ਲਾਈ, ਅਗਲੀ ਉਮਰਾ ਖੇਡ ਵੰਜਾਈ,
ਬੁੱਲ੍ਹਾ ਸ਼ੌਹ ਦੀ ਜ਼ਾਤ ਈ ਆਹੀ, ਕਲਮਾ ਪੜ੍ਹਦਿਆਂ ਜਿੰਦ ਲਿਜਾਵੇ
ਲਾਗੀ ਰੇ ਲਾਗੀ ਬਲ ਬਲ ਜਾਵੇ।
ਇਸ ਲਾਗੀ ਕੋ ਕੌਣ ਬੁਝਾਵੇ।

## ਦੂਜੀ ਸੀਹਰਫ਼ੀ

ਅਲਫ਼— ਆਪਣੇ ਆਪ ਨੂੰ ਸਮਝ ਪਹਿਲੇ, ਕੀ ਵਸਤ ਹੈ ਤੇਰੜਾ ਰੂਪ ਪਿਆਰੇ।
ਬਾਝ ਆਪਣੇ ਆਪ ਦੇ ਸਹੀ ਕੀਤੇ, ਰਿਹੋਂ ਵਿਚ ਦਸਉਗੀ ਦੇ ਦੁੱਖ ਭਾਰੇ।
ਹੋਰ ਲੱਖ ਉਪਾਇ ਨਾ ਸੁੱਖ ਹੋਵੇ, ਪੁੱਛੇ ਵੇਖ ਸਿਆਣੇ ਨੇ ਜੱਗ ਸਾਰੇ।
ਸੁਖ ਰੂਪ ਅਖੰਡ ਚੇਤੰਨ ਹੈਂ ਤੂੰ, ਬੁੱਲ੍ਹਾ ਸ਼ਾਹ ਪੁਕਾਰਦਾ ਵੇਦ ਚਾਰੇ।

ਬੇ— ਬੰਨ੍ਹ ਅੱਖੀਂ ਅਤੇ ਕੰਨ ਦੋਵੇਂ, ਗੋਸ਼ੇ ਬੈਠ ਕੇ ਬਾਤ ਵਿਚਾਰੀਏ ਜੀ।
ਛੱਡ ਖ਼ਾਹਸ਼ਾਂ ਜਗ ਜਹਾਨ ਕੂੜਾ, ਕਿਹਾ ਆਰਫ਼ਾਂ ਦਾ ਹਿਰਦੇ ਧਾਰੀਏ ਜੀ।
ਪੈਰੀਂ ਪਹਿਨ ਜ਼ੰਜੀਰ ਬੇਖ਼ਾਹਸ਼ੀ ਦੇ, ਏਸ ਨਫ਼ਸ ਨੂੰ ਕੈਦ ਕਰ ਡਾਰੀਏ ਜੀ।
ਜਾਨ ਜਾਣ ਦੇਵੇਂ ਜਾਨ ਰੂਪ ਤੇਰਾ, ਬੁੱਲ੍ਹਾ ਸ਼ਾਹ ਇਹ ਖ਼ੁਸ਼ੀ ਗੁਜ਼ਾਰੀਏ ਜੀ।

ਤੇ— ਤੰਗ ਛਿਦਰ ਨਹੀਂ ਵਿਚ ਤੇਰੇ, ਜਿੱਥੇ ਕੱਖ ਨਾ ਇਕ ਸਮਾਂਵਦਾ ਏ।
ਢੂੰਢ ਵੇਖ ਜਹਾਨ ਦੀ ਠੌਰ ਕਿੱਥੇ, ਅਨਹੁੰਦੜਾ ਨਜ਼ਰੀਂ ਆਂਵਦਾ ਏ।
ਜਿਵੇਂ ਖ਼੍ਵਾਬ ਦਾ ਖ਼ਿਆਲ ਹੋਵੇ ਸੁੱਤਿਆਂ ਨੂੰ, ਤਰ੍ਹਾਂ ਤਰ੍ਹਾਂ ਦੇ ਰੂਪ ਵਖਾਂਵਦਾ ਏ।
ਬੁੱਲ੍ਹਾ ਸ਼ਾਹ ਨਾ ਤੁਝ ਥੀਂ ਕੁਝ ਬਾਹਰ, ਤੇਰਾ ਭਰਮ ਤੈਨੂੰ ਭਰਮਾਂਵਦਾ ਏ।

ਸੇ— ਸਮਝ ਹਿਸਾਬ ਕਰ ਬੈਠ ਅੰਦਰ, ਤੂੰਹੇਂ ਆਸਰਾ ਕੁਲ ਜਹਾਨ ਦਾ ਏ।
ਤੇਰੇ ਡਿੱਠਿਆਂ ਦਿੱਸਦਾ ਸਭ ਕੋਈ, ਨਹੀਂ ਕੋਈ ਨਾ ਕਿਸੇ ਪਛਾਨਦਾ ਏ।
ਤੇਰਾ ਖ਼ਿਆਲ ਈ ਹੋ ਹਰ ਤਰ੍ਹਾਂ ਦਿੱਸੇ, ਜਿਵੇਂ ਬਤਾਲ ਬਤਾਲ ਕਰ ਜਾਣਦਾ ਏ।
ਬੁੱਲ੍ਹਾ ਸ਼ਾਹ ਫਾਹੇ ਕੌਣ ਉਡਾਵਰੇ ਨੂੰ, ਫਸੇ ਆਪ ਆਪੇ ਫਾਹੀ ਤਾਣਦਾ ਏ।

ਜੀਮ— ਜਿਊਣਾ ਭਲਾ ਕਰ ਮੰਨਿਆ ਤੈਂ,
ਡਰੇ ਮਰਨ ਥੀਂ ਇਹ ਗਿਆਨ ਭਾਰਾ।
ਇਕ ਤੂੰ ਏਂ ਤੂੰ ਜਿੰਦ ਜਹਾਨ ਦੀ ਹੈਂ,
ਘਟਾ ਕਾਸ ਜੋ ਮਿਲੇ ਸਭ ਮਾਹੇਂ ਨਿਆਰਾ।
ਤੇਰਾ ਖ਼ਿਆਲ ਈ ਹੋਏ ਹਰ ਤਰ੍ਹਾਂ ਦਿੱਸੇ,
ਆਦਿ ਅੰਤ ਬਾਝੋਂ ਲੱਗੇ ਸਦਾ ਪਿਆਰਾ।
ਬੁੱਲ੍ਹਾ ਸ਼ਾਹ ਸੰਭਾਲ ਤੂੰ ਆਪ ਤਾਈ,
ਤੂੰ ਤਾਂ ਅਮਰ ਹੈਂ ਸਦਾ ਨਹੀਂ ਮਰਨ ਹਾਰਾ।

ਚੇ— ਚਾਨਣਾ ਕੁਲ ਜਹਾਨ ਦਾ ਤੂੰ, ਤੇਰੇ ਆਸਰੇ ਹੋਇਆ ਬਿਉਹਾਰ ਸਾਰਾ।
ਤੂਈਂ ਸਬ ਕੀ ਆਖੋਂ ਮੇਂ ਵੇਖਨਾ ਏਂ, ਤੁਝੇ ਸੁੱਝਦਾ ਚਾਨਣਾ ਔਰ ਅੰਧਾਰਾ।
ਨਿੱਤ ਜਾਗਣਾ ਸੋਵਣਾ ਖ਼੍ਵਾਬ ਏਥੇ, ਇਹ ਤੇ ਹੋਏ ਅੱਗੇ ਤੇਰੇ ਕਈ ਵਾਰਾ।
ਬੁੱਲ੍ਹਾ ਸ਼ਾਹ ਪ੍ਰਕਾਸ਼ ਸਰੂਪ ਤੇਰਾ, ਘਟ ਵਧ ਨਾ ਹੋ ਤੂੰ ਏਕ-ਸਾਰਾ।

ਹੇ— ਹਿਰਸ ਹੈਰਾਨ ਕਰ ਸਟਿਆ ਏ, ਤੈਨੂੰ ਆਪਣਾ ਆਪ ਭੁਲਾਇਆ ਸੂ।
ਪਾਦਸ਼ਾਹੀਆਂ ਸੁੱਟ ਕੰਗਾਲ ਕੀਤੇ, ਕਰ ਲੱਖ ਤੋਂ ਕੱਖ ਵਿਖਾਇਆ ਸੂ।
ਮਦ ਮੱਤੜੇ ਸ਼ੇਰ ਤੰਦ ਕੱਚੀ, ਪੈਰੀਂ ਪਾ ਕੇ ਬੰਨ੍ਹ ਬਹਾਇਆ ਸੂ।
ਬੁੱਲ੍ਹਾ ਸ਼ਾਹ ਤਮਾਸ਼ੜੇ ਹੋਰ ਵੇਖੋ, ਲੈ ਸਮੁੰਦਰ ਨੂੰ ਕੁੰਜੜੀ ਪਾਇਆ ਸੂ।

ਖ਼ੇ— ਖ਼ਬਰ ਨਾ ਆਪਣੀ ਰੱਖਨਾ ਏਂ,
ਲੱਗ ਖ਼ਿਆਲ ਦੇ ਨਾਲ ਤੂੰ ਖ਼ਿਆਲ ਹੋਇਆ।
ਜ਼ਰਾ ਖ਼ਿਆਲ ਨੂੰ ਸੱਟ ਕੇ ਬੇਖ਼ਿਆਲ ਹੋ ਤੂੰ,
ਜਿਵੇਂ ਹੋਇਆ ਓਹੀ ਗਿਆ ਨਹੀਂ ਸੋਇਆ।
ਤਦੋਂ ਵੇਖ ਖਾਂ ਅੰਦਰੋਂ ਕੌਣ ਜਾਗੇ,

ਨਹੀਂ ਘਾਸ ਮੇਂ ਛਪੇ ਹਾਥੀ ਖਲੋਇਆ।
ਬੁੱਲ੍ਹਾ ਸ਼ੌਹ ਜੇ ਗਲੇ ਦੇ ਵਿਚ ਗਹਿਣਾ,
ਫਿਰੇ ਢੂੰਡਦਾ ਤਿਵੇਂ ਤੈਂ ਆਪ ਖੋਹਿਆ।

ਦਾਲ— ਦਿਲੋਂ ਦਿਲਗੀਰ ਨਾ ਹੋਇਉਂ ਮੂਲੇ,
ਦੀਗਰ ਚੀਜ਼ ਨਾ ਪੈਦ ਤਹਿਕੀਕ ਕੀਜੇ।
ਅੱਵਲ ਜਾ ਸੁਹਬਤ ਕਰੋ ਆਰਫ਼ਾਂ ਦੀ,
ਸੁਖ਼ਨ ਤਿਨਹਾਂ ਦੇ ਆਬ-ਹਯਾਤ ਪੀਜੇ।
ਚਸ਼ਮ ਜਿਗਰ ਦੇ ਮਿਲਣ ਹੋ ਰਹੇ ਤੇਰੇ,
ਨਹੀਂ ਸੂਝਤਾ ਤਿਨ੍ਹਾਂ ਕਰ ਸਾਫ਼ ਕੀਜੇ।
ਬੁੱਲ੍ਹਾ ਸ਼ਾਹ ਸੰਭਾਲ ਤੂੰ ਆਪ ਤਾਈਂ,
ਤੂੰ ਏਂ ਆਪ ਅਨੰਦ ਮੇਂ ਸਦਾ ਜੀਜੇ।

ਜ਼ਾਲ— ਜ਼ਰਾ ਨਾ ਸ਼ੱਕ ਤੂੰ ਰੱਖ ਦਿਲ ਤੇ,
ਹੋ ਬੇਸ਼ੱਕ ਤੂੰਹੇਂ ਖ਼ੁਦ ਖ਼ਸਮ ਜਾਈਂ।
ਜਿਵੇਂ ਸਿੰਘ ਭੁੱਲਦੇ ਬਲ ਆਪਣੇ ਨੂੰ,
ਚਰੇ ਘਾਸ ਮਿਲ ਆ ਜਾਣ ਨਿਆਈਂ।
ਪਿੱਛੋਂ ਸਮਝ ਬਲ ਗਰਜ ਵਾਜਾਂ ਮਾਰੇ,
ਭਿਆ ਸਿੰਘ ਕਾ ਸਿੰਘ ਕੁਝ ਭੇਤ ਨਾਹੀਂ।
ਤੈਸੀ ਤੂੰ ਭੀ ਤਰ੍ਹਾ ਕੁਝ ਅਬਰ ਧਾਰੇ,
ਬੁੱਲ੍ਹਾ ਸ਼ਾਹ ਸੰਭਾਲ ਤੂੰ ਆਪ ਤਾਈਂ।

ਰੇ— ਰੰਗ ਜਹਾਨ ਦੇ ਵੇਖਦਾ ਹੈਂ, ਸੋਹਣੇ ਬਾਝ ਵਿਚਾਰ ਦੇ ਦਿਸਦੇ ਨੀ।
ਜਿਵੇਂ ਹੋਤ ਹਬਾਬ ਬਹੁ ਰੰਗ ਦੇ ਜੀ, ਅੰਦਰ ਆਬ ਦੇ ਜ਼ਰਾ ਵਿਚ ਫਿਸਦੇ ਨੀ।
ਆਬ ਖ਼ਾਕ ਆਤਸ਼ ਬਾਦ ਬਹੇ ਕੱਠੇ, ਵੇਖ ਅੱਜ ਕੇ ਕਲ੍ਹ ਵਿਚ ਖਿਸਕਦੇ ਨੀ।
ਬੁੱਲ੍ਹਾ ਸ਼ਾਹ ਸੰਭਾਲ ਕੇ ਵੇਖ ਖਾਂ ਤੂੰ, ਸੁਖ ਦੁੱਖ ਸੱਭੇ ਇਸ ਕਿਸ ਦੇ ਨੀ।

ਜ਼ੇ— ਜਾਵਣਾ ਆਵਣਾ ਨਹੀਂ ਓਥੇ, ਕੋਹ ਵਾਂਗ ਹਮੇਸ਼ ਅਡੋਲ ਹੈ ਜੀ।
ਜਿਵੇਂ ਬੱਦਲਾਂ ਦੇ ਤਲੇ ਚੰਦ ਚਲਦਾ, ਲੱਗਾ ਬਾਲਕਾਂ ਨੂੰ ਬਡਾ ਭੋਲ ਹੈ ਜੀ।
ਚਲੇ ਮਨ ਇੰਦਰੀ ਪ੍ਰਾਨ ਦੇਹ ਆਦਿਕ, ਵੋਹ ਵੇਖਣੇਹਾਰਾ ਡੋਲ ਹੈ ਜੀ।
ਬੁੱਲ੍ਹੇ ਸ਼ਾਹ ਸੰਭਾਲ ਖ਼ੁਸ਼ਹਾਲ ਹੋ ਜੀ, ਐਨ ਆਰਫ਼ਾਂ ਦਾ ਇਹੋ ਬੋਲ ਹੈ ਜੀ।

ਸੀਨ— ਸਿਤਮ ਕਰਨਾ ਹੈ ਜਾਨ ਆਪਣੀ ਤੇ,
ਭੁੱਲ ਆਪ ਥੀਂ ਹੋਰ ਕੁਝ ਹੋਵਣਾ ਜੀ।
ਸੋਈਓ ਲਿਖਿਆ ਸ਼ੇਰ ਚਿਤਰੀਆਂ ਨੇ,
ਸੱਚ ਜਾਣ ਕੇ ਬਾਲਕਾਂ ਰੋਵਣਾਂ ਜੀ।
ਜ਼ਰਾ ਮੇਲ ਨਾਹੀਂ ਵੇਖ ਭੁੱਲ ਨਾਹੀਂ,
ਲੱਗਾਂ ਚਿੱਕੜੋਂ ਜਾਣ ਕਿਉਂ ਧੋਵਣਾ ਜੀ।

ਬੁੱਲ੍ਹਾ ਸ਼ਾਹ ਜੰਜਾਲ ਨਹੀਂ ਮੂਲ ਕੋਈ,
ਜਾਣ ਬੁਝ ਕੇ ਭੁੱਲ ਖਲੋਵਣਾ ਜੀ।

ਸ਼ੀਨ— ਸ਼ਭਾ ਨਹੀਂ ਕੋਈ ਜ਼ਰਾ ਇਸ ਮੇਂ,
ਸਦਾ ਆਪਣਾ ਆਪ ਸਰੂਪ ਹੈ ਜੀ।
ਨਹੀਂ ਗਿਆਨ ਅਗਿਆਨ ਦੀ ਠੌਰ ਓਹਾ,
ਕਹਾਂ ਸੂਰਮੇ ਛਾਉਂ ਔਰ ਧੂਪ ਹੈ ਜੀ।
ਪੜਾ ਸੇਜ ਹੈ ਮਾਹੀਂ ਮੈਂ ਸਹੀ ਸੋਇਆ,
ਕੂੜਾ ਸੁਖ਼ਨ ਕਾ ਰੰਗ ਅਰ ਭੂਪ ਹੈ ਜੀ।
ਬੁੱਲ੍ਹਾ ਸ਼ਾਹ ਸੰਭਾਲ ਜਬ ਮੂਲ ਵੇਖਾ,
ਠੌਰ ਠੌਰ ਮੇਂ ਅਪਨੇ ਅਨੂਪ ਹੈ ਜੀ।

ਸੁਆਦ—ਸਬਰ ਕਰਨਾ ਆਇਆ ਨਬੀ ਉੱਤੇ,
ਵੇਖ ਰੰਗ ਨਾ ਚਿਤ ਡੋਲਾਈਏ ਜੀ।
ਸਦਾ ਤੁਖ਼ਮ ਦੀ ਤਰਫ਼ ਨਿਗਾਹ ਕਰਨੀ,
ਪਾਤ ਫੂਲ ਕੇ ਓਰ ਨਾ ਜਾਈਏ ਜੀ।
ਜੋਈ ਆਏ ਔਰ ਜਾਏ ਇਕ ਰਹੇ ਨਾਹੀ,
ਤਾਂ ਸੋ ਕੌਨ ਦਾਨਸ਼ ਜੀਉ ਲਾਈਏ ਜੀ।
ਬੁੱਲ੍ਹਾ ਸ਼ਾਹ ਸੰਭਾਲ ਖ਼ੁਦ ਖੰਡ ਚਾਖੀ,
ਜਿਸ ਚਹੇ ਫਲ ਤਿਸੇ ਕਿਉਂ ਖਾਈਏ ਜੀ।

ਜੁਆਦ—ਜ਼ਿਕਰ ਔਰ ਫ਼ਿਕਰ ਕੋ ਛੋੜ ਦੀਜੇ, ਕੀਜੋ ਨਹੀਂ ਕੁਝ ਯਹੀ ਪੁਛਨਾ ਏਂ।
ਜਾ ਸੌਂ ਉਠਿਆ ਤਾਹੀਂ ਕੇ ਬੀਚ ਡਾਲੋ, ਹੋਏ ਅਡੋਲ ਵੇਖੋ ਆਪ ਚਾਨਣਾ ਏਂ।
ਸਦਾ ਚੀਜ਼ ਨਾ ਪੈਦ ਹੈ ਵੇਖੀਏ ਜੀ, ਮੇਰੇ ਮੇਰੇ ਕਪ ਜੀਆ ਮੈਂ ਜਾਨਣਾ ਏਂ।
ਬੁੱਲ੍ਹਾ ਸ਼ਾਹ ਸੰਭਾਲ ਤੂੰ ਆਪ ਤਾਈਂ, ਤੂੰ ਤਾਂ ਸਦਾ ਅਨੰਦ ਹੈਂ ਚਾਨਣਾ ਏਂ।

ਤੋਏ— ਤੌਰ ਮਹਿਬੂਬ ਦਾ ਜਿਨ੍ਹਾਂ ਡਿੱਠਾ, ਤਿਨ੍ਹਾਂ ਦੂਈ ਤਰਫ਼ੋਂ ਮੁੱਖ ਮੋੜਿਆ ਈ।
ਕੋਈ ਲਟਕ ਪਿਆਰੇ ਦੀ ਲੁੱਟ ਲੀਤੀ, ਹਟੇ ਨਾਹੀਂ ਐਸਾ ਜੀ ਜੋੜਿਆ ਈ।
ਅੱਠੇ ਪਹਿਰ ਮਸਤਾਨ ਦੀਵਾਨ ਫਿਰਦੇ, ਉਹਨਾਂ ਪੈਰ ਆਲੂਦ ਨ ਬੋੜਿਆ ਈ।
ਬੁੱਲ੍ਹਾ ਸ਼ਾਹ ਉਹ ਆਪ ਮਹਿਬੂਬ ਹੋਏ, ਸ਼ੌਕ ਯਾਰ ਦੇ ਕੁਫ਼ਰ ਸਭ ਤੋੜਿਆ ਈ।

ਜ਼ੋਏ— ਜੁਦਾ ਨਾਹੀਂ ਤੇਰਾ ਯਾਰ ਤੈਂ ਥੀਂ,
ਫਿਰੇਂ ਢੂੰਡਦਾ ਕਿਸ ਨੂੰ ਦੱਸ ਮੈਨੂੰ।
ਪਹਿਲੋਂ ਢੂੰਡਨੇਹਾਰ ਨੂੰ ਢੂੰਡ ਖਾਂ ਜੀ,
ਪਿੱਛੇ ਪਿੱਛੇ ਪਰਤੱਛ ਗਹਿਰੇ ਵਿਚ ਰਸ ਤੈਨੂੰ।
ਮਤ ਤੂੰ ਈ ਹੋਵੇਂ ਆਪ ਯਾਰ ਸਭ ਦਾ,
ਫਿਰੇਂ ਢੂੰਡਦਾ ਜੰਗਲਾਂ ਵਿਚ ਜੀਹਨੂੰ,
ਬੁੱਲ੍ਹਾ ਸ਼ਾਹ ਤੂੰ ਆਪ ਮਹਿਬੂਬ ਪਿਆਰਾ,

ਭੁੱਲ ਆਪ ਥੀਂ ਢੂੰਡਦਾ ਫਿਰੇਂ ਕੀਹਨੂੰ।

ਐਨ— ਐਨ ਹੈ ਆਪ ਬਿਨਾਂ ਨੁਕਤੇ,
ਸਦਾ ਚੈਨ ਮਹਿਬੂਬ ਵਲ ਵਾਰ ਮੇਰਾ।
ਇਕ ਵਾਰ ਮਹਿਬੂਬ ਨੂੰ ਜਿਨ੍ਹਾਂ ਵੇਖਾ,
ਉਹ ਵੇਖਣ ਯਾਰ ਹੈ ਸਭ ਕਿਹੜਾ।
ਉਸ ਤੋਂ ਲੱਖ ਬਹਿਸ਼ਤ ਕੁਰਾਬਾਨ ਕੀਤੇ,
ਪਹੁੰਤਾ ਹੋਏ ਬੇਗ਼ਮ ਚੁਕਾਏ ਜਿਹੜਾ।
ਬੁੱਲ੍ਹਾ ਸ਼ਾਹ ਹਰ ਹਾਲ ਵਿਚ ਮਸਤ ਫਿਰਦੇ,
ਹਾਥੀ ਮਸਤੜੇ ਤੋੜ ਜ਼ੰਜੀਰ ਕਿਹੜਾ।

ਗੈਨ— ਗ਼ਮ ਨੇ ਮਾਰ ਹੈਰਾਨ ਕੀਤਾ,
ਅੱਠੇ ਪਹਿਰ ਮੈਂ ਪਿਆਰੇ ਨੂੰ ਲੋੜਦੀ ਸਾਂ।
ਮੈਨੂੰ ਖਾਵਣਾ ਪੀਵਣਾ ਭੁੱਲ ਗਿਆ,
ਰੱਬਾ ਮੇਲ ਜਾਨੀ ਹੱਥ ਜੋੜਦੀ ਸਾਂ।
ਸਈਆਂ ਛੱਡ ਗਈਆਂ ਮੈਂ ਇਕੱਲੜੀ ਨੂੰ,
ਅੰਗ ਸਾਕ ਨਾਲੋਂ ਨਾਤਾ ਤੋੜਦੀ ਸਾਂ।
ਬੁੱਲ੍ਹਾ ਸ਼ਾਹ ਜਬ ਆਪ ਨੂੰ ਸਹੀ ਕੀਤਾ,
ਤਾਂ ਮੈਂ ਸੁੱਤੜੇ ਅੰਗ ਨਾ ਮੋੜਦੀ ਸਾਂ।

ਫੇ— ਫ਼ਿਕਰ ਕੀਤਾ ਸਈਓ ਮੇਰੀਓ ਨੀ,
ਮੈਂ ਤਾਂ ਆਪਣੇ ਆਪ ਨੂੰ ਸਹੀ ਕੀਤਾ।
ਕਉੜੀ ਵੇਹ ਸੋਂ ਮੂੰਹ ਚਕਾਇਆ ਮੈਂ,
ਖ਼ਾਕ ਛਾਣ ਕੇ ਲਾਲ ਨੂੰ ਫੂਲ ਕੀਤਾ।
ਦੇਖ ਧੂਏਂ ਦੇ ਧਉਲਰੇ ਜਗ ਸਾਰਾ,
ਸੱਟ ਪਾਇਆ ਹੈ ਜੀਆਂ ਤੇ ਹਾਰ ਜੀਤਾ।
ਬੁੱਲ੍ਹਾ ਸ਼ਾਹ ਅਨੰਦ ਅਖੰਡ ਸਦਾ ਲਿਖ,
ਆਪ ਨੇ ਆਬ-ਇ-ਹਯਾਤ ਪੀਤਾ।

ਕਾਫ਼— ਕੌਣ ਜਾਣੇ ਜਾਨੀ ਜਾਨ ਦੇ ਨੂੰ
ਆਪ ਜਾਨਣਹਾਰ ਇਹ ਕੁੱਲ ਦਾ ਏ।
ਪਰ ਤੁੱਛ ਦੇ ਉਪਰ ਮਾਣ ਜੇਤੇ,
ਸਿੱਧ ਕੀਤੇ ਇਸ ਦੇ ਨਹੀਂ ਭੁੱਲਦਾ ਏ।
ਨੇਯਤਿ ਨੇਯਤਿ ਕਰ ਬੰਦ ਪੁਕਾਰਦੇ ਨੀ,
ਨਹੀਂ ਦੂਸਰਾ ਏਸ ਦੇ ਤੁੱਲ ਦਾ ਏ।
ਬੁੱਲ੍ਹਾ ਸ਼ਾਹ ਸੰਭਾਲ ਜਬ ਆਪ ਦੇਖਾ,
ਸਦਾ ਸੁਹੰਗ ਪ੍ਰਕਾਸ਼ ਹੋਵੇ ਝੁੱਲਦਾ ਏ।

ਗਾਫ਼— ਗੁਜ਼ਰ ਗੁਮਾਨ ਤੇ ਸਮਝ ਬਹਿ ਕੇ, ਹੰਕਾਰ ਦਾ ਆਸਰਾ ਕੋਈ ਨਾਹੀਂ।
ਬੁੱਧ ਆਪ ਸੰਘਾਤ ਚੜ੍ਹ ਵੇਖੀਏ ਜੀ, ਪੜਾ ਕਾਠ ਪੱਖਾਂ ਜਿਵੇਂ ਭੂਮ ਮਾਹੀਂ।
ਆਪ ਆਤਮਾ ਗਿਆਨ ਸਰੂਪ ਸੁੱਤਾ,
ਸਦਾ ਨਹੀਂ ਫਿਰਦਾ ਕਿਹੜਾ ਏਕ ਜਾਹੀਂ।
ਬੁੱਲ੍ਹਾ ਸ਼ਾਹ ਬਬੇਕ ਬਿਚਾਰ ਸੇਤੀ,
ਖ਼ੁਦੀ ਛੋਡ ਖ਼ੁਦ ਹੋਏ ਖਸਮ ਸਾਈਂ।

ਲਾਮ— ਲੱਗ ਆਖੇ ਜਾਗ ਖਾ ਸੋਇਆ, ਜਾਣ ਬੁੱਝ ਕੇ ਦੁੱਖ ਕਿਉਂ ਪਾਵਣਾ ਏਂ।
ਜ਼ਰਾ ਆਪ ਨਾ ਹਟੇ ਬੁਰਾਈਆਂ ਤੋਂ, ਕੱਢ ਮਸਲੇ ਲੋਕ ਸੁਣਾਵਣਾ ਏਂ।
ਕਾਂਗ ਵਿਸ਼ਟ ਜੀਵਨ ਜਾਣ ਤੁਝੇ, ਸੰਤਾਂ ਵੱਖੀ ਮੋੜ ਕਿਉਂ ਚਿੱਤ ਲੁਭਾਵਣਾ ਏਂ।
ਬੁੱਲ੍ਹਾ ਸ਼ੌਹ ਉਹ ਜਾਨਣੇਹਾਰ ਦਿਲ ਦਾ, ਕਰੇਂ ਚੋਰੀਆਂ ਸਾਧ ਸਦਾਵਣਾ ਏਂ।

ਮੀਮ— ਮੌਜੂਦ ਹਰ ਜਾ ਮੇਲਾ, ਤੈਸੇ ਵੇਖ ਕੇਹਾ ਭੇਖ ਬਣਾਇਆ ਸੂ।
ਜਿਵੇਂ ਇਕ ਹੀ ਤੁਖਮ ਬਹੁ ਤਰ੍ਹਾਂ ਦਿੱਸੇ, ਤੂੰ ਮੈਂ ਆਪਣਾ ਆਪ ਫੁਲਾਯਾ ਸੂ।
ਮਾਹ ਆਪਣੇ ਆਪਣੇ ਖ਼ਿਆਲ ਕਰਦਾ, ਨਰ ਨਾਰ ਹੋਏ ਚਿਤ ਮਿਲਾਯਾ ਸੂ।
ਬੁੱਲ੍ਹਾ ਸ਼ੌਹ ਨਾ ਮੂਲ ਥੀਂ ਕੁਝ ਹੋਇਆ, ਸੋ ਜਾਣਦਾ ਜਿਸੇ ਜਣਾਇਆ ਸੂ।

ਨੂਨ— ਨਾਮ ਅਰੂਪ ਉਠਾ ਦੀਜੇ,
ਪਿੱਛੇ ਅਸਤ ਅਰਬਹਾਨਿਤ ਪਰਿਆ ਸਾਂਚ ਹੈ ਜੀ।
ਜੋਈ ਚਿੱਤ ਕਿ ਚਿੱਤਵਨੀ ਵਿਚ ਆਵੇ,
ਸੋਈ ਜਾਣ ਤਹਿਕੀਕ ਕਰ ਕਾਂਚ ਹੈ ਜੀ।
ਤੈਂ ਬੁੱਧ ਕੀ ਬਰਤ ਤੂੰ ਹੈਂ ਸਾਖੀ,
ਤੂੰ ਜਾਨ ਨਿਜ ਰੂਪ ਮੇਂ ਰਾਚ ਹੈ ਜੀ।
ਬੁੱਲ੍ਹਾ ਸ਼ਾਹ ਜੇ ਭੂਪ ਅਚੱਲ ਬੈਠਾ,
ਤੇਰੇ ਅੱਗੇ ਪਰਕਿਰਤ ਕਾ ਨਾਚ ਹੈ ਜੀ।

ਵੇ— ਵਕਤ ਇਹ ਹੱਥ ਨਾ ਆਵਣਾ ਏਂ, ਇਕ ਪਲਕ ਦੀ ਲੱਖ ਕਰੋੜ ਦੇਵੇਂ।
ਜਤਨ ਕਰੇਂ ਤਾਂ ਆਪ ਅਚਾਹ ਹੋਵੇਂ, ਤੂੰ ਤਾਂ ਫੇਰ ਅੱਠੇ ਵੱਖੇ ਰਸ ਸੇਵੇਂ।
ਕੂੜ ਬਪਾਰ ਕਰ ਧੂੜ ਸਿਰ ਮਲੇਂ, ਚਿੰਤਾ ਮਨ ਦੇਵੇਂ ਜੜ੍ਹ ਕਾਚ ਲੇਵੇਂ।
ਬੁੱਲ੍ਹਾ ਸ਼ੌਹ ਸੰਭਾਲ ਤੂੰ ਆਪ ਤਾਈਂ, ਤੂੰ ਤਾਂ ਅਨੰਤ ਲਗ ਦੇਹ ਮੇਂ ਕਹਾਂ ਮੇਵੇਂ।

ਹੇ— ਹਰ ਤਰ੍ਹਾਂ ਹੋਵੇ ਦਿਲਦਾਰ ਪਿਆਰਾ, ਰੰਗ ਰੰਗ ਦਾ ਰੂਪ ਬਣਾਇਆ ਈ।
ਕਹੂੰ ਆਪ ਕੋ ਭੂਲ ਰੰਜੂਲ ਹੋਇਆ, ਉਰਵਾਰ ਭਰਮਾਏ ਸਤਾਇਆ ਈ।
ਜਦੋਂ ਆਪਣੇ ਆਪ ਮੇਂ ਪਰਗਟ ਹੋਇਆ, ਨਜ਼ਾ ਨੰਦ ਕੇ ਮਾਹੀਂ ਸਮਾਯਾ ਈ।
ਬੁੱਲ੍ਹਾ ਸ਼ਾਹ ਜੋ ਆਦਿ ਥਾ ਅੰਤ ਸੋਈ, ਜਿਵੇਂ ਨੀਰ ਮੇਂ ਨੀਰ ਮਿਲਾਇਆ ਈ।

ਅਲਫ਼— ਅਜ ਬਣਿਆ ਸੱਭੇ ਚੱਜ ਮੇਰਾ,
ਸ਼ਾਦੀ ਗ਼ਮੀ ਥੀਂ ਪਾਰ ਖਲੋਇਆ ਨੀ।
ਭਯੋ ਦੂਆ ਭਰਮ ਮਰਮ ਪਾਇਆ ਮੈਂ,

ਡਰ ਕਾਲ ਕਾ ਜੀਆ ਤੇ ਖੋਇਆ ਨੀ।
ਸਾਧ ਸੰਗਤ ਕੀ ਦਇਆ ਭਯਾ ਨਿਰਮਲ,
ਘਟ ਘਟ ਵਿਚ ਤਨ ਸੁਖ ਸੋਇਆ ਨੀ।
ਬੁੱਲ੍ਹਾ ਸ਼ਾਹ ਜਦ ਆਪ ਨੂੰ ਸਹੀ ਕੀਤਾ,
ਜੋਈ ਆਦਿ ਥਾ ਅੰਤ ਫਿਰ ਹੋਯਾ ਨੀ।

ਯੇ— ਯਾਰ ਪਾਯਾ ਸਈਓ ਮੇਰੀਓ ਈ,
ਮੈਂ ਆਪਣਾ ਆਪ ਗਵਾ ਕੇ ਨੀ।
ਰਹੀ ਸੁੱਧ ਨਾ ਬੁੱਧ ਜਹਾਨ ਕੀ ਗੀ,
ਥੱਕੇ ਬਰਤ ਅਨੰਦ ਮੇਂ ਜਾਏ ਕੇ ਨੀ।
ਉਲਟੇ ਜਾਮ ਬਿਸਰਾਮ ਨਾ ਕਾਮ ਕੋਈ,
ਧੂਣੀ ਗਿਆਨ ਕੀ ਭਾ ਜਲਾਏ ਕੇ ਨੀ।
ਬੁੱਲ੍ਹਾ ਸ਼ੌਹ ਮੁਬਾਰਕਾਂ ਲੱਖ ਦਿਓ,
ਬਸੇ ਜਾਨ ਜਾਨੀ ਗਲ ਲਾਏ ਕੇ ਨੀ।

## ਤੀਜੀ ਸੀਹਰਫ਼ੀ

ਅਲਫ਼— ਆਂਵਦਿਆਂ ਤੋਂ ਮੈਂ ਸਦਕੜੇ ਹਾਂ, ਜੀਮ ਜਾਂਦਿਆਂ ਤੋਂ ਸਿਰ ਵਾਰਨੀ ਹਾਂ।
ਮਿੱਠੀ ਪ੍ਰੀਤ ਅਨੋਖੜੀ ਲੱਗ ਰਹੀ, ਘੜੀ ਪਲ ਨਾ ਯਾਰ ਵਿਸਾਰਨੀ ਹਾਂ।
ਕੇਹੇ ਹੱਥ ਤਕਾਦੜੇ ਪਏ ਮੈਨੂੰ, ਔਸੀਆਂ ਪਾਂਵਦੀ ਕਾਗ ਉਡਾਵਨੀ ਹਾਂ।
ਬੁੱਲ੍ਹਾ ਸ਼ੌਹ ਤੇ ਕਮਲੀ ਮੈਂ ਹੋਈ, ਸੁੱਤੀ ਬੈਠੀ ਮੈਂ ਯਾਰ ਪੁਕਾਰਨੀ ਹਾਂ।

ਬੇ— ਬਾਜ਼ ਨਾ ਆਂਵਦੀਆਂ ਅੱਖੀਆਂ ਨੀ,
ਕਿਸੇ ਓਹਢੜੇ ਬੈਠ ਸਮਝਾਵਨੀ ਹਾਂ।
ਹੋਈਆਂ ਲਾਲ ਅਨਾਰ ਦੇ ਗੁੱਲਾਂ ਵਾਂਙੂ,
ਕਿਸੇ ਦੁੱਖੜੇ ਨਾਲ ਛਪਾਵਨੀ ਹਾਂ।
ਮੁੱਢ ਪਿਆਰ ਦੀਆਂ ਜਰਮ ਦੀਆਂ ਤੱਤੀਆਂ ਨੂੰ,
ਲੱਖ ਲੱਖ ਨਸੀਹਤਾਂ ਲਾਵਨੀ ਹਾਂ।
ਬੁੱਲ੍ਹਾ ਸ਼ਾਹ ਦਾ ਸ਼ੌਂਕ ਛੁਪਾ ਕੇ ਤੇ,
ਜ਼ਾਹਰ ਦੂਤੀਆਂ ਦਾ ਗ਼ਮ ਖਾਵਨੀ ਹਾਂ।

ਤੇ— ਤਾਇ ਕੇ ਇਸ਼ਕ ਹੈਰਾਨ ਕੀਤਾ, ਸੀਨੇ ਵਿਚ ਅਲੰਬੜਾ ਬਾਲਿਆ ਈ।
ਮੁੱਖੋਂ ਕੂਕਦਿਆਂ ਆਪ ਨੂੰ ਫੂਕ ਲੱਗੀ, ਚੁੱਪ ਕੀਤਿਆਂ ਮੈਂ ਤਨ ਜਾਲਿਆ ਈ।
ਪਾਪੀ ਬਿਰਹੋਂ ਦੇ ਝੱਖੜ ਝੋਲਿਆਂ ਨੇ, ਲੁੱਕ ਛਿਪ ਮੇਰਾ ਜੀਅ ਜਾਲਿਆ ਈ।
ਬੁੱਲ੍ਹਾ ਸ਼ਹੁ ਦੀ ਪ੍ਰੀਤ ਦੀ ਰੀਤ ਕੇਹੀ, ਆਹੀਂ ਤਤੀਆਂ ਨਾਲ ਸੰਭਾਲਿਆ ਈ।

ਸੇ— ਸਬੂਤ ਜੋ ਅੱਖੀਆਂ ਲੱਗ ਰਹੀਆਂ, ਇਕ ਮਤ ਪਰੇਮ ਦੀ ਜਾਨਣੀ ਹਾਂ।
ਗੁੰਗੀ ਡੋਰੀ ਹਾਂ ਗ਼ੈਰ ਦੀ ਬਾਤ ਕੋਲੋਂ, ਸਦ ਯਾਰ ਦੀ ਸਹੀ ਸਿਹਾਨਣੀ ਹਾਂ।
ਆਹੀਂ ਠੰਡੀਆਂ ਨਾਲ ਪਿਆਰ ਮੇਰਾ, ਸੀਨੇ ਵਿਚ ਤੇਰਾ ਮਾਣ ਮਾਨਣੀ ਹਾਂ।

ਬੁੱਲ੍ਹਾ ਸ਼ੌਹ ਤੈਨੂੰ ਕੋਈ ਸਿੱਕ ਨਾਹੀਂ, ਤੈਨੂੰ ਭਾਵਣੀ ਹਾਂ ਕਿ ਨਾ ਭਾਵਣੀ ਹਾਂ।

ਜੀਮ— ਜਾਨ ਜਾਨੀ ਮੇਰੇ ਕੋਲ ਹੋਵੇ, ਕਿਵੇਂ ਵੱਸ ਨਾ ਜਾਨ ਵਿਸਾਰਨੀ ਹਾਂ।
ਦਿਨੇ ਰਾਤ ਅਸਹਿ ਮਿਲਣ ਤੇਰੀਆਂ, ਮੈਂ ਤੇਰੇ ਦੇਖਣੇ ਨਾਲ ਗੁਜ਼ਾਰਨੀ ਹਾਂ।
ਘੋਲ ਘੋਲ ਹੱਸ ਕਰਦਾ ਪਰ ਯੇਹ, ਥੀਂ ਮੈਂ ਲਿਖ ਲਿਖ ਸਾਰਨੀ ਹਾਂ।
ਬੁੱਲ੍ਹਾ ਸ਼ੌਹ ਤੈਥੋਂ ਕੁਰਬਾਨੀਆਂ ਮੈਂ, ਹੋਰ ਸਭ ਕਬੀਲੜਾ ਵਾਰਨੀ ਹਾਂ।

ਹੇ— ਹਾਲ ਬੇਹਾਲ ਦਾ ਕੌਣ ਜਾਣੇ, ਔਖਾ ਇਸ਼ਕ ਹੰਢਾਵਣਾ ਯਾਰ ਦਾ ਈ।
ਨਿੱਤ ਜ਼ਾਰੀਆਂ ਨਾਲ ਗੁਜ਼ਾਰੀਆਂ ਮੈਂ, ਮੂੰਹ ਜੋੜ ਗੱਲਾਂ ਜੱਗ ਸਾਰਦਾ ਈ।
ਹਾਇ ਹਾਇ ਮੁੱਠੀ ਕਿਵੇਂ ਨੇਹੁੰ ਛੁਪੇ, ਮੂੰਹ ਪੀਲੜਾ ਰੰਗ ਵਸਾਰ ਦਾ ਈ।
ਬੁੱਲ੍ਹਾ ਸ਼ੌਹ ਦੇ ਕਾਮਨਾਂ ਜ਼ੋਰ ਪਾਇਆ, ਮਜਜ਼ੂਬ ਵਾਂਗਰ ਕਰ ਮਾਰਦਾ ਈ।

ਖ਼ੇ— ਖ਼ੁਆਬ ਖ਼ਿਆਲ ਜਹਾਨ ਹੋਇਆ, ਏਸ ਬਿਰਹੋਂ ਦੀਵਾਨੀ ਦੇ ਵੱਤਨੀ ਹਾਂ।
ਮਤ ਨਹੀਂ ਉਠਵਾਣ ਦੀ ਮੰਤਰਾਂ ਦੀ, ਨਾਗਾਂ ਕਾਲਿਆਂ ਨੂੰ ਹੱਥ ਘੱਤਨੀ ਹਾਂ।
ਤਾਣੀ ਗੰਢਨੀ ਹਾਂ ਅਨੁਲਹੱਕ ਵਾਲੀ, ਮਹਿਬੂਬ ਦਾ ਕੱਤਣਾ ਕੱਤਨੀ ਹਾਂ।
ਬੁੱਲ੍ਹਾ ਸ਼ੌਹ ਦੇ ਅੰਬ ਨਿਸ਼ੰਗ ਲਾਹੇ, ਪੱਕੇ ਬੇਰ ਬਬੂਲਾਂ ਦੇ ਪੱਟਨੀ ਹਾਂ।

ਦਾਲ— ਦੇ ਦਿਲਾਸਾ ਦੋਸਤੀ ਦਾ, ਤੇਰੀ ਦੋਸਤੀ ਨਾਲ ਵਿਕਾਵਣੀ ਹਾਂ।
ਝੱਬ ਆ ਅਲੱਖ ਕਿਉਂ ਲੱਖਿਆ ਈ, ਅੰਗਰਾ ਬੰਬਣੇ ਥੀਂ ਸ਼ਰਮਾਵਣੀ ਹਾਂ।
ਬਾਬਾ ਪੱਟੀਆਂ ਛੋਟੀਆਂ ਮੋਟੀਆਂ ਨੂੰ, ਹੱਥ ਦੇ ਕੇ ਜ਼ੋਰ ਹਟਾਵਣੀ ਹਾਂ।
ਬੁੱਲ੍ਹਾ ਸ਼ੌਹ ਤੇਰੇ ਗਲ ਲਾਵਣੇ ਨੂੰ, ਲੱਖ ਲੱਖ ਮੈਂ ਸ਼ਗਨ ਮਨਾਵਨੀ ਹਾਂ।

ਜ਼ਾਲ— ਜ਼ੌਕ ਦਿਤੋ ਜ਼ਾਤ ਆਪਣੀ ਦਾ, ਰਹੀ ਕੰਮ ਨਿਕੰਮੜੇ ਸਾੜਨੀ ਹਾਂ।
ਲੱਖ ਚੈਨ ਘੋਲੇ ਤੇਰੇ ਦੁੱਖੜੇ ਤੋਂ, ਸੇਜੇ ਸੁੱਤਿਆਂ ਸੂਲ ਲਤਾੜਨੀ ਹਾਂ।
ਲੱਜ ਚੁੱਕਿਆ ਮਤ ਸੁਰਤ ਗਈ ਆ, ਲੱਗਾ ਭਿਬੂਤ ਚੋਲਾ ਗਲ ਪਾੜਨੀ ਹਾਂ।
ਬੁੱਲ੍ਹਾ ਸ਼ੌਹ ਤੇਰੇ ਗਲ ਲੱਗਣੇ ਨੂੰ, ਲੱਖ ਲੱਖ ਸ਼ਰੀਣੀਆਂ ਧਾਰਨੀ ਹਾਂ।

ਰੇ— ਰਾਵਲਾ ਹੁਣ ਰੁਲਾ ਨਾਹੀਂ, ਬੁਰੇ ਨੈਣ ਬੈਰਾਗੜੇ ਹੋ ਰਹੇ।
ਮੁੱਲਾਂ ਲੱਖ ਤਾਵੀਜ਼ ਪਿਲਾ ਥੱਕੇ, ਚੰਗੀ ਕੌਣ ਆਖੇ ਮਾਪੇ ਰੋ ਰਹੇ।
ਟੂਣੇਹਾਰੀਆਂ ਕਾਮਨਾਂ ਵਾਲੀਆਂ ਨੇ, ਹੱਥ ਵੱਸ ਜਹਾਨ ਨੱਥੇ ਰਹੇ।
ਬੁੱਲ੍ਹਾ ਸ਼ਾਹ ਦੇ ਨਾਲ ਹਯਾਤ ਹੋਣਾ, ਜਿਹੜਾ ਜਾਂਵਦਿਆਂ ਦੇ ਹੱਥ ਖੋ ਰਹੇ।

ਜ਼ੇ— ਜ਼ੋਰ ਨਾ ਜ਼ਾਬਤਾ ਹੋਰ ਕੋਈ, ਜ਼ਾਰੋ ਜ਼ਾਰ ਮੈਂ ਆਂਸੂ ਪਰੋਨੀ ਹਾਂ।
ਮੈਂ ਥੋਂ ਚੁੱਕਿਆ ਗ਼ੈਰ ਹਾਜ਼ਰੀ ਏ, ਮੂਲੀ ਕੌਣ ਸੇ ਬਾਗ਼ ਦੀ ਹੋਵਨੀ ਹਾਂ।
ਭੋਰਾ ਹੱਸ ਕੇ ਆਣ ਬੁਲਾਂਵਦਾ ਏ, ਮੈਂ ਤਾਂ ਰਾਤ ਸਾਰੀ ਸੁਖ ਸੋਵਨੀ ਹਾਂ।
ਬੁੱਲ੍ਹਾ ਸ਼ੌਹ ਉੱਤੇ ਮਰ ਜਾਉਣਾ ਏਂ, ਤੇਰੇ ਦੁੱਖਾਂ ਦੇ ਧੋਵਣੇ ਧੋਵਨੀ ਹਾਂ।

ਸੀਨ— ਸੱਭੋ ਹੀ ਨਾਮ ਹੈ ਯਾਰ ਤੇਰੀ ਸਾਹਿਬੇ ਦੀ,
ਬੈਠੀ ਗੀਤ ਵਾਂਙੂ ਗੁਣ ਗਾਵਣੀ ਹਾਂ।
ਸੱਜਣ ਸਭ ਸਹੇਲੀਆਂ ਦਿਲ ਦੀਆਂ ਨੂੰ,
ਮੈਂ ਹੋਰ ਖ਼ਿਆਲ ਸੁਣਾਵਣੀ ਹਾਂ।

ਜਿਹੀ ਲਗਨ ਸੀ ਇਥੇ ਲੱਗ ਗਈ,
ਕੱਖਾਂ ਵਿਚ ਨਾ ਭਾਹ ਛੁਪਾਵਣੀ ਹਾਂ।
ਬੁੱਲ੍ਹਾ ਸ਼ਾਹ ਅੱਗੇ ਤੇਰੇ ਪੰਧੀਂ ਪਵਾਂ,
ਨਾਹੀਂ ਦਵਾਰ ਅਜੇ ਬਹਿ ਸੁਖ ਨ੍ਹਾਵਣੀ ਹਾਂ।

ਸ਼ੀਨ— ਸ਼ੁਕਰ ਕਰੋ ਸ਼ਬੋ-ਰੋਜ਼ ਰਹਿਣਾ,
ਜਿਨਹਾਂ ਸ਼ੌਕ ਤੇਰਾ ਨਿੱਕ ਤਾਂਵਦਾ ਏ।
ਭੰਗੀ ਵਾਂਙ ਉਦਾਸ ਹੈਰਾਨ ਹੋਈ,
ਗ਼ਾਜ਼ੀ ਲੱਖ ਪਿੱਛੇ ਦੁੱਖ ਲਾਂਵਦਾ ਏ।
ਤੇਰੀ ਜ਼ਾਤ ਬਿਨਾਂ ਹੈ ਸੱਚੀ ਬਾਤ ਕਿਹੜੀ,
ਹੱਥ ਲੰਮੜੇ ਵਹਿਣ ਲੁੜ੍ਹਾਂਵਦਾ ਏ।
ਬੁੱਲ੍ਹਾ ਸ਼ਾਹ ਜੋ ਤੇਰੇ ਦਾ ਔਖਿਆਈ,
ਉਹ ਹੁਣ ਪਿਆਰੇ ਦਾ ਮੋੜ ਜਲਾਂਵਦਾ ਏ।

ਸੁਆਦ—ਸਬਰ ਨਾ ਸੁਖ ਸਹੇਲੀਆਂ ਨੂੰ,
ਭੇਤ ਯਾਰ ਦਾ ਨਹੀਂ ਪੁਛਾਂਵਦੇ ਨੀ।
ਖ਼ਬਰ ਨਹੀਂ ਉਹਨਾਂ ਦੀ ਆਸ਼ਕ ਹੈਨ ਰੱਬ ਦੇ,
ਗੁੱਲ ਪਾਏ ਕੇ ਧੂਮ ਮਚਾਂਵਦੇ ਨੀ।
ਜਿੱਥੇ ਭਾਹ ਲੱਗੀ ਉੱਥੇ ਠੰਢ ਕੇਹੀ,
ਉੱਤੋਂ ਤੇਲ ਮੁਵਾਤੜੇ ਪਾਂਵਦੇ ਨੀ।
ਬੁੱਲ੍ਹਾ ਸ਼ਾਹ ਤੋਂ ਸਦਾ ਕੁਰਬਾਨ ਹੋਵਾਂ,
ਐਵੇਂ ਆਸ਼ਕਾਂ ਨੂੰ ਲੂਤੀਆਂ ਲਾਂਵਦੇ ਨੀ।

ਜ਼ੁਆਦ—ਜ਼ਰਬ ਲੱਗੀ ਸਾਂਗ ਕਲੇਜੜੇ ਵਿਚ, ਕੇਹੀ ਲੱਗੀ ਅੱਗ ਮੈਂ ਖੜੀ ਰੋਵਨੀ ਹਾਂ।
ਤੇਰੇ ਦਰਸ ਸ਼ਰਾਬ ਅਜ਼ਾਬ ਹੋਇਆ, ਫ਼ਾਨੀ ਹੋ ਕੇ ਤੇ ਖੜੀ ਜੀਵਨੀ ਹਾਂ।
ਜ਼ਰਾ ਸ਼ੌਕ ਦਾ ਜਾਮ ਪਿਲਾ ਮੈਨੂੰ, ਬੈਠੀ ਬੇਖ਼ੁਦ ਹਾਰ ਪਰੋਵਨੀ ਹਾਂ।
ਬੁੱਲ੍ਹਾ ਸ਼ਾਹ ਵੇਖਾਂ ਘਰ ਦੇ ਵਿਚ ਖਲੀ, ਸਜਦਾ ਕਰਦੀ ਤੇ ਹੱਥ ਜੋੜਨੀ ਹਾਂ।

ਫ਼ੇ— ਫ਼ਹਿਮ ਨਾ ਹੋਰ ਖ਼ਿਆਲ ਮੈਨੂੰ,
ਡਿੱਠੇ ਯਾਰ ਦੇ ਤਿਤੜੇ ਜੀਵਨੀ ਹਾਂ।
ਕਦੇ ਸੀਖ ਤੇ ਕਹਿਰ ਖਲੋ ਕੇ ਤੇ,
ਜਾਮ ਵਸਲ ਦਾ ਬੈਠੀ ਪੀਵਨੀ ਹਾਂ।
ਮੈਂ ਕੀ ਜਾਣਦੀ ਇਸ਼ਕ ਅਖਾੜਿਆਂ ਨੂੰ,
ਸੱਸੀ ਵਾਂਙ ਸ਼ੁਤਰੀ ਕੁਰਲਾਵਨੀ ਹਾਂ।
ਬੁੱਲ੍ਹਾ ਸ਼ਾਹ ਥੀਂ ਦੂਰ ਦਰਾਜ਼ ਹੋਈਆਂ,
ਜੇ ਕਰ ਮਿਲੇ ਮਹਿਬੂਬ ਤਾਂ ਭੀ ਜੀਵਨੀ ਹਾਂ।

ਕਾਫ਼— ਕਬੂਲ ਜ਼ਰੂਰ ਜਾਂ ਇਸ਼ਕ ਕੀਤਾ, ਆਹੋ ਹੋਰ ਤੇ ਹੁਣ ਕਾਈ ਹੋਰ ਹੋਏ।

ਹੁਣ ਸਮਝ ਲੈ ਪਹਿਲਾਂ ਕੀ ਆਖਣੀ ਹਾਂ, ਮੈਂ ਸੁੰਦਰ ਥੀਂ ਤਖ਼ਤ ਲਾਹੌਰ ਹੋਏ।
ਸੱਭੇ ਲੋਕ ਪਏ ਹੱਥ ਜੋੜਦੇ ਨੇ, ਸਾਡੇ ਕਾਮਨਾਂ ਦੇ ਗੁਲਜ਼ਾਰ ਹੋਏ।
ਬੁੱਲ੍ਹਾ ਸ਼ਾਹ ਦਾ ਭੇਤ ਨਾ ਦੱਸਨੀ ਹਾਂ, ਹਮ ਤੋ ਅੰਨ੍ਹੇ ਵਾਂਗਰ ਮਨਸੂਰ ਹੋਏ।

ਕਾਫ਼ੀ— ਕੇਹੀਆਂ ਕਾਨੀਆਂ ਲੱਗੀਆਂ ਨੀ,
ਗਈਆਂ ਸੱਲ ਕਲੇਜੇ ਨੂੰ ਡੱਸ ਗਈਆਂ।
ਪੱਟ ਪੱਟ ਕੱਢਾਂ ਹੋਰ ਲੱਗੇ,
ਬੰਦ ਬੰਦ ਥੋਂ ਪੱਟ ਕੇ ਸੱਟ ਗਈਆਂ।
ਜਿਵੇਂ ਸਾਹਿਬਾਂ ਸਾਥ ਲੁਟਾ ਦਿੱਤਾ,
ਤਿਵੇਂ ਕੂੰਜ ਵਾਂਗਰ ਕੁਰਲਾਵਣੀ ਹਾਂ।
ਬੁੱਲ੍ਹਾ ਸ਼ਾਹ ਦੇ ਇਸ਼ਕ ਹੈਰਾਨ ਕੀਤੀ,
ਅਉਂਸੀਆਂ ਪਾਂਵਦੀ ਤੇ ਪਛੋਤਾਵਣੀ ਹਾਂ।

# ਅਰਥਾਵਲੀ

(ਅੱਖਰ ਕ੍ਰਮ ਅਨੁਸਾਰ)

| ਸ਼ਬਦ | ਅਰਥ | ਸ਼ਬਦ | ਅਰਥ |
|---|---|---|---|
| ਓਹਝਰ | : ਹਨੇਰਾ, ਔਖਾ ਰਸਤਾ | ਅੱਤਣ | : ਤ੍ਰਿੰਞਣ |
| ਉਤਵਲ | : ਉਸ ਪਾਸੇ | ਅਦਲ | : ਇਨਸਾਫ਼ |
| ਉਮਯੁਨ | : ਸੁੰਨਮਸੁੰਨੀ | ਅਦਾਈਂ | : ਨਖ਼ਰੇ |
| ਉਰਾਰ | : ਉਰਲਾ ਪਾਸਾ | ਅੰਧਾਰੀ | : ਅਨੇਰੀ |
| ਉਲਫ਼ਤ | : ਪਿਆਰ, ਮੁਹੱਬਤ | ਅਨਬਤ | : ਅੰਤ |
| ਉਜ਼ਰ | : ਇਨਕਾਰ, ਬਹਾਨਾ | ਅਨਲਹੱਕ | : ਮੈਂ ਹੀ ਖ਼ੁਦਾ/ਰੱਬ ਹਾਂ |
| ਅਹਦਿ | : ਰੱਬ, ਕਾਦਰ, ਅਰੂਪ | ਅਨਹਦ | : ਰੱਬੀ ਸੰਗੀਤ |
| ਅਹਿਰਣ | : ਲੋਹੇ ਦਾ ਘਨਾਕਾਰ ਟੁਕੜਾ ਜਿਸ ਉਪਰ ਗਰਮ ਲੋਹੇ ਨੂੰ ਰੱਖ ਕੇ ਕੁੱਟਦੇ ਹਨ | ਅਨਾਅਹਦ | : ਮੈਂ ਇਕੱਲਾ (ਖ਼ੁਦਾ ਦੀ ਸ਼ਾਨ) |
| | | ਅਨਾਅਹਿਮਦ | : ਮੈਂ ਪੈਗ਼ੰਬਰ ਹਾਂ |
| | | ਅਨਾਅਰਬ | : ਮੈਂ ਅਰਬ ਨਿਵਾਸੀ ਹਾਂ |
| ਅਹਿਮਦ | : ਰਸੂਲ, ਸਾਕਾਰ, ਹਜ਼ਰਤ ਮੁਹੰਮਦ | ਅਨਾਇਤ | : ਮਿਹਰਬਾਨੀ |
| | | ਅਨੂਪ | : ਅਦੁੱਤੀ, ਬੇਜੋੜ |
| ਅਸ਼ਰਫ਼ | : ਭਲੇਮਾਣਸ, ਸ਼ਰੀਫ਼, ਸ਼ਿਰੋਮਣੀ | ਅਬਦਾ | : ਇਬਾਦਤ ਕਰਨ ਵਾਲਾ |
| | | ਅਬਦੁੱਲਾ | : ਹਜ਼ਰਤ ਮੁਹੰਮਦ ਸਾਹਿਬ ਦਾ ਪਿਤਾ |
| ਅਸ਼ਹਦ | : ਗਵਾਹੀ | | |
| ਆਸ਼ਨਾਈ | : ਇਸ਼ਕ, ਮੁਰਸ਼ਦ ਦਾ ਪਿਆਰ | ਅਬਜ਼ਦ | : ਅਰਬੀ ਕਾਇਦੇ ਦੇ ਪਹਿਲੇ ਅੱਖਰ |
| ਅਕਰਬ | : ਰੱਬ ਇਨਸਾਨ ਨੂੰ ਆਖਦਾ ਹੈ—'ਮੈਂ ਤੇਰੇ ਬਹੁਤ ਨੇੜੇ ਹਾਂ' | ਅਮਦੋਂ | : ਪਹਿਲਾਂ ਹੀ |
| | | ਅਮਲਾਂ | : ਅਮਲੀ ਜੀਵਨ, ਸ਼ੁਭ ਕੰਮਾਂ |
| ਅਕਾਰਾ | : ਵਿਅਰਥ | | |
| ਅਗਦੋਂ | : ਖੋਤਿਆਂ ਨੂੰ | ਅਰਸ਼ | : ਉਹ ਅਸਮਾਨ ਜਿਥੇ ਰੱਬ ਦਾ ਤਖ਼ਤ ਹੈ |
| ਅਚਰਜ | : ਅਨੋਖੀ, ਹੈਰਾਨ ਕਰਨ ਵਾਲੀ | ਅਰਾਈਂ | : ਇਨਾਇਤ ਸ਼ਾਹ (ਬੁੱਲ੍ਹੇ ਦਾ ਗੁਰੂ) |
| ਅਜ਼ੱਲ | : ਸ੍ਰਿਸ਼ਟੀ ਦੇ ਸ਼ੁਰੂ ਹੋਣ ਦਾ ਸਮਾਂ | ਅਲਇਨਸਾਨ | : ਇਨਸਾਨ |
| ਅਜਾਇਬ | : ਅਜੀਬ | ਅਲਸਤੋਬੇਰੁਕੂਮ | : ਕੀ ਤੂੰ ਮੇਰਾ ਰੱਬ ਹੈਂ |
| ਅਜ਼ਾਬਾਂ | : ਦੁੱਖਾਂ | ਅਲਸਤੋਬੇਰੱਬੇਕੂਮ | : ਕੀ ਮੈਂ ਤੇਰਾ ਰੱਬ ਨਹੀਂ ਹਾਂ |
| ਅਜ਼ਾਜ਼ੀਲ | : ਸ਼ੈਤਾਨ | | |
| ਅਟਾਰੀ | : ਮਹੱਲ | ਅਲਫੀ | : ਖੱਫ਼ਣੀ |
| ਅਡੰਬਰ | : ਢਕਵੰਜ | ਅਲਫੋਂ | : ਇਕ (ਰੱਬ) |

| ਸ਼ਬਦ | ਅਰਥ |
|---|---|
| ਅਲੱਸਤ | : ਕੀ ਮੈਂ ਤੇਰਾ ਰੱਬ ਨਹੀਂ, ਰੱਬ |
| ਅਲਾਹੁ | : ਅੱਲਾ ਤਾਅਲਾ ਦੀ ਤਾਰੀਫ਼, ਇਲਮ |
| ਅਵੇਹਾ | : ਇਸ ਤਰ੍ਹਾਂ |
| ਅਫ਼ਾਤਾਂ | : ਆਫ਼ਤਾਂ, ਮੁਸੀਬਤਾਂ |
| ਆਸਾ | : ਕਾਸਾ, ਪਿਆਲਾ |
| ਆਸ਼ਨਾ | : ਪ੍ਰੀਤਵਾਨ, ਆਸ਼ਿਕ |
| ਆਸ਼ਨਾਈ | : ਮੇਲ-ਮਿਲਾਪ, ਮੁਹੱਬਤ |
| ਆਹਦ | : ਰੱਬ, ਕਾਦਰ, ਅਰੂਪ |
| ਆਹੂ | : ਹਿਰਨ |
| ਆਕਬਤ | : ਅੰਤ, ਅਖ਼ੀਰ, ਨਤੀਜਾ |
| ਆਜਿਜ਼ | : ਨਿਮਾਣਾ |
| ਆਤਿਸ਼ | : ਅੱਗ |
| ਆਦਮ | : ਮਨੁੱਖ |
| ਆਬਦ | : ਇਬਾਦਤ ਕਰਨ ਵਾਲਾ, ਭਗਤ |
| ਆਬੀ | : ਪਾਣੀ ਦਾ |
| ਆਰਬੀ | : ਅਰਬ ਦਾ ਨਿਵਾਸੀ |
| ਆਰਫ਼ | : ਮਾਅਰਫ਼ਤ ਨੂੰ ਜਾਨਣ ਵਾਲਾ |
| ਆਲਮ | : ਦੁਨੀਆਂ, ਸੰਸਾਰ |
| ਆਲਮ ਫ਼ਾਜ਼ਲ | : ਵਿਦਵਾਨ, ਗਿਆਨੀ |
| ਆਵਾਦਾਨ | : ਆਬਾਦ |
| ਔਗਤ | : ਅਵਿਗਤ, ਵਿਅਰਥ |
| ਇਸਰਾਰ | : ਭੇਤ |
| ਇਸਤਗ਼ਫ਼ਾਰ | : ਮਾੜਿਆਂ ਕੰਮਾਂ ਤੋਂ ਤੋਬਾ, ਰੱਬ ਦੀ ਪਨਾਹ ਮੰਗਣਾ |
| ਇਖ਼ਲਾਸ | : ਪਿਆਰ, ਤਰੀਕਾ |
| ਇਤਫ਼ਾਕ | : ਸਹਿਮਤੀ |
| ਇਬਾਦਤ | : ਭਗਤੀ |
| ਇਰਾਕੀਆਂ | : ਇਰਾਕੀ ਘੋੜਾ |
| ਇਲਾਹੀ | : ਰੱਬੀ |
| ਇੱਲਅੱਲਾਹੁ | : ਬੇਸ਼ੱਕ ਅੱਲਾਹ ਇਕ ਹੈ |

| ਸ਼ਬਦ | ਅਰਥ |
|---|---|
| ਈਮਾਨ | : ਯਕੀਨ |
| ਸ਼ਗੂਫ਼ਾ | : ਕਰੂੰਬਲ, ਕਲੀ, ਅੱਧ ਖਿੜਿਆ ਫੁੱਲ |
| ਸੰਡ | : ਮੂੰਹ |
| ਸਤਾਣਾ | : ਢਾਂਡਾ |
| ਸੱਤਾਰ | : ਰੱਬ |
| ਸੱਜਦਾ | : ਮੱਥਾ ਟੇਕਣਾ |
| ਸਧਰਾਇਆ | : ਲਲਚਾਇਆ |
| ਸਲੇਟੀ | : ਸਿਆਲਾਂ ਦੀ ਧੀ, ਹੀਰ |
| ਸ਼ਬ | : ਰਾਤ |
| ਸ਼ਯੀਆ | : ਮੁਸਲਮਾਨਾਂ ਦਾ ਉਹ ਫ਼ਿਰਕਾ ਜੋ ਹਜ਼ਰਤ ਅਲੀ ਦਾ ਹਾਮੀ ਹੈ |
| ਸ਼ਰ੍ਹਾ | : ਇਸਲਾਮੀ ਕਾਨੂੰਨ, ਰਹਿਤ ਮਰਿਆਦਾ |
| ਸਰਧਨ | : ਅਮੀਰ, ਧਨੀ |
| ਸਰਨਾਜਾ | : ਸ਼ਰਨ ਆ ਜਾ |
| ਸਲੌਨੇ | : ਮਸਤ |
| ਸਫ਼ਾਤ | : ਸਿਫ਼ਤ (ਗੁਣ ਦਾ ਬਹੁਵਚਨ) |
| ਸਾਇਤ | : ਘੜੀ, ਸਮਾਂ |
| ਸਾਈਂ | : ਮਾਲਿਕ |
| ਸਾਹਾ | : ਵਿਆਹ |
| ਸਾਜਨ | : ਸੱਜਣ, ਮਿੱਤਰ |
| ਸਾਦਕ | : ਸਿਦਕ ਵਾਲਾ |
| ਸਾਬਰ | : ਸਬਰ ਕਰਨ ਵਾਲਾ |
| ਸਾਲਕ | : ਜਗਿਆਸੂ |
| ਸਾਵੇ | : ਹਰੇ |
| ਸਿਆਣੇ | : ਪਛਾਣੇ |
| ਸਿਹਰ | : ਜਾਦੂ, ਮੰਤਰ |
| ਸਿਕਤ ਸਿਕਤ ਹੋ | : ਸਿਸਕ ਸਿਸਕ ਕੇ |
| ਸਿੱਕਦੀ | : ਤਰਸਦੀ |
| ਸਿਬਗ਼ਤ ਉਲਾਹੇ | : ਅੱਲ੍ਹਾ ਤਾਅਲਾ ਦੀ ਰੋਸ਼ਨੀ |
| ਸ਼ਿਰਕ | : ਖ਼ੁਦਾ ਦੇ ਨਾਲ ਕਿਸੇ |

| ਸ਼ਬਦ | ਅਰਥ |
|---|---|
| | ਹੋਰ ਨੂੰ ਸ਼ਰੀਕ ਕਰਨਾ |
| ਸਿਰ-ਪਾ-ਬਰਹਿਨ | : ਨੰਗਾ (ਸਿਰੋਂ ਪੈਰੋਂ) |
| ਸੀਰ | : ਸਾਂਝ |
| ਸੀਲਾਨੀ | : ਯਾਤਰੀ, ਮੁਸਾਫ਼ਰ |
| ਸ਼ੀਰੀ | : ਮਿੱਠਾ |
| ਸੁਖ਼ਨ | : ਬਚਨ, ਬੋਲ, ਕੌਲ |
| ਸੁਧਰਮੀ | : ਚੰਗੇ ਧਰਮ ਵਾਲਾ |
| ਸੁਬਹਾਨੀ | : ਪਾਕ ਪਵਿੱਤਰ |
| ਸੁੰਨੀ | : ਮੁਸਲਮਾਨਾਂ ਦਾ ਇਕ ਫ਼ਿਰਕਾ, ਕੱਟੜ ਮੁਸਲਮਾਨ |
| ਸ਼ੁਮਾਰ | : ਗਿਣਤੀ |
| ਸੁਮੁਨ | : ਚੁੱਪ-ਗੜੁੱਪ |
| ਸੁਮੁਨ-ਬਕਮੁਨਵ-ਉਮਾਯੁਨ | : ਗੂੰਗੇ ਬੋਲੇ ਤੇ ਅੰਨ੍ਹੇ ਉਹ ਰਜੂਹ ਨਹੀਂ ਕਰਨਗੇ |
| ਸੁਰਬ | : ਸੁਰ |
| ਸੂ | : ਪਾਸੇ |
| ਸੂਹੇ | : ਲਾਲ |
| ਸੂਲ | : ਜੁਦਾਈ ਦਾ ਦਰਦ |
| ਸੇਖਾ | : ਸ਼ੇਖ਼ |
| ਸੈਖਨ | : ਸ਼ੈਖ਼ |
| ਸ਼ੋਹ ਸੱਤਾਰ | : ਰੱਬ, ਪਰਮਾਤਮਾ |
| ਹਸ਼ਰ | : ਅੰਤਲਾ ਸਮਾਂ, ਕਿਆਮਤ ਦਾ ਦਿਨ |
| ਹਕਾਇਤ | : ਕਹਾਣੀ |
| ਹਕੀਕਤ | : ਸੱਚਾਈ, ਅਸਲੀਅਤ |
| ਹਨੂਵੰਤ | : ਹਨੂੰਮਾਨ |
| ਹਮੇਲਾਂ | : ਗਲੇ ਦਾ ਹਾਰ |
| ਹਰ | : ਜਿੱਤ |
| ਹਰਮਲ | : ਇਕ ਹਰੀ ਬੂਟੀ |
| ਹਜ਼ਾਬ | : ਪੜਦਾ, ਸ਼ਰਮ |
| ਹਰਲੀਤਾ | : ਜਿੱਤ ਲਿਆ |
| ਹਾਜੀ | : ਹੱਜ ਕਰਨ ਵਾਲਾ |
| ਹਾਦੀ | : ਹਦਾਇਤ ਕਰਨ ਵਾਲਾ |

| ਸ਼ਬਦ | ਅਰਥ |
|---|---|
| ਹਾਬੀਲ | : ਹਜ਼ਰਤ |
| ਹਾਫ਼ਜ਼ | : ਕੁਰਾਨ ਨੂੰ ਜ਼ਬਾਨੀ ਯਾਦ ਕਰ ਲੈਣ ਵਾਲਾ |
| ਹਿਕਾ | : ਇਕੋ |
| ਹਿਜਰੇ | : ਜੁਦਾਈ, ਵਿਛੋੜਾ |
| ਹਿਰਸ | : ਲੋਭ, ਲਾਲਚ |
| ਹਿਫ਼ਜ਼ | : ਜ਼ੁਬਾਨੀ ਯਾਦ |
| ਹੀਲਾ | : ਉਪਰਾਲਾ |
| ਹੁਗੇੜੇ | : ਉਘੇੜ ਦੇਣੇ |
| ਹੁਜਰਾ | : ਵਾਸ, ਕਮਰਾ |
| ਹੁੱਟੀ | : ਥੱਕ ਗਈ |
| ਹਵਾਮਾਕੁਮ | : ਉਸ ਦੇ ਨਾਲ |
| ਹੈਰਤ | : ਹੈਰਾਨੀ, ਵਿਸਮਾਦ |
| ਕਅਰ | : ਥੇਹ, ਡੂੰਘਾਈ |
| ਕਸਬ | : ਹੁਨਰ, ਕੰਮ, ਕਿੱਤਾ |
| ਕਸਰ | : ਘਾਟ, ਕਮੀ |
| ਕਹੋ | : ਕਤਲ ਹੋ ਕੇ |
| ਕਹਾਇਆ | : ਅਖਵਾਇਆ |
| ਕਹਾਰ | : ਗਲਬਾ ਪਾਉਣ ਵਾਲਾ (ਰੱਬ) |
| ਕਹਾਰਾ | : ਗਲਬਾ |
| ਕਚਾਣੇ | : ਕਾਠੀ |
| ਕਦੀਮੀ | : ਪੁਰਾਣਾ |
| ਕਦੂਰੀ | : ਇਸਲਾਮੀ ਫ਼ਿਕਾ ਦੀ ਕਿਤਾਬ |
| ਕੰਜਕਾਂ | : ਕੁੜੀਆਂ |
| ਕਲਮੇ | : ਰੱਬ ਵਿਚ ਵਿਸ਼ਵਾਸ, ਇਸਲਾਮ ਦਾ ਮੂਲ ਮੰਤਰ |
| ਕੰਨਜ਼ | : ਖ਼ਜ਼ਾਨਾ |
| ਕਰਮੰਨਾ | : ਅਸੀਂ ਕਿਰਪਾ ਕੀਤੀ |
| ਕਲੰਦਰ | : ਮਸਤ ਫ਼ਕੀਰ |
| ਕਲਮਾ | : ਨਾਮ, ਮੁਸਲਮਾਨਾਂ ਦਾ ਮੁੱਖ ਮੰਤਰ, ਉਹ ਵਾਕ ਜੋ ਅਰਥ ਰੱਖਦਾ ਹੈ |

| ਸ਼ਬਦ | ਅਰਥ |
|---|---|
| ਕਲਵੱਤਰ | : ਆਰਾ |
| ਕਲਾਲ | : ਸ਼ਰਾਬ ਦੇ ਠੇਕੇਦਾਰ |
| ਕੜਕੁੱਟੀ | : ਢੋਲ ਦੀ ਆਵਾਜ਼, ਡੱਗੇ ਦੀ ਚੋਟ |
| ਕੜਦਾ | : ਕਸਦਾ |
| ਕਾਇਲ | : ਕੁਰਬਾਨ, ਸਹਿਮਤ |
| ਕਾਸਦ | : ਸੁਨੇਹਾ ਲੈ ਜਾਣ ਵਾਲਾ |
| ਕਾਦਰ | : ਪਰਮਾਤਮਾ, ਸਰਵ-ਸ਼ਕਤੀਮਾਨ |
| ਕਾਨ੍ਹ | : ਕ੍ਰਿਸ਼ਨ |
| ਕਾਬੀਲ | : ਆਦਮ ਦਾ ਪੁੱਤਰ ਹਾਬੀਲ ਜਿਸ ਨੂੰ ਕਾਬੀਲ ਨੇ ਮਾਰ ਦਿੱਤਾ |
| ਕਾਮਨ | : ਜਾਦੂ |
| ਕਾਰ | : ਕੰਮ |
| ਕਾਰੀ | : ਇਲਾਜ, ਉਪਾਅ |
| ਕਾਲੂਬਲਾ | : ਮੈਂ ਗਵਾਹੀ ਦਿੰਦਾ ਹਾਂ ਕਿ ਤੂੰ ਬੇਸ਼ੱਕ ਮੇਰਾ ਰੱਬ ਹੈਂ, ਮੈਂ ਹੀ ਹਾਂ |
| ਕਿਸਬ | : ਹੁਨਰ, ਕੰਮ |
| ਕਿਤਾਬਤ | : ਲੇਖਣੀ, ਚਿੱਠੀ |
| ਕਿਤਾਬ ਮਜ਼ੀਦ | : ਕੁਰਾਨ ਸ਼ਰੀਫ਼ |
| ਕਿਤਾਬਾਂ ਚਾਰੇ | : ਤੌਰੇਤ, ਜੰਬੂਰ, ਅੰਜੀਲ, ਕੁਰਾਨ |
| ਕਿਰਮ | : ਕੀੜੇ |
| ਕਿਰਦਾਰ | : ਚਰਿੱਤਰ |
| ਕੁਹਾਇਓ | : ਕਤਲ ਕਰਾਇਓ |
| ਕਸੁੰਬੜਾ | : ਕਸੁੰਭਾ, ਕੇਸੂ ਦੇ ਫੁੱਲ ਜਿਨ੍ਹਾਂ ਵਿਚ ਖ਼ੁਸ਼ਬੂ ਨਹੀਂ ਹੁੰਦੀ |
| ਕੁਟੀਚਲ | : ਢੀਠ, ਕੁਟੀਚਰ |
| ਕੁੱਠੀ | : ਕਤਲ ਕੀਤੀ, ਕੋਹੀ |
| ਕੁਦਮ | : ਫ਼ਸਾਦ |
| ਕੁੰਨ | : ਹੋ ਜਾ |
| ਕੁੰਨੀ | : ਹੋਈ |

| ਸ਼ਬਦ | ਅਰਥ |
|---|---|
| ਕੁੰਨ ਬਾਜ਼ਯਾਨੀ | : ਮੇਰੇ ਹੁਕਮ ਨਾਲ ਖੜਾ ਹੋ |
| ਕੁੰਨ ਫ਼ਅਕੂਨੋ | : ਹੋ ਜਾ—ਹੋ ਗਿਆ (ਭਾਵ ਪਰਮਾਤਮਾ ਦੀ ਆਗਿਆ ਨਾਲ ਸੰਸਾਰ ਦੀ ਰਚਨਾ ਹੋ ਜਾਂਦੀ ਹੈ) ਸ੍ਰਿਸ਼ਟੀ ਦੀ ਉਪਜ ਬਾਰੇ ਇਸਲਾਮੀ ਅਕੀਦਾ |
| ਕੁਫ਼ਰ | : ਝੂਠ, ਰੱਬ ਤੋਂ ਮੁਨਕਰ ਹੋਣਾ |
| ਕੁਰਸੀ | : ਰੱਬ ਦਾ ਤਖ਼ਤ |
| ਕੈਂ | : ਕਿਸ ਨੇ |
| ਕੋਹ | : ਪਹਾੜ |
| ਕੋਹੀ | : ਕਤਲ ਕਰ ਦਿੱਤੀ |
| ਕੋਰੇਨ | : ਤੁੰਗਲ |
| ਕੌਲ | : ਬਚਨ, ਗੱਲਾਂ |
| ਖਸਮਾਨਾ | : ਮਾਲਕੀ, ਬਖ਼ਸ਼ਿਸ਼ |
| ਖੱਪਰ | : ਪੈਰਾਂ ਵਿਚ |
| ਖਾਹੜਾ | : ਰਾਹ |
| ਖਿਲ | : ਖਿੜਿਆ |
| ਖੁੜਬਿਆ | : ਐਵੇਂ |
| ਖੋਲੇ | : ਢੱਠੇ ਹੋਏ ਘਰ |
| ਖੋਰ | : ਦੁਸ਼ਮਣੀ |
| ਖ਼ਸਤੇ | : ਟੁੱਟੇ ਹੋਏ |
| ਖ਼ਲਕ | : ਖ਼ਲਕਤ |
| ਖ਼ਰਾਬਤ | : ਪੈਦਾਇਸ਼ |
| ਖ਼ਾਕੀ | : ਮਿੱਟੀ ਦਾ, ਨਾਸ਼ਵਾਨ |
| ਖਿੰਗਰ | : ਝਾਵਾਂ |
| ਖ਼ਲਕਤ | : ਸ੍ਰਿਸ਼ਟੀ |
| ਖ਼ੇਸ਼ ਕਬੀਲਾ | : ਟੱਬਰ, ਰਿਸ਼ਤੇਦਾਰ |
| ਖ਼ਫਤਣ | : ਖ਼ਬਤੀ, ਮੂਰਖ, ਜਾਹਲ |
| ਖ਼ੁਆਰ | : ਪ੍ਰੇਸ਼ਾਨ, ਉਦਾਸ |
| ਖ਼ੁਦੀ | : ਹੰਕਾਰ, ਅਹੰਭਾਵ |
| ਖ਼ੁਮਾਰ | : ਮਸਤੀ, ਨਸ਼ਾ |

| ਸ਼ਬਦ | ਅਰਥ | ਸ਼ਬਦ | ਅਰਥ |
|---|---|---|---|
| ਖ਼ੂਕ | : ਸੂਰ | ਚਸ਼ਮਾਂ | : ਅੱਖਾਂ |
| ਖ਼ੂਦ | : ਹਰੇ ਜੌਆਂ ਦਾ ਚਾਰਾ | ਚੰਦਲ | : ਗੁੱਸੇ ਵਿਚ ਆਈ ਹੋਈ |
| ਖ਼ੌਫ਼ | : ਡਰ | ਚਾਕ | : ਨੌਕਰ, ਦਾਸ, ਗ਼ੁਲਾਮ |
| ਖ਼ੌਫ਼ੇ | : ਡਰੇ | ਚਾਟ | : ਲਗਨ |
| ਗੱਧੋਂ | : ਗਧੇ | ਚਾਟਾਂ | : ਚੁਪੇੜਾਂ |
| ਗਡਰੀਆ | : ਪਸ਼ੂ ਚਾਰਨ ਵਾਲਾ | ਚਾਵੜ | : ਚੌੜ, ਇੱਲਤ, ਖ਼ਰਾਬੀ |
| ਗਰਜ਼ | : ਲੋੜ | ਚਿੱਤ ਮੁਚਿੱਤੇ | : ਚਿਤਰੇ ਹੋਏ, ਡੱਬੇ, ਡੱਬ-ਖੜੱਬੇ |
| ਗੱਫ਼ਾਰ | : ਬਖ਼ਸ਼ਿੰਦ (ਰੱਬ) | | |
| ਗ਼ਾਜ਼ੀ | : ਕਾਫ਼ਰਾਂ ਦੇ ਵਿਰੁੱਧ ਲੜਨ ਵਾਲਾ | ਚਿਲਿਆਂ | : ਚਾਲੀ ਦਿਨਾਂ ਦਾ ਤਪ |
| | | ਚੀਨਾ | : ਅਨਾਜ ਦੀ ਕਿਸਮ |
| ਗਵਾਰੀ | : ਗੰਵਾਰ, ਮੂਰਖ | ਚੇਟਕ | : ਲਗਨ, ਸ਼ੌਕ |
| ਗੁਰੀਆ | : ਗਵਾਲਾ | ਚੂਹਰੇਟੜੀ | : ਨੀਚ ਜ਼ਾਤੀ |
| ਗੂਣੋਂ | : ਬੋਰੇ | ਚੂਨ | : ਦੁਨੀਆਂ |
| ਗੂਨ | : ਕਈ ਗੁਣਾ | ਚੈਨਾ | : ਚੈਨ |
| ਗੋਸਾਈਂ | : ਸੰਤ, ਮਹਾਤਮਾ | ਚੈਂਚਲ | : ਚੰਚਲ |
| ਗੋਦੜੀ | : ਵਿਛਾਉਣਾ | ਚੋਏ ਪਦ | : ਮੁਕਤੀ, ਸਹਿਜ ਪਦ |
| ਗੋਹੜਿਓਂ | : ਪੂਣੀਆਂ ਦਾ ਢੇਰ | ਛੱਲੀ | : ਗਲੋਟਾ |
| ਗੋਬਰੀਆ | : ਗੋਹਾ ਚੁੱਕਣ ਵਾਲਾ | ਜਚਦਾ | : ਰੁਕਦਾ, ਸੰਕੋਚ ਕਰਦਾ |
| ਗੋਰ | : ਕਬਰ | ਜੱਦਾਲ | : ਯੁੱਧ |
| ਗ਼ਫ਼ਲਤ | : ਸੁਸਤੀ, ਬੇਪਰਵਾਹੀ | ਜਮਾਲ | : ਹੁਸਨ |
| ਗ਼ਮਨਾਮੀ | : ਗ਼ਮੀ, ਦੁੱਖ | ਜਰਦ | : ਝੱਲਦਾ |
| ਗ਼ਾਫ਼ਲ | : ਸੁਸਤ, ਬੇਪਰਵਾਹ | ਜਰਨੀ | : ਝੱਲਦੀ |
| ਗ਼ੁਮਾਨ | : ਅਹੰਕਾਰ | ਜਰਮੇ | : ਜਨਮੇ |
| ਗ਼ੁਲਜ਼ਾਰ | : ਬਾਗ਼, ਫੁੱਲਵਾੜੀ | ਜਲਵਾ | : ਦੀਦਾਰ |
| ਗੋਸ਼ | : ਗੋਸ਼ ਪੀਰ | ਜਵਾਲ | : ਘਾਟਾ, ਪਤਨ |
| ਗੋਸ਼ਤ | : ਮਾਸ | ਜ਼ਰੀ | : ਕੀਮਤੀ ਕੱਪੜੇ |
| ਘੰਗੋਰ | : ਘਨਘੋਰ, ਗੂੰਜ, ਸੁਰ | ਜਾਈਂ | : ਥਾਵੀਂ |
| ਘਾ | : ਜ਼ਖ਼ਮ | ਜਾਦੂਗਈ | : ਜਾਦੂਗਰੀ |
| ਘਾਤ | : ਦਾਅ, ਮੌਕਾ | ਜਾਮੇ | : ਸਰੀਰ |
| ਘੋਲ ਘੁਮਾਈ | : ਕੁਰਬਾਨ | ਜਾਰੀ | : ਸਾਝੀ |
| ਚਮਕਾਰਾ | : ਚਮਤਕਾਰ | ਜਾਨੀ | : ਮਾਸ਼ੂਕ |
| ਚਮੜਿਆ | : ਚਰਖਮਾਂ (ਚਰਖੇ ਦਾ ਇਕ ਪੁਰਜ਼ਾ) | ਜਿਤ ਵਲ | : ਜਿਸ ਪਾਸੇ |
| | | ਜੁੰਨੀ | : ਫ਼ਰਿਸ਼ਤਿਆਂ ਦਾ ਇਲਮ |
| ਚਲੀ | : ਚੇਲਾ | | |
| ਚਵਾਤੀ | : ਚਿਣਗ | ਜੁੱਰੇ | : ਸ਼ਿਕਾਰੀ ਪੰਛੀ, ਸ਼ਿਕਰਾ |

| ਸ਼ਬਦ | ਅਰਥ | ਸ਼ਬਦ | ਅਰਥ |
|---|---|---|---|
| ਜ਼ਮਾਲ | : ਹੁਸਨ, ਖ਼ੂਬਸੂਰਤੀ, ਨੂਰ | ਡਮ੍ਹ | : ਜ਼ਖ਼ਮ, ਦੁੱਖ, ਤਕਲੀਫ਼ |
| ਜ਼ੱਬਾਰ | : ਜ਼ਬਰ ਕਰਨ ਵਾਲਾ | ਡੌਰੀ | : ਬੋਲੀ, ਸੁਣਨ ਤੋਂ ਆਤੁਰ |
| | ਕਹਿਰ ਕਰਨ ਵਾਲਾ | ਡਹਿਲ | : ਡਰ ਕੇ |
| ਜ਼ੰਨਾਰ | : ਜਨਿਊ | ਢਾਅ | : ਤੋੜ |
| ਜ਼ਰਬਾਂ | : ਸੱਟਾਂ | ਢਾਂਢ | : ਦੁਹਾਈ |
| ਜ਼ਰੀ ਬਾਫ਼ਦੀ | : ਕੀਮਤੀ ਕੱਪੜੇ | ਢੋਂ ਢੋਂ | : ਪ੍ਰਗਟ |
| ਜ਼ਹਿਮਤ | : ਬੀਮਾਰੀ, ਮੁਸੀਬਤ | ਢੋਰ | : ਪਸ਼ੂ |
| ਜ਼ਕਾਤ | : ਕਰ, ਟੈਕਸ | ਤਅਵੀਜ਼ | : ਤਾਵੀਤ |
| ਜ਼ਵਾਲ | : ਸ਼ਿਕਾਰੀ ਪੰਛੀ, ਸ਼ਿਕਰਾ | ਤਸਬੀ | : ਮਾਲਾ, ਸਿਮਰਨੀ |
| ਜ਼ਾਹਿਰ | : ਪ੍ਰਗਟ | ਤਹਿਕੀਕ | : ਸੱਚਾਈ ਦੀ ਭਾਲ, ਸੱਚਾ |
| ਜ਼ਿਕਾਤ | : ਆਮਦਨ ਵਿਚੋਂ ਦਾਨ | ਤਹਿਕੀਕੀ | : ਲੁਕੀ ਹੋਈ |
| ਜ਼ਿਆਨ | : ਨੁਕਸਾਨ | ਤੁਕੀਆ | : ਟਿਕਾਣਾ |
| ਜਿਹਬਾ | : ਜ਼ਬਾਨ | ਤਕਸੀਰ | : ਭੁੱਲ, ਕਸੂਰ, ਗੁਨਾਹ |
| ਜ਼ਿਬਾਹ | : ਕਤਲ | ਤਕਰਾਰ | : ਝਗੜਾ |
| ਜਿਗਰ | : ਦਿਲ | ਤਜੱਲਾ | : ਪ੍ਰਕਾਸ਼, ਚਾਨਣ |
| ਜ਼ੱਰੇ | : ਸ਼ਿਕਰਾ, ਸ਼ਿਕਾਰੀ ਪੰਛੀ | ਤੱਤ | : ਛੇਤੀ, ਝਟਪਟ |
| ਜ਼ੁਹਦ | : ਤਪ, ਤਪੱਸਿਆ | ਤੱਤੀ | : ਬਦਕਿਸਮਤ |
| ਜ਼ੁਜ਼ | : ਹਿੱਸਾ, ਮਾਮੂਲੀ | ਤਨਹਾ | : ਇਕੱਲੀ, ਏਕਾਕੀ |
| ਜੂਸਬ | : ਯੂਸਫ਼ (ਪੈਗ਼ੰਬਰ) | ਤਨਤੇ | : ਕਜ਼ੀਏ, ਟੋਟੇ |
| ਜ਼ੌਕ | : ਸ਼ੌਕ, ਇਸ਼ਕ | ਤਬਕੀਂ | : ਆਸਮਾਨ |
| ਜੋਬਨਮੱਤੀ | : ਜਵਾਨੀ ਵਿਚ ਮਸਤ | ਤਗਈਰ | : ਦੂਰ, ਗ਼ਾਇਬ |
| ਝੰਡੋਲੀ | : ਖੁੱਲ੍ਹੇ ਵਾਲ | ਤਬੀਬ | : ਹਕੀਮ, ਵੈਦ |
| ਝਬ | : ਛੇਤੀ | ਤਮੀਜ਼ | : ਪਛਾਣ |
| ਝਮਾਕੀ | : ਝਮਕਦੇ ਹਾਂ | ਤ੍ਰਹੀ | : ਭਜਾ |
| ਝਾਤਾਂ | : ਝਾਕੀ | ਤਰੁੱਟੀ | : ਟੁੱਟੀ |
| ਝੰਬੂਰ | : ਝੂਮਰ (ਨਾਚ ਦਾ ਨਾਂ) | ਤੜਬਰਾਟ | : ਘਬਰਾਹਟ |
| ਝੂੰਮਰ | : ਨਾਚ | ਤਗ਼ੱਫ਼ਾਰ | : ਮਾੜਿਆਂ ਕੰਮਾਂ ਤੋਂ ਤੋਬਾ |
| ਝੇਡਾਂ | : ਮਖ਼ੌਲ | ਤਾਇਬ | : ਅਧੀਨ |
| ਝੇੜਾ | : ਝਗੜਾ | ਤਾਰ | : ਸਿਰ ਦੀ ਮੰਗ |
| ਝੋਲੇ ਖਾਣਾ | : ਲੜਖੜਾਉਣਾ | ਤਾਮ | : ਰੋਟੀ |
| ਟੱਸਣ | : ਸ਼ਗਨ | ਤੁਲਾ | : ਬੇੜੀ |
| ਟੁੱਕ | : ਜ਼ਰਾ | ਤੁਰਕ | : ਮੁਸਲਮਾਨ |
| ਠਾਣਾ | : ਠਹਿਰਨ ਦੀ ਥਾਂ | ਤਿਲੜੀ | : ਤਿੰਨ ਲੜੀ |
| ਠੌਰ | : ਟਿਕਾਣਾ | ਤ੍ਰੈਕਾਣੇ | : ਤਿੰਨ ਕਾਣੇ, ਹਾਰ |

| ਸ਼ਬਦ | ਅਰਥ |
|---|---|
| ਤੋਸ਼ਾ | : ਖਾਣਾ, ਸਫ਼ਰ ਖ਼ਰਚ, ਖ਼ੁਰਾਕ ਜੋ ਸਫ਼ਰ ਲਈ ਨਾਲ ਲਈ ਜਾਵੇ |
| ਤੌਂਹੀਦ | : ਰੱਬ ਨੂੰ ਇਕ ਮੰਨਣਾ |
| ਤੌਂਕ | : ਪੰਛੀ ਦੇ ਗਲ ਦੀ ਗਾਨੀ, ਨਿਸ਼ਾਨੀ |
| ਤੌਂਫ਼ੀਕ | : ਹਿੰਮਤ, ਸ਼ਕਤੀ |
| ਥੀਂਦੇ | : ਰਹਿੰਦੇ |
| ਦਈਆ | : ਦੇਵਾਂ, ਨਿਸ਼ਚਾ |
| ਦਸਤ | : ਹੱਥ |
| ਦੱਜਾਲ | : ਝੂਠਾ |
| ਦਮਾਮੇ | : ਢੋਲ |
| ਦਰਕਾਰ | : ਜ਼ਰੂਰੀ, ਲੋੜੀਂਦਾ |
| ਦਰਵੇਸ਼ੀ | : ਫ਼ਕੀਰੀ |
| ਦਰਦ ਫ਼ਿਰਾਕ | : ਜੁਦਾਈ ਦਾ ਦਰਦ, ਵਿਛੋੜੇ ਦੀ ਪੀੜ |
| ਦਾਹ | : ਸੂਲੀ |
| ਦਾਝ | : ਹੌਲ, ਅੱਗ |
| ਦਾਦ | : ਸ਼ਾਬਾਸ਼ |
| ਦਾਮਨੇ | : ਪੱਲੇ |
| ਦਾਦਕ | : ਦਾਦਕੇ |
| ਦਿਲਾਸ | : ਦਿਲਾਸਾ, ਢਾਰਸ |
| ਦਿਲਜੋਈ | : ਭਰਵਾਸਾ, ਹੌਂਸਲਾ ਦੇਣਾ, ਦਿਲ ਰੱਖਣਾ |
| ਦਿਲਬਰ | : ਪਿਆਰਾ, ਪ੍ਰੇਮੀ |
| ਦੀਨ ਈਮਾਨ | : ਯਕੀਨ, ਧਰਮ |
| ਦੁਹਬਲਤਾ | : ਦੁਬਿਧਾ, ਦ੍ਵੈਸ਼ |
| ਦੁਲੜੀ | : ਦੋ ਲੜੀ, ਦੂਹਰੀ |
| ਦੁੱਘੜ ਫੁੱਟੀ | : ਮੰਦ ਭਾਗਣ |
| ਦੁਰਮੁਆਨੀ | : ਅਮੋਲਕ ਵਿਚਾਰ, ਬ੍ਰਹਮ ਗਿਆਨ |
| ਦੂਈ | : ਦ੍ਵੈਤ, ਦ੍ਵੈਸ਼ |
| ਦੂਜਨ | : ਦ੍ਵੈਸ਼, ਫ਼ਰਕ |
| ਦੂਡੀ | : ਚੁਗ਼ਲਖ਼ੋਰ |
| ਦੋਜ਼ਖ਼ | : ਨਰਕ, ਦੁੱਖ |

| ਸ਼ਬਦ | ਅਰਥ |
|---|---|
| ਧੜਾਣਾ | : ਕਾਸਾ |
| ਧੰਦਾਲਾ | : ਧੰਦਿਆਂ ਦੇ ਸੰਗਲ |
| ਨਹਨ ਅਕਰਬ | : ਮੈਂ ਤੇਰੇ ਬਹੁਤ ਨੇੜੇ ਹਾਂ |
| ਨਹਿਣ | : ਵਾਕ-ਵਿਚਾਰ |
| ਨਕਾਰੇ | : ਨਗਾਰੇ |
| ਨਦਾਨ | : ਬੇਵਕੂਫ਼, ਮੂਰਖ |
| ਨਬੀ | : ਰਸੂਲ, ਪੈਗ਼ੰਬਰ |
| ਨਫ਼ਲ | : ਬਹੁਤ ਬੰਦਗੀ ਕਰਨ ਵਾਲਾ |
| ਨਾਹੁਨੋ | : ਮੈਨੂੰ ਆਪਣੇ ਨੇੜੇ ਕਰ |
| ਨਾਹੁਨ-ਅਕਰਬ | : ਸਾਡੇ ਨੇੜੇ ਆਓ |
| ਨਾਦ | : ਵਾਜਾ |
| ਨਾਬੂਦ | : ਬਰਬਾਦ |
| ਨਾਜ਼ | : ਨਖ਼ਰੇ |
| ਨਾਜ਼ੁਕ | : ਕੋਮਲ, ਸੋਹਲ |
| ਨਿਅਮਤ | : ਬਖ਼ਸ਼ਿਸ਼, ਦਾਤ |
| ਨੂਰ-ਮੁਹੰਮਦ-ਸਲਉਲਾਹ | : ਅੱਲ੍ਹਾ ਦੀ ਬਜ਼ੁਰਗੀ ਦਾ ਮੁਹੰਮਦ ਨੂਰ ਹੈ |
| ਨੂਰ-ਮੁਹੰਮਦ-ਸੱਲਾਇਲਾ | : ਅੱਲ੍ਹਾ-ਤਾਅਲਾ ਦੀ ਰਹਿਮਤ |
| ਨੇਹੁੰ | : ਪਿਆਰ, ਮੁਹੱਬਤ |
| ਪਹੁਤੇ | : ਪਹੁੰਚੇ |
| ਪੱਤੀਆਂ | : ਚਿੱਠੀਆਂ |
| ਪਦ | : ਪਦਵੀ, ਅਹੁਦਾ |
| ਪਲਾਸ | : ਇਕ ਰੁੱਖ ਦਾ ਨਾਂ |
| ਪਲੰਗ | : ਚੀਤਾ |
| ਪਲੀਤਾ | : ਚਿਣਗ, ਡੋਗੀ, ਮਾਲ੍ਹ |
| ਪਲੀਤਾਂ | : ਪਾਪੀਆਂ |
| ਪੜ੍ਹ-ਫ਼ਜ਼-ਰੂਨੀ-ਅਜ਼-ਕੁਰ-ਕੁਨ | : ਸਾਰਾ ਵਾਧਾ ਜਾਂ ਪੈਦਾਇਸ਼ ਉਸ ਦੇ ਹੁਕਮ ਨਾਲ ਹੋਈ |

| ਸ਼ਬਦ | ਅਰਥ |
|---|---|
| ਪਾਇਦਾਰ | : ਪੱਕਾ, ਮਜ਼ਬੂਤ, ਚਿਰ ਤੀਕ ਰਹਿਣ ਵਾਲਾ |
| ਪਾਕਾਂ | : ਪਵਿੱਤਰ |
| ਪਾਪੜਿਆਂ | : ਥੋੜ੍ਹਾ ਪੜ੍ਹੇ |
| ਪਿਆਜਾ | : ਛਿਲਕਾਂ |
| ਪਿਆਦੀ | : ਪੈਦਲ, ਸ਼ਤਰੰਜ ਦਾ ਛੋਟਾ ਮੋਹਰਾ |
| ਪਿਆਦੇ | : ਪੈਦਲ ਸਿਪਾਹੀ |
| ਪੀਤ | : ਪ੍ਰੀਤ |
| ਪੀਰ | : ਮੁਰਸ਼ਦ, ਗੁਰੂ |
| ਪੀਰਾਂ ਪੀਰ ਬਗ਼ਦਾਦ | : ਬਗ਼ਦਾਦ ਦਾ ਪੀਰ ਗ਼ੁਲਾਮ ਕਾਦਰ ਜੀਲਾਨੀ ਜਿਸ ਤੋਂ ਸੂਫ਼ੀਆਂ ਦਾ ਕਾਦਰੀ ਫ਼ਿਰਕਾ ਚੱਲਿਆ |
| ਪ੍ਰੀ | : ਪ੍ਰੀਤਮ, ਪਿਆਰਾ |
| ਪੀਰਮੁਗ਼ਾਂ | : ਸ਼ਰਾਬ ਪੀਣ ਵਾਲਿਆਂ ਦਾ ਮੋਢੀ |
| ਪੁਚਾਈ | : ਪੂਰੀ ਕੀਤੀ |
| ਪੂਲਾ | : ਭਰੀ |
| ਪੁਲਸਰਾਤ | : ਪੁਲ-ਏ-ਸਰਾਤ, ਸਰਾਤ ਦਾ ਤੰਗ ਪੁਲ (ਅਗਲੇ ਜਹਾਨ ਲਈ) |
| ਪੈਵਸਤ | : ਖਲ੍ਹ, ਪੋਸਤ |
| ਪੈਗ਼ਾਮ | : ਸੁਨੇਹਾ |
| ਪੋਸਤ | : ਖਲ੍ਹ |
| ਪੋਸ਼ | : ਖਲ੍ਹ |
| ਪੌਂ ਸਤਾਰਾਂ | : ਪੌਂ-ਬਾਰਾਂ, ਜਿੱਤ |
| ਪੌਲੇ | : ਜੁੱਤੀਆਂ |
| ਫਕੜੀ | : ਬਦਨਾਮੀ |
| ਫੰਦ | : ਸਾਜ਼ਿਸ਼ |
| ਫੂਹਿਆ ਫੂਹਿਆ | : ਥੋੜ੍ਹਾ ਥੋੜ੍ਹਾ |
| ਫ਼ਅਕੂਨ | : ਹੋ ਗਿਆ |
| ਫ਼ਸਤੇ | : ਅੜਿੱਕੇ |

| ਸ਼ਬਦ | ਅਰਥ |
|---|---|
| ਫ਼ਸਮਾ | : ਅੱਡ ਹੋ ਜਾ, ਪਰੇ ਹੋ ਜਾ |
| ਫ਼ਸਮਾ | : ਤਾਂ ਰੱਬ ਦਾ ਨੂਰ ਵੇਖੋਗੇ |
| ਫ਼ਸੁਮਾਵਜਉਲ | : ਅੱਲ੍ਹਾ ਦਾ ਚਿਹਰਾ |
| ਫ਼ਹਿਣ | : ਭੁੱਲ |
| ਫ਼ੱਕਰ | : ਰਾਂਝਾ, ਫ਼ਕੀਰ |
| ਫ਼ਤਵਾ | : ਫ਼ੈਸਲਾ |
| ਫ਼ਨਫ਼ਖ਼ਤੌਂਫੀਏ | : ਇਸ ਵਿਚ ਫ਼ਾਇਦਾ |
| ਫ਼ਰਾਕ | : ਵਿਛੋੜਾ |
| ਫ਼ਸ਼ਕਰੂਨ/ ਫ਼ਜ਼ਕਰੂਨੀ | : ਮੇਰਾ ਜ਼ਿਕਰ ਕਰੋ |
| ਫ਼ਜ਼ਲ | : ਰਹਿਮਤ, ਕ੍ਰਿਪਾਲਤਾ |
| ਫ਼ਾਨੀ | : ਨਾਸ਼ਵਾਨ |
| ਫ਼ਾਰਗ | : ਮੁਕਤ, ਆਜ਼ਾਦ |
| ਫ਼ਿਕਰ | : ਸੋਚ, ਵਿਚਾਰ |
| ਫੁੱਲੀ | : ਖਿੜੀ ਹੋਈ |
| ਬਹਿਸ਼ਤ | : ਸਵਰਗ |
| ਬਹੁੜ | : ਮੁੜ ਕੇ |
| ਬਸਾਤ | : ਹਿੰਮਤ |
| ਬਗੋ | : ਆਖ |
| ਬਘੇਲਾ | : ਬਘਿਆੜ |
| ਬਰਾ | : ਤਦਬੀਰ, ਯਤਨ |
| ਬਰਕੀ | : ਇਕ ਲੰਮੀ ਟੋਪੀ ਜਿਸ ਨੂੰ ਜ਼ਾਹਦ ਤੇ ਦਰਵੇਸ਼ ਸਿਰ 'ਤੇ ਪਾਉਂਦੇ ਹਨ |
| ਬਰਦੇ | : ਸੇਵਕ, ਗ਼ੁਲਾਮ |
| ਬਖੇੜੇ | : ਬਿਖੜੇ, ਔਖੇ |
| ਬਰਬੱਰ | : ਉਜਾੜ, ਜੰਗਲ, ਬੰਜਰ |
| ਬਰਲਾਈ | : ਵਿਰਲਾਪ ਕਰਦੀ |
| ਬਰਜੱਖ਼ | : ਓਹਲਾ, ਪਰਦਾ |
| ਬਹਿਰੀ | : ਸਮੁੰਦਰੀ, ਦਰਿਆਈ ਰਸਤਾ |
| ਬਾਸ | : ਖ਼ੁਸ਼ਬੂ |
| ਬਾਤਨ | : ਲੁਪਤ, ਛੁਪੀ ਹੋਈ |
| ਬਾਵਣ | : ਰੱਬ |
| ਬਾਂਦਾ | : ਨੌਕਰ |

| ਸ਼ਬਦ | ਅਰਥ |
|---|---|
| ਬਾਦਿਖ਼ਿਜ਼ਾ | : ਪੱਤਝੜ ਦੀ ਹਵਾ |
| ਬਾਬਾਂ | : ਸਬਕਾਂ, ਗੱਲਾਂ |
| ਬਾਗਾਂ | : ਉੱਚੀ ਆਵਾਜ਼ ਨਾਲ ਸੱਦਾ |
| ਬਗਾਰ | : ਬਿਗਾਰ, ਨਜ਼ਰਾਨਾ |
| ਬਾਫ਼ਦੀ | : ਰੇਸ਼ਮੀ ਕੱਪੜੇ |
| ਬਉਰੀ | : ਕਮਲੀ, ਝੱਲੀ |
| ਬਾਲਾ | : ਉੱਚਾ |
| ਬਾਰ | : ਭਾਰ |
| ਬਾਜ਼ੀ | : ਖੇਡ |
| ਬਿਸੀਅਰ | : ਨਾਗ |
| ਬਿਖੜੀ | : ਔਖੀ |
| ਬਿਨ ਮਸਲਤ | : ਬਿਨਾਂ ਸਲਾਹ ਦੇ |
| ਬਿਪਤ | : ਬਿਪਤਾਂ |
| ਬਿਭੂਤ | : ਸੁਆਹ |
| ਬਿਲਕਤ | |
| ਬਿਲਕਤ | : ਰੋ ਰੋ ਕੇ |
| ਬਿਰਲਾਈ | : ਵਿਰਲਾਪ ਕਰਦੀ |
| ਬੀੜੀ | : ਦਮਕੜਾ |
| ਬੁਕਮੁਨ | : ਖ਼ਾਮੋਸ਼ |
| ਬੂਦ | : ਆਬਾਦ |
| ਬੇਕੈਦ | : ਆਜ਼ਾਦ |
| ਬੇਚਗੂਨਾ | : ਪਰਮਾਤਮਾ, ਰੱਬ |
| ਬੇਚੂਨ | : ਨਿਰਾਕਾਰ, ਬ੍ਰਹਮ |
| ਬੇਚੂਨੀ | : ਬੇਮਿਸਾਲ |
| ਬੇਨਵਾ | : ਨਿਰਧਨ, ਕੰਗਾਲ |
| ਬੇਨਵਾਈ | : ਫ਼ਕੀਰੀ, ਗ਼ਰੀਬੀ |
| ਬੇਪੀਰ | : ਲਾਇਲਾਜ |
| ਬੇਮੁਜ਼ਬ | : ਬੇਲੋੜਾ |
| ਬੇਰਗ਼ਮ | : ਬੇਫ਼ਿਕਰ |
| ਬੇਰਾ | : ਵੇਲਾ |
| ਬੇਰਾ ਬੇਰਾ | : ਟੁਕੜੇ ਟੁਕੜੇ |
| ਬੇਲਾ | : ਦਰਿਆਈ ਕੰਢੇ ਦਾ ਮੰਡ |
| ਬੇਰੇ | : ਟੋਟੇ |

| ਸ਼ਬਦ | ਅਰਥ |
|---|---|
| ਬੈਰਾਗੀ | : ਸੰਨਿਆਸੀ |
| ਬੇਮੁਹਤਾਜ | : ਆਜ਼ਾਦ, ਸੁਤੰਤਰ |
| ਬੁਰਿਆਰ | : ਬਹੁਤ ਬੁਰੀ |
| ਬੇਗ਼ਮ | : ਬੇਫ਼ਿਕਰ |
| ਬੈਨਾ | : ਬੇਨਤੀ, ਅਰਜ਼ੋਈ |
| ਬੈਜ਼ਾ | : ਅੱਖ ਦੀ ਪੁਤਲੀ |
| ਭਸਮ | : ਮਿੱਟੀ, ਸੁਆਹ |
| ਭਰਵਾਸਾ | : ਯਕੀਨ |
| ਭੰਡਾਰਾ | : ਤ੍ਰਿੰਵਣ |
| ਭਾ | : ਅੱਗ |
| ਭਾਹੀਂ | : ਭਰੋਸਾ |
| ਭੋਰੀ | : ਭੋਰਾ ਕੁ, ਥੋੜ੍ਹਾ ਜਿਹਾ |
| ਭੂਰਿਆਂ ਵਾਲੇ | : ਸਿੱਖ ਜੋ ਉਸ ਸਮੇਂ ਕੰਬਲ ਓੜ ਕੇ ਰਹਿੰਦੇ ਸਨ |
| ਮਅਉਮਰ | : ਵੱਡੀ ਉਮਰ ਦਾ ਆਬਾਦ ਕੀਤਾ ਹੋਇਆ |
| ਮਅਨੇ | : ਅਰਥ, ਭਾਵ |
| ਮਅਰਾਜ | : ਨੇੜਤਾ, ਨਸੀਬ ਹੋਇਆ |
| ਮਅਰੂਫ਼ | : ਪ੍ਰਸਿੱਧ |
| ਮਸਲ੍ਹਹ | : ਸਲਾਹ |
| ਮਹਿਬੂਬ ਰੱਬਾਨੀ | : ਪਿਆਰਾ ਮੁਰਸ਼ਦ, ਰੱਬੀ ਮਾਸ਼ੂਕ |
| ਮਹਿਰਾਬ | : ਮਸੀਤ ਦਾ ਉਹ ਡਾਟ ਜੋ ਮੱਕੇ ਵੱਲ ਹੁੰਦਾ ਹੈ ਤੇ ਜਿਸ 'ਤੇ ਖਲੋ ਕੇ ਨਮਾਜ਼ ਪੜ੍ਹੀਦੀ ਹੈ |
| ਮਰਾਤਬ | : ਮਰਤਬਾ |
| ਮਖ਼ਮੀ | : ਲੁਕਿਆ ਹੋਇਆ |
| ਮੰਗੂ | : ਮੱਝਾਂ ਦਾ ਵੱਗ |
| ਮਛਰੀਆਲੇ | : ਝੁਮਕੇ |
| ਮਜਲਸ | : ਸੰਗਤ, ਬੈਠਕ |
| ਮਜ਼ਮੂਲ | : ਕੰਬਲੀ ਵਾਲਾ |
| ਮੰਡਾ | : ਸਿਰ |

| ਸ਼ਬਦ | ਅਰਥ |
|---|---|
| ਮੰਤਕ | : ਤਰਕ, ਦਲੀਲ |
| ਮਤਵਾਲਾ | : ਮਸਤ |
| ਮਤਵਾਲੇ | : ਖ਼ੁਦਾ ਵਿਚ ਗ਼ਰਕ ਹੋਣਾ |
| ਮਦਮਾਤੀ | : ਮਸਤ, ਮਖ਼ਮੂਰ |
| ਮਧ | : ਨਸ਼ਾ, ਖ਼ੁਮਾਰ |
| ਮਨ ਅਰਫਾ ਨਫਸਾਸੂੰ | : ਆਪਣੇ ਨਫ਼ਸ ਨੂੰ ਪਛਾਣੋ |
| ਮਨੱਵਰ | : ਪ੍ਰਕਾਸ਼ਮਾਨ |
| ਮੰਬਰ | : ਮੁਸਲਮਾਨਾਂ ਦੀ ਮਸੀਤ ਸਾਹਮਣੇ ਬਣਿਆ ਹੋਇਆ ਪ੍ਰਚਾਰ ਕਰਨ ਵਾਲਾ ਥੜ੍ਹਾ |
| ਮੰਤਕ | : ਤਰਕ, ਦਲੀਲਬਾਜ਼ੀ |
| ਮਰਗ | : ਮੌਤ |
| ਮਲਕਾਣਾਂ | : ਬਾਦਸ਼ਾਹਾਂ ਦਾ |
| ਮੁਲਕੁਲ ਮੌਤ | : ਮੌਤ ਦਾ ਫ਼ਰਿਸ਼ਤਾ |
| ਮਲਕਾਣਾ | : ਮੌਤ ਦਾ ਫ਼ਰਿਸ਼ਤਾ |
| ਮੁਸੱਲਾ | : ਨਿਮਾਜ਼ ਦੀ ਚਟਾਈ |
| ਮਲਾਇਕ | : ਫ਼ਰਿਸ਼ਤੇ |
| ਮਾਂਹਢਾ | : ਮੇਰਾ |
| ਮਾਟੀ | : ਸਰੀਰ |
| ਮਾਨਿੰਦ | : ਵਾਂਗ, ਵਰਗਾ |
| ਮਿਅਰਾਜ਼ | : ਉਹ ਸਵਾਰੀ ਜਿਸ ਉੱਤੇ ਰਸੂਲ ਚੜ੍ਹੇ |
| ਮਿਰਗਾਨੀ | : ਮਿਰਗ ਦੀ ਖੱਲ, ਮਿਰਗਸ਼ਾਲਾ |
| ਮੀਸਾਕ | : ਵਾਹਿਦਾ, ਇਕਰਾਰ |
| ਮਜੀਦ | : ਕੁਰਾਨ ਮਜੀਦ |
| ਮੀਰੀ | : ਬਜ਼ੁਰਗੀ |
| ਮੀਜ਼ਾ | : ਸੁਭਾਅ |
| ਮੁਸ਼ਤਾਕ | : ਸ਼ੌਕੀਨ, ਚਾਹਵਾਨ |
| ਮੁਹਾਲ | : ਔਖਾ |
| ਮੁਕੱਦਮ | : ਮਾਮਲਾ ਲੈਣ ਵਾਲਾ |
| ਮੁਕਾਲ | : ਮੂੰਹ ਕਾਲਾ |
| ਮੁਹਾਣਾ | : ਮਲਾਹ |

| ਸ਼ਬਦ | ਅਰਥ |
|---|---|
| ਮੁਜ਼ਮਲ | : ਇਕੱਲ |
| ਮੁੱਠੇ | : ਲੁੱਟੇ |
| ਮੁੰਡ ਮੁੰਡਾਵੇ | : ਲੜਿਆ, ਅੜਿਆ |
| ਮੁਤੂ-ਕਿਬਲਾ-ਅਲਾ | : ਮਰਨ ਤੋਂ ਪਹਿਲਾਂ ਮਰਨਾ |
| ਮੁਤਲਕ | : ਇਕ |
| ਮੁਜ਼ਹਰ | : ਪ੍ਰਗਟ, ਹੋਂਦ, ਹਸਤੀ |
| ਮੁਤਰਿਬ | : ਗਵੱਈਆ, ਸੰਗੀਤ-ਕਾਰ |
| ਮੁਨਸਫ਼ | : ਇਨਸਾਫ਼ ਕਰਨ ਵਾਲਾ, ਨਿਆਂਕਾਰ |
| ਮੁਬਾਰਕ | : ਖ਼ੁਸ਼ੀਆਂ ਦਾ |
| ਮੁਰਸ਼ਦ | : ਗੁਰੂ, ਪੀਰ, ਉਸਤਾਦ |
| ਰਸਾਈ | : ਪਹੁੰਚ |
| ਰਹਿਬਰ | : ਰਾਹ ਦੱਸਣ ਵਾਲਾ |
| ਰਕੀਬ | : ਸ਼ਰੀਕ |
| ਰਖ਼ਤ | : ਵਣਜ, ਲਾਹਾ |
| ਰੰਜਾਣੀ | : ਮਾਰੀ ਹੋਈ |
| ਰੱਬ-ਇ-ਅਰਨੀ | : ਹੇ ਰੱਬ ਮੈਨੂੰ ਦਿਸ |
| ਰਮਜ਼ | : ਭੇਦ, ਇਸ਼ਾਰਾ, ਰਾਜ਼ |
| ਰਮਾਇਉ | : ਮਲਣਾ |
| ਰਵਾਇਤ | : ਪਰੰਪਰਾ |
| ਰਸੂਲ | : ਹਜ਼ਰਤ ਮੁਹੰਮਦ |
| ਰਾਹਬਰ | : ਰਾਹ ਦੱਸਣ ਵਾਲਾ |
| ਰਾਤੀ | : ਰੱਤੀ |
| ਰਾਫਜ਼ੀ | : ਇਸਲਾਮ ਦਾ ਇਕ ਫ਼ਿਰਕਾ |
| ਰੁਹੇਲਾ | : ਡਾਢਾ |
| ਰਾਵਲ ਰੌਲਾ | : ਕਮਲੀ |
| ਰੋਜ਼ ਹਸ਼ਰ | : ਅੰਤ ਸਮਾਂ |
| ਰੈਣ | : ਰਾਤ |
| ਰੁਸ਼ਨਾਈ | : ਚਾਨਣ, ਪ੍ਰਕਾਸ਼ |
| ਰੁੱਮ ਰੁੱਮ | : ਮੁੜ ਮੁੜ |
| ਰੁੰਮ ਰੁੰਮ | : ਰੋਮ ਰੋਮ, ਲੂੰ ਲੂੰ |
| ਰੇਖੇ | : ਸ਼ਕਲ |

| ਸ਼ਬਦ | ਅਰਥ |
|---|---|
| ਰੋਕ | : ਨਕਦ, ਰੋਕੜੀ |
| ਲਸ਼ਕਰ | : ਹਾਥੀ, ਘੋੜੇ, ਫ਼ੌਜਾਂ |
| ਲਹਿਦ | : ਕਬਰ |
| ਲਹਿਮਕ ਲਹਿਮਾ | : ਗੋਸ਼ਤ ਪੋਸਤ (ਹਰ ਜੀਵ ਵਿਚ ਵੱਸਣ ਵਾਲਾ) |
| ਲਹਵੋ ਲਅਬ | : ਖੇਡ ਕੁੱਦ ਭਾਵ ਨੇਕੀ ਤੋਂ ਦੂਰ ਰੱਖਣ ਵਾਲੇ ਕੰਮ |
| ਲਖਿਆ | : ਜਾਣ ਲਿਆ, ਪਾ ਲਿਆ |
| ਲੱਜ | : ਸ਼ਰਮ |
| ਲੱਜ਼ਤ | : ਸਵਾਦ, ਰਸ |
| ਲਟਕ | : ਮਸਤੀ |
| ਲਦੁੰਨੀ | : ਬਿਨਾਂ ਯਤਨ ਕੀਤਿਆਂ ਰੱਬ ਦੀ ਕ੍ਰਿਪਾ ਨਾਲ ਮਿਲਣਾ |
| ਲਨਤਰਾਨੀ | : ਤੂੰ ਮੈਨੂੰ ਕਦੀ ਨਹੀਂ ਵੇਖ ਸਕਦਾ (ਖ਼ੁਦਾ ਨੇ ਮੂਸਾ ਨੂੰ ਕਿਹਾ ਸੀ—ਹੁਣ ਇਸ ਨੂੰ ਸ਼ੇਖ਼ੀਆਂ ਦੇ ਅਰਥ ਵਿਚ ਵਰਤਦੇ ਹਨ) |
| ਲਾਇਲਾਹ | : ਬੇਸ਼ੱਕ ਕੋਈ ਰੱਬ ਨਹੀਂ, ਬਿਸ ਮਿਲਾਹ-ਅੱਲਾਹ ਦਾ ਨਾਂ ਲੈ ਕੇ ਆਰੰਭ ਕਰਨਾ |
| ਲਾਂਹਜਾ | : ਡਰ, ਸ਼ਰਮ, ਸੰਗ |
| ਲਾਜ਼ਮ | : ਜ਼ਰੂਰੀ, ਮਜਬੂਰ |
| ਲਾਤੱਤਹਰੁੱਕ | : ਹਰਗਿਜ਼ ਹਿੱਲਣ ਜੁਲਣ ਵਾਲਾ ਨਹੀਂ, ਅਹਿਲ, ਹੁਕਮ |
| ਲਾਮਕਾਨੀ | : ਬੇਘਰ, ਬਿਨਾਂ ਮਕਾਨ |
| ਲੈਸਾਫ਼ੀਜੰਨਤੀ | : ਜੰਨਤ ਵਿਚ ਜਾਣਾ |
| ਲੋਊ | : ਪਾਸੇ |
| ਲੌਲਾਕ ਲਮਾ ਅਫ਼ਲਾਕ | : ਹਦੀਸ ਵੱਲ ਇਸ਼ਾਰਾ ਹੈ—ਲੌਲਾਕ ਲਮਾ ਖ਼ਲਕਤ ਅਲਅਫ਼ਲਾਕ ਜਿਸ ਦੇ ਅਰਥ ਹਨ ਕਿ ਐ ਮੁਹੰਮਦ ਜੇ ਤੂੰ ਨਾ ਹੁੰਦਾ ਤਾਂ ਮੈਂ ਅਸਮਾਨ ਪੈਦਾ ਨਾ ਕਰਦਾ |
| ਲੌਲਾਕੀ " | : ਅਸਮਾਨ (ਕੁਰਾਨ ਦੀ ਇਕ ਆਇਤ ਵੱਲ ਸੰਕੇਤ ਹੈ) |
| ਵਹਿਦਤ | : ਰੱਬੀ ਏਕਤਾ |
| ਵਸਲ | : ਮਿਲਾਪ |
| ਵਲੱਲੀ | : ਝੱਲੀ |
| ਵਕਾਇਆ | : ਤਰੀਕਾ |
| ਵਜ਼ਉਲ-ਅੱਲ੍ਹਾ | : ਰੱਬ ਦਾ ਡਰ, ਭੈਅ |
| ਵੰਜਾਇਆ | : ਗੁਆਇਆ |
| ਵਜੂਦ | : ਦੇਹ, ਸਰੀਰ, ਜੀਵਨ |
| ਵਜੂਦੋਂ | : ਸਰੀਰ ਤੋਂ |
| ਵਤੀ | : ਤੁਰੀ |
| ਵੱਟੀ | : ਬੱਤੀ |
| ਵਲਕਦਕਰਮਨਾ | : ਬੇਸ਼ਕ ਅਸੀਂ ਬਖ਼ਸ਼ਿਸ਼ ਕਰਨ ਵਾਲੇ ਹਾਂ |
| ਵਫ਼ੀਅਨ ਫ਼ੋਸੇਕੁਮ | : ਆਪਣੇ ਨਫ਼ਸ ਨਾਲ |
| ਵਫ਼ੀਅਨ-ਫ਼ੋਸਾ-ਕੁਨ | : ਤੁਹਾਡੇ ਅੰਦਰ ਖ਼ੁਦਾ ਦੀਆਂ ਨਿਸ਼ਾਨੀਆਂ ਹਨ |
| ਵਾਅਜ਼ | : ਧਾਰਮਿਕ ਉਪਦੇਸ਼ |
| ਵਾਅਜ਼ੀ | : ਉਪਦੇਸ਼ ਕਰਨ ਵਾਲਾ |
| ਵਾ-ਵੇਲਾ | : ਰੌਲਾ ਪਾਉਣਾ |
| ਵਿਹਾਜਿਉ | : ਵਣਜ ਕਰਿਉ |
| ਵਿਹਾਣੀ | : ਲੰਘੇਗੀ |
| ਵਿਰਸੇਦਾਰ | : ਹੱਕਦਾਰ, ਅਧਿਕਾਰੀ |
| ਵਜ਼ੂ | : ਨਮਾਜ਼ ਪੜ੍ਹਨ ਲਈ ਮੂੰਹ ਹੱਥ ਆਦਿ ਧੋਣਾ |
| ਵੇਦਨ | : ਵੇਦਨਾ, ਦੁੱਖ, ਕਸ਼ਟ |

# ਪੰਜਾਬੀ ਸੂਫ਼ੀ ਕਵੀ ਅਤੇ ਬੁੱਲ੍ਹੇ ਸ਼ਾਹ

ਸੂਫ਼ੀ ਕਾਵਿ ਵਿਚ ਪ੍ਰੇਮ ਅਥਵਾ ਇਸ਼ਕ ਰਾਹੀਂ ਪਰਮਾਤਮਾ ਪ੍ਰਾਪਤੀ ਦੇ ਸਿਧਾਂਤ ਨੂੰ ਅਪਣਾਇਆ ਗਿਆ ਹੈ। ਸੂਫ਼ੀਆਂ ਵਿਚ ਮਨੁੱਖ ਤੇ ਰੱਬ ਦਾ ਇਕ ਰੂਪ ਹੋਣਾ ਇਕ ਕੇਂਦਰੀ ਖ਼ਿਆਲ ਹੈ। ਜੀਵ, ਪੈਦਾ ਹੋਣ ਤੋਂ ਪਹਿਲਾਂ ਰੱਬ ਦਾ ਹੀ ਇਕ ਹਿੱਸਾ ਸੀ। ਜਦੋਂ ਇਹ ਵੱਖਰੀ ਹਸਤੀ ਵਿਚ ਆਇਆ, ਰੱਬ ਤੋਂ ਵਿਛੋੜਾ ਪੈ ਗਿਆ। ਇਸ ਵੱਖਰੀ 'ਹਸਤੀ' ਨੇ ਹੀ ਉਸ ਨੂੰ ਰੱਬ ਤੋਂ ਨਿਖੇੜ ਦਿੱਤਾ। ਸੂਫ਼ੀ ਕਾਵਿ ਵਿਚ ਆਤਮਾ-ਪਰਮਾਤਮਾ, ਮੁਰੀਦ-ਮੁਰਸ਼ਿਦ ਆਦਿ ਦੇ ਸੰਬੰਧਾਂ ਨੂੰ ਡਾਢੇ ਵੇਗ ਨਾਲ ਗਾਇਆ ਗਿਆ ਹੈ। ਸੂਫ਼ੀ ਇਸ ਅਲੌਕਿਕ ਪ੍ਰੇਮ ਤੇ ਇਸ ਦੇ ਅਧਿਆਤਮਕ ਅਨੁਭਵ ਨੂੰ ਵਿਅਕਤ ਕਰਨ ਲਈ ਲੌਕਿਕ ਸੰਸਾਰ ਵਿਚੋਂ ਮਿਸਾਲਾਂ ਲੈ ਕੇ ਆਪਣੇ ਅਲੌਕਿਕ ਤਜਰਬੇ ਬਿਆਨ ਕਰਦਾ ਹੈ।

ਮੁਸਲਮਾਨ ਹਾਕਮਾਂ ਦੀ ਆਮਦ ਨਾਲ ਹੀ ਪੰਜਾਬ ਵਿਚ ਸੂਫ਼ੀ ਲੋਕ ਪ੍ਰਵੇਸ਼ ਕੀਤੇ ਤੇ ਇਸ ਮਤ ਦਾ ਪ੍ਰਚਾਰ ਤੇ ਫੈਲਾਉ ਆਰੰਭ ਹੋਇਆ। ਮੁੱਢਲੇ ਮੁਸਲਮਾਨ ਹਮਲਾਵਰ ਇੰਨੇ ਰਾਜ ਕਰਨ ਦੇ ਸ਼ੈਦਾਈ ਨਹੀਂ ਸਨ, ਜਿੰਨੇ ਇਸਲਾਮ ਫੈਲਾਉਣ ਦੇ। ਉਹਨਾਂ ਦੇ ਜਤਨਾਂ ਨਾਲ ਪੰਜਾਬ ਵਿਚ ਬਾਰ੍ਹਵੀਂ ਸਦੀ ਦੇ ਅੰਤ ਤਕ ਕਈ ਗੱਦੀਆਂ ਕਾਇਮ ਹੋ ਚੁੱਕੀਆਂ ਸਨ। ਮੁਹੰਮਦ ਬਿਨ ਕਾਸਮ ਦੇ 712 ਈ. ਵਿਚ ਸਿੰਧ ਉਪਰ ਕਬਜ਼ਾ ਕਰਨ ਦੇ ਸਮੇਂ ਤੋਂ ਮੁਲਤਾਨ ਇਲਮ ਤੇ ਤਸੱਵਫ਼ ਦਾ ਕੇਂਦਰ ਬਣਨਾ ਸ਼ੁਰੂ ਹੋ ਗਿਆ। ਲਗਭਗ 1000 ਈ. ਵਿਚ ਪੰਜਾਬ ਉਪਰ ਮਹਿਮੂਦ ਗ਼ਜ਼ਨਵੀ ਦਾ ਕਬਜ਼ਾ ਹੋ ਗਿਆ। ਗ਼ਜ਼ਨੀ ਰਾਜ ਦੇ ਸਮੇਂ ਤੋਂ ਪੰਜਾਬ ਵਿਚ ਸੂਫ਼ੀ ਦਰਵੇਸ਼ ਵੱਡੀ ਗਿਣਤੀ ਵਿਚ ਆਉਣੇ ਸ਼ੁਰੂ ਹੋ ਗਏ ਸਨ ਅਤੇ ਲਾਹੌਰ ਤੇ ਮੁਲਤਾਨ ਸੂਫ਼ੀਆਂ ਦੇ ਅੱਡੇ ਬਣ ਗਏ। ਕਈ ਸੂਫ਼ੀਆਂ ਬਾਰੇ ਸਾਨੂੰ ਗਿਆਨ ਨਹੀਂ ਪਰ ਕੁਝ ਇਕ ਪ੍ਰਸਿੱਧ ਸੂਫ਼ੀ ਕਵੀ ਅਜਿਹੇ ਹਨ ਜੋ ਪੰਜਾਬ ਦੇ ਜੰਮ-ਪਲ ਸਨ ਤੇ ਜਿਨ੍ਹਾਂ ਨੇ ਆਪਣੀ ਮਾਂ-ਬੋਲੀ ਪੰਜਾਬੀ ਨੂੰ ਹੀ ਆਪਣੇ ਵਿਚਾਰ ਪ੍ਰਗਟ ਕਰਨ ਦਾ ਮਾਧਿਅਮ ਬਣਾਇਆ।

ਪੰਜਾਬ ਵਿਚ ਸੂਫ਼ੀ ਵਿਚਾਰਧਾਰਾ ਦੀ ਸਥਾਪਨਾ ਕਰਨ ਵਾਲਾ ਪਹਿਲਾ ਕਵੀ ਸ਼ੇਖ਼ ਅਲੀ ਮਖ਼ਦੂਮ ਹੁਜਵੀਰੀ ਸੀ ਜੋ 1040 ਈ. ਵਿਚ ਇਥੇ ਆਇਆ ਤੇ ਦਾਤਾ ਗੰਜ ਬਖ਼ਸ਼ ਦੇ ਨਾਂ ਨਾਲ ਪ੍ਰਸਿੱਧ ਹੋਇਆ। ਦੂਜਾ ਸੂਫ਼ੀ ਸੁਲਤਾਨ ਸਖੀ ਸਰਵਰ

(1181 ਈ.) ਹੈ ਜੋ ਲੱਖੀਦਾਤਾ ਦੇ ਨਾਮ ਨਾਲ ਪ੍ਰਸਿੱਧ ਹੈ। ਇਹਨਾਂ ਦੋਹਾਂ ਦੇ ਉਪਾਸ਼ਕ ਸਾਰੇ ਪੰਜਾਬ ਵਿਚ ਫੈਲੇ ਹੋਏ ਸਨ, ਜਿਨ੍ਹਾਂ ਵਿਚ ਗ਼ੈਰ-ਮੁਸਲਿਮ ਵੀ ਭਾਰੀ ਗਿਣਤੀ ਵਿਚ ਸਨ। ਇਸ ਤਰ੍ਹਾਂ ਸ਼ੇਖ਼ ਫ਼ਰੀਦ ਤੋਂ ਪਹਿਲਾਂ ਗਿਆਰ੍ਹਵੀਂ ਸਦੀ ਤੋਂ ਪੰਜਾਬੀ ਜੀਵਨ ਉੱਤੇ ਸੂਫ਼ੀ ਵਿਚਾਰਾਂ ਦਾ ਪ੍ਰਭਾਵ ਪੈਣਾ ਸ਼ੁਰੂ ਹੋ ਗਿਆ। ਇਸਲਾਮ ਧਰਮ ਦੀ ਸਾਦਗੀ, ਪਵਿੱਤਰਤਾ ਅਤੇ ਭ੍ਰਾਤ੍ਰੀਅਤਾ ਨੇ ਤਤਕਾਲੀਨ ਪੰਜਾਬੀ ਲੋਕ-ਚੇਤਨਾ ਨੂੰ ਨਿਸ਼ਚਿਤ ਰੂਪ ਵਿਚ ਪ੍ਰਭਾਵਿਤ ਕੀਤਾ। ਬਾਬਾ ਸ਼ੇਖ਼ ਫ਼ਰੀਦ ਦੀ ਸ਼ਖ਼ਸੀਅਤ ਅਤੇ ਪ੍ਰਭਾਵ ਦੀ ਵਿਲੱਖਣਤਾ ਇਹ ਹੈ ਕਿ ਉਸ ਨੇ ਸੂਫ਼ੀਮਤ ਦੇ ਰੂਹਾਨੀ ਅਤੇ ਇਖ਼ਲਾਕੀ ਆਦਰਸ਼ ਨੂੰ ਪੰਜਾਬੀ ਭਾਸ਼ਾ ਅਤੇ ਪੰਜਾਬੀ ਲੋਕ-ਜੀਵਨ ਦੇ ਮਾਧਿਅਮ ਦੁਆਰਾ ਪੇਸ਼ ਕਰਨ ਲਈ ਸ਼ਕਤੀਸ਼ਾਲੀ ਅਤੇ ਮਹੱਤਵਪੂਰਣ ਕਾਵਿ-ਪਰੰਪਰਾ ਦੀ ਸਥਾਪਨਾ ਕੀਤੀ।

ਪੰਜਾਬੀ ਦੇ ਕੁਝ ਪ੍ਰਸਿੱਧ ਸੂਫ਼ੀ ਕਵੀ ਇਹ ਹਨ :

| | | |
|---|---|---|
| 1 | ਸ਼ੇਖ਼ ਫ਼ਰੀਦ ਸ਼ਕਰ ਗੰਜ | 1173—1265 ਈ. |
| 2. | ਮਾਧੋ ਲਾਲ ਹੁਸੈਨ/ਸ਼ਾਹ ਹੁਸੈਨ | 1538—1599 ਈ. |
| 3. | ਹਜ਼ਰਤ ਸੁਲਤਾਨ ਬਾਹੂ | 1629—1691 ਈ. |
| 4. | ਸ਼ਾਹ ਸ਼ਰਫ਼ ਬਟਾਲਵੀ | 1640—1724 ਈ. |
| 5. | ਸਾਈਂ ਬੁੱਲ੍ਹੇ ਸ਼ਾਹ | 1680—1758 ਈ. |
| 6. | ਸੱਯਦ ਅਲੀ ਹੈਦਰ | 1690—1785 ਈ. |
| 7. | ਖ਼੍ਵਾਜਾ ਫ਼ਰਦ ਫ਼ਕੀਰ | 1704—1800 ਈ. |
| 8. | ਸੱਯਦ ਸ਼ਾਹ ਮੁਰਾਦ | ਅਠਾਰ੍ਹਵੀਂ ਸਦੀ |
| 9. | ਸੱਯਦ ਹਾਸ਼ਮ ਸ਼ਾਹ | 1735—1843 ਈ. |
| 10. | ਪੀਰ ਗ਼ੁਲਾਮ ਜੀਲਾਨੀ ਰੋਹਤਕੀ | 1749—1849 ਈ. |
| 11. | ਸੱਯਦ ਅਕਬਰ ਸ਼ਾਹ | 1821 ਈ. ਦੇ ਨੇੜੇ ਤੇੜੇ |
| 12. | ਸੱਯਦ ਕਰਮ ਅਲੀ ਸ਼ਾਹ | ਉਨ੍ਹੀਵੀਂ ਸਦੀ ਈ. |
| 13. | ਮੌਲਵੀ ਗ਼ੁਲਾਮ ਰਸੂਲ | 1813—1874 ਈ. |
| 14. | ਸੱਯਦ ਮੀਰਾਂ ਸ਼ਾਹ ਜਲੰਧਰੀ | 1830—1913 ਈ. |
| 15. | ਮੀਆਂ ਹਦਾਇਤਉੱਲਾ | 1838—1929 ਈ. |
| 16. | ਅਬਦੀ ਕਾਦਰੀ | 1882 ਈ. ਦੇ ਨੇੜੇ ਤੇੜੇ |
| 17. | ਖ਼੍ਵਾਜਾ ਗ਼ੁਲਾਮ ਫ਼ਰੀਦ ਚਾਚੜਾਂ | 1845—1901 ਈ. |
| 18. | ਸੱਯਦ ਮੀਰ ਹੁਸੈਨ | 1911 ਈ. ਦੇ ਨੇੜੇ ਤੇੜੇ |
| 19. | ਮੁਹੰਮਦ ਫ਼ਾਜ਼ਲ | ਵੀਹਵੀਂ ਸਦੀ ਵਿਚ |
| 20. | ਸਾਈਂ ਲੱਭੂ ਸ਼ਾਹ | ਮਿਰਤੂ 1947 ਈ. |

ਪਰ ਇਹਨਾਂ ਵਿਚੋਂ ਪੰਜ ਸੂਫ਼ੀ ਕਵੀ ਬਹੁਤ ਹੀ ਪ੍ਰਸਿੱਧ ਹੋਏ ਹਨ :

1. **ਬਾਬਾ ਸ਼ੇਖ ਫ਼ਰੀਦ ਸ਼ਕਰਗੰਜ**—ਮੁੱਖ ਤੌਰ 'ਤੇ ਪਹਿਲੇ ਪੜਾਅ ਸ਼ਰੀਅਤ ਦੇ ਪਾਬੰਦ ਕਵੀ ਸਮਝੇ ਜਾਂਦੇ ਹਨ। ਉਹਨਾਂ ਦੀ ਵਿਚਾਰਧਾਰਾ ਵਿਚ ਸ਼ਰੀਅਤ ਦਾ ਪ੍ਰਭਾਵ ਵਧੇਰੇ ਹੈ, ਉਹ ਰਸਮਾਂ ਦੀ ਪਾਬੰਦੀ, ਨਮਾਜ਼, ਰੋਜ਼ੇ, ਪਰਹੇਜ਼ਗਾਰੀ ਵੱਲ ਵਧੇਰੇ ਗਹੁ ਦਿੰਦੇ ਹਨ। ਇਸ ਕਰਕੇ ਉਹ ਸੰਜਮੀ ਅਤੇ ਕਰਨੀ ਵਾਲੇ ਸੂਫ਼ੀ ਹਨ ਅਤੇ ਹਲੀਮੀ ਤੇ ਸਹਿਨਸ਼ੀਲਤਾ ਵਿਚ ਯਕੀਨ ਰੱਖਦੇ ਸਨ, ਪਰ ਉਹ ਪਿਛਲੇਰੇ ਸੂਫ਼ੀਆਂ ਵਾਂਗ ਪੂਰੇ ਇਸ਼ਕ ਮਸਤੀ ਹਾਲ ਵਾਲੇ ਸੂਫ਼ੀ ਨਹੀਂ ਸਨ, ਪਰ ਉਹਨਾਂ ਮਜ਼੍ਹਬੀ ਪੱਖਪਾਤ ਦੇ ਵਿਤਕਰੇ ਨੂੰ ਆਪਣੇ ਨੇੜੇ ਨਹੀਂ ਆਉਣ ਦਿੱਤਾ। ਫ਼ਲਸਰੂਪ ਪੰਜਾਬ ਦੀਆਂ ਦਲਿਤ ਅਤੇ ਪੱਛੜੀਆਂ ਜ਼ਾਤਾਂ ਦੇ ਲੱਖਾਂ ਲੋਕਾਂ ਨੇ ਉਹਨਾਂ ਦੇ ਪ੍ਰੇਮ-ਭਰੇ ਸਲੂਕ ਤੋਂ ਪ੍ਰਭਾਵਿਤ ਹੋ ਕੇ ਇਸਲਾਮ ਧਰਮ ਗ੍ਰਹਿਣ ਕਰ ਲਿਆ। ਉਹ ਇਕ ਸੱਚਾ ਅਤੇ ਸੁੱਚਾ ਮੁਸਲਮਾਨ ਹੋਣ ਦੇ ਨਾਤੇ ਆਪਣੀ ਸਿੱਖਿਆ ਕੁਰਾਨ ਉੱਤੇ ਆਧਾਰਿਤ ਰੱਖਦਾ ਹੈ, ਪਰ ਉਸ ਦੇ ਵਿਚਾਰ ਗੁਰਮਤਿ ਅਨੁਕੂਲ ਹਨ। ਸ਼ੇਖ਼ ਫ਼ਰੀਦ ਦੀ ਕਵਿਤਾ ਇੰਨੀ ਵਿਛੋੜੇ ਦੀ ਧੂਹ ਦਾ ਸਿੱਟਾ ਨਹੀਂ, ਜਿੰਨੀ ਰੱਬ ਤੇ ਮੌਤ ਦੇ ਖ਼ੌਫ਼ ਅਤੇ ਡਰ ਦਾ।
2. **ਸ਼ਾਹ ਹੁਸੈਨ**—ਦੂਜੇ ਪੜਾਅ ਦੇ ਤਰੀਕਤ ਤੇ ਮਾਰਫ਼ਤ ਤਕ ਪੁੱਜੇ ਕਵੀ ਹਨ। ਸ਼ਾਹ ਹੁਸੈਨ ਮੂਲ ਰੂਪ ਵਿਚ ਰਹੱਸਵਾਦੀ ਹੈ। ਉਹ ਪਹਿਲਾ ਪੰਜਾਬੀ ਸੂਫ਼ੀ ਕਵੀ ਹੈ ਜਿਸ ਦੀ ਕਵਿਤਾ ਵਿਚ ਸੂਫ਼ੀ ਰੰਗ ਚੰਗਾ ਉਘੜਿਆ ਹੈ। ਉਹ ਸ਼ਰੀਅਤ ਦੀ ਵਲਗਣ ਨੂੰ ਟੱਪ ਕੇ ਇਸ਼ਕ ਦੀ ਦੁਨੀਆਂ ਵਿਚ ਖੇਡਦਾ ਹੈ। ਬਿਰਹਾ ਉਸ ਦੀ ਕਵਿਤਾ ਦਾ ਵਿਸ਼ੇਸ਼ ਅੰਗ ਹੈ। ਉਸ ਦੀ ਰਚਨਾ ਦਾ ਕੇਂਦਰ-ਬਿੰਦੂ ਰੱਬੀ ਇਸ਼ਕ ਹੈ। ਇਸ਼ਕ- ਪ੍ਰਗਟਾਵੇ ਦੇ ਸੰਬੰਧ ਵਿਚ ਉਸ ਦਾ ਕਾਵਿ ਅਤਿ ਵਿਸ਼ਾਲ ਅਤੇ ਲਾਸਾਨੀ ਹੈ। ਉਸ ਨੇ ਪੰਜਾਬੀ ਕਾਵਿ ਵਿਚ ਪਹਿਲੀ ਵਾਰ ਇਰਾਨੀ ਪਿਛੋਕੜ ਵਾਲੇ ਨਿੱਘੇ ਧੜਕਦੇ ਤੇ ਵੇਗਮਈ ਇਸ਼ਕ ਦੇ ਅਨੁਭਵ ਨੂੰ ਲਿਆਂਦਾ। ਕਵੀ ਰਾਤ ਦਿਨ ਆਪਣੇ ਪ੍ਰੀਤਮ ਦੇ ਮੇਲ ਲਈ ਤਾਂਘਦਾ ਹੈ। ਉਸ ਦੇ ਬਿਆਨ ਵਿਚ ਅਥਾਹ ਧੂਹ ਹੈ। ਉਸ ਦੀ ਸੂਫ਼ੀ ਕਵਿਤਾ ਵਿਚ ਉਪਰਾਮਤਾ ਅਤੇ ਰਹੱਸਮਇਤਾ ਸਭ ਤੋਂ ਉੱਚੇ ਸੁਰ ਵਿਚ ਚੱਲਦੇ ਹਨ।
3. **ਸੁਤਲਾਨ ਬਾਹੂ**—ਉਸ ਦੀ ਰਚਨਾ ਵਿਚ ਤਰੀਕਤ ਦੇ ਮੰਡਲਾਂ ਦੇ ਦਰਸ਼ਨ ਹੁੰਦੇ ਹਨ। ਉਸ ਦੇ ਕਾਵਿ ਵਿਚ ਰੱਬੀ ਇਸ਼ਕ ਦੇ ਉਹਨਾਂ ਵੱਖ-ਵੱਖ ਪਾਸਾਰਾਂ ਨੂੰ ਪੇਸ਼ ਕੀਤਾ ਗਿਆ ਹੈ ਜੋ ਤਰੀਕਤ ਦੇ ਮਾਰਗ ਦੇ ਸਰਵ- ਸ੍ਰੇਸ਼ਟ ਅਤੇ ਵਿਸ਼ਿਸ਼ਟ ਆਧਾਰ ਬਣਦੇ ਹਨ। ਇਸ ਤੋਂ ਇਲਾਵਾ ਉਸ ਨੇ ਮੁਰਸ਼ਿਦ ਦਾ ਮਹੱਤਵ, ਫ਼ਕੀਰੀ ਅਥਵਾ ਦਰਵੇਸ਼ੀ, ਸੰਸਾਰ ਤੋਂ ਨਿਰਲੇਪਤਾ, ਸ਼ਰੀਅਤ, ਖ਼ੁਦਾ ਦੀ ਸਰਬ-ਵਿਆਪਕਤਾ, ਸਦਾਚਾਰਕ ਗੁਣਾਂ ਨੂੰ ਧਾਰਨ

ਕਰਨ ਆਦਿ ਵਿਭਿੰਨ ਵਿਸ਼ਿਆਂ ਉੱਤੇ ਵੀ ਸੰਬਾਦ ਰਚਾਇਆ ਗਿਆ ਹੈ।

**4. ਸੱਯਦ ਬੁੱਲ੍ਹੇ ਸ਼ਾਹ**—ਤੀਜੇ ਪੜਾਅ ਹਕੀਕਤ ਦੇ ਕਵੀ ਹਨ। ਉਹ ਸ਼ਾਹ ਹੁਸੈਨ ਵਾਂਗ ਅਦ੍ਵੈਤਵਾਦੀ ਕਵੀ ਹੈ। ਉਸ ਨੇ ਰੱਬ ਤੇ ਜੀਵਾਤਮਾ ਦੀ ਏਕਤਾ ਤੇ ਅਭੇਦਤਾ ਦੇ ਗੀਤ ਗਾਏ ਅਤੇ ਪੰਜਾਬੀ ਸੂਫ਼ੀ ਕਵਿਤਾ ਨੂੰ ਆਪਣੇ ਸਿਖ਼ਰ ਉੱਤੇ ਪਹੁੰਚਾਇਆ। ਉਸ ਦੀ ਬਲਵਾਨ ਪ੍ਰਤਿਭਾ ਨੇ ਜਾਤ-ਪਾਤ, ਕਰਮ-ਕਾਂਡ ਅਤੇ ਸ਼ਰਈ ਅਡੰਬਰ ਤਿਆਗ ਕੇ ਮੁਸੱਲਾ ਫੂਕ ਕੇ ਤੇ ਲੋਟਾ ਭੰਨ ਕੇ ਸਮਾਜਕ ਵਿਤਕਰੇ ਹਟਾਉਣ ਲਈ ਜ਼ੋਰਦਾਰ ਹੰਭਲਾ ਮਾਰਿਆ। ਰੱਬ ਦੀ ਪ੍ਰਾਪਤੀ ਦਾ ਸਭ ਤੋਂ ਆਸਾਨ ਤਰੀਕਾ ਇਸ਼ਕ ਹੈ। ਬੁੱਲ੍ਹੇ ਸ਼ਾਹ ਵਿਚ ਇਸ਼ਕ ਸਾਫ਼ ਮਾਰਫ਼ਤ ਦੀ ਪੌੜੀ ਬਣਿਆ ਦਿਸ ਆਉਂਦਾ ਹੈ। ਉਸ ਨੇ ਇਸ਼ਕ ਦਾ ਰੁਦਨ ਵੀ ਕੀਤਾ ਪਰ ਇਸ ਤੋਂ ਵੱਧ ਉਸ ਅਵਸਥਾ ਨੂੰ ਗਾਵਿਆ ਹੈ, ਜਿਥੇ ਜੀਵ ਪਰਮਾਤਮਾ ਵਿਚ ਅਭੇਦ ਹੋ ਜਾਂਦਾ ਹੈ, ਖ਼ੁਦੀ ਮਿਟ ਜਾਂਦੀ ਹੈ ਅਤੇ ਅੱਗੇ-ਪਿੱਛੇ, ਅੰਦਰ-ਬਾਹਰ ਕੇਵਲ ਉਹੀ ਨਜ਼ਰ ਆਉਂਦਾ ਹੈ। ਉਹ ਚਾਹੁੰਦਾ ਹੈ ਕਿ ਸ਼ਰ੍ਹਾ ਤੋਂ ਉਤਾਂਹ ਉੱਠ ਕੇ ਆਤਮਿਕ ਤੌਰ 'ਤੇ ਪ੍ਰਭੂ ਦੇ ਰਹੱਸ ਨੂੰ ਮਾਣਿਆ ਜਾਵੇ। ਨਿਸ਼ੰਗਤਾ, ਨਿਡੱਕਤਾ ਅਤੇ ਨਿਧੜਕਤਾ ਦੇ ਪੱਖੋਂ ਉਹ ਸ਼ਾਹ ਹੁਸੈਨ ਤੋਂ ਕਈ ਕਦਮ ਅੱਗੇ ਹੈ। ਉਸ ਵੱਲੋਂ ਮੁਰਸ਼ਿਦ ਦੀ ਟੇਕ ਅਤੇ ਸੰਸਾਰੀ ਪਦਾਰਥਾਂ ਦੀ ਨਿਰਲੇਪਤਾ ਉੱਤੇ ਬਲ ਦਿੱਤਾ ਗਿਆ ਹੈ।

**5. ਖ਼੍ਵਾਜਾ ਗ਼ੁਲਾਮ ਫ਼ਰੀਦ**—ਪੰਜਾਬੀ ਦੇ ਅੰਤਲੇ ਪ੍ਰਸਿੱਧ ਸੂਫ਼ੀ ਕਵੀ ਹਨ। ਗ਼ੁਲਾਮ ਫ਼ਰੀਦ ਨੇ ਆਪਣੇ ਪੂਰਵਲੀ ਪੰਜਾਬੀ ਸੂਫ਼ੀ ਕਾਵਿ ਪਰੰਪਰਾ ਨੂੰ ਗ੍ਰਹਿਣ ਕਰਦਿਆਂ ਹੋਇਆਂ ਵੀ ਇਸ ਵਿਚ ਆਪਣੇ ਮੌਲਿਕ ਅਨੁਭਵ ਦੇ ਆਧਾਰ 'ਤੇ ਕੁਝ ਨਵੇਂ ਪਾਸਾਰ ਜੋੜੇ ਹਨ। ਪ੍ਰਕਿਰਤੀ ਤੇ ਵਿਅਕਤੀ ਨੂੰ ਇਕ ਦੂਜੇ ਨੂੰ ਪ੍ਰਭਾਵਿਤ ਕਰਨ ਦੀ ਅੰਤਰ-ਕਿਰਿਆ ਉਸ ਦੇ ਕਾਵਿ ਦੀ ਇਕ ਨਿਵੇਕਲੀ ਤੇ ਵਿਲੱਖਣ ਸੁਰ ਹੈ। ਬਹੁ-ਭਾਸ਼ਾਈ ਯੋਗਤਾ, ਵਿਭਿੰਨ ਕਾਵਿ ਰੂਪਾਂ ਦੀ ਸਫ਼ਲਤਾ ਪੂਰਵਕ ਵਰਤੋਂ, ਸੰਗੀਤਕ ਹੂਕ, ਪੰਜਾਬੀ ਲੋਕ ਜੀਵਨ ਤੇ ਸਭਿਆਚਾਰ ਦੇ ਚਿਤ੍ਰਣ ਉੱਤੇ ਬਲ ਦੇਣਾ ਉਸ ਦੀ ਰਚਨਾ ਦੀਆਂ ਵਿਸ਼ੇਸ਼ ਪ੍ਰਾਪਤੀਆਂ ਹਨ।

ਇਹਨਾਂ ਵਿਚੋਂ ਬਾਬਾ ਸ਼ੇਖ਼ ਫ਼ਰੀਦ ਦੇ ਸ਼ਬਦ ਤੇ ਸਲੋਕ, ਸ਼ਾਹ ਹੁਸੈਨ ਦੀਆਂ ਕਾਫ਼ੀਆਂ, ਬੁੱਲ੍ਹੇਸ਼ਾਹ ਦੀਆਂ ਕਾਫ਼ੀਆਂ ਤੇ ਦੋਹੜੇ, ਸੁਲਤਾਨ ਬਾਹੂ ਦੀਆਂ ਸੀਹਰਫ਼ੀਆਂ ਤੇ ਹਾਸ਼ਮ ਦੇ ਦੋਹੜੇ ਪੰਜਾਬੀ ਸੂਫ਼ੀ ਕਾਵਿ ਦੀਆਂ ਉੱਚਤਮ ਰਚਨਾਵਾਂ ਹਨ। ਬਾਬਾ ਸ਼ੇਖ਼ ਫ਼ਰੀਦ ਦੇ ਸਮੇਂ ਵਿਰੋਧ ਦੀ ਭਾਵਨਾ ਨਹੀਂ ਸੀ, ਇਸ ਕਰਕੇ ਉਹ ਸ਼ਾਂਤੀ ਤੇ ਠਰ੍ਹੰਮੇ ਨਾਲ ਨੈਤਿਕ ਅਤੇ ਅਧਿਆਤਮਕ ਸਿੱਖਿਆ ਦਿੰਦਾ ਤੇ ਸਲੋਕ

ਉਚਾਰਦਾ ਰਿਹਾ। ਸ਼ਾਹ ਹੁਸੈਨ ਦੇ ਸਮੇਂ ਅਕਬਰ ਦਾ ਸ਼ਾਂਤਮਈ ਰਾਜ ਸੀ ਤੇ ਜਬਰ-ਜ਼ੁਲਮ ਦੀ ਕੋਈ ਗੱਲ ਨਹੀਂ ਸੀ। ਹੁਸੈਨ ਆਪਣੇ ਨਿੱਜੀ ਅਨੁਭਵ ਦਾ ਰਸ ਲੈਂਦਾ ਹੋਇਆ ਕਾਫ਼ੀਆਂ ਦੇ ਰਾਹੀਂ ਰੱਬੀ ਰਹੱਸ ਦਾ ਗਾਇਨ ਕਰਦਾ ਰਿਹਾ। ਬੁੱਲ੍ਹੇਸ਼ਾਹ ਦੇ ਸਮੇਂ ਮਜ਼੍ਹਬੀ ਤੇ ਰਾਜਸੀ ਗਿਰਾਵਟ ਹੱਦਾਂ ਪਾਰ ਕਰ ਚੁੱਕੀ ਸੀ। ਔਰੰਗਜ਼ੇਬ ਦੇ ਰਾਜ ਵਿਚ ਉਸ ਦੀ ਮਾਰੂ ਨੀਤੀ ਕਾਰਨ ਇਸਲਾਮੀ ਸ਼ਰ੍ਹਾ ਇਕ ਭਿਆਨਕ ਰੂਪ ਧਾਰਨ ਕਰ ਗਈ ਸੀ। ਇਸੇ ਕਾਰਨ ਸੱਯਦ ਬੁੱਲ੍ਹੇਸ਼ਾਹ ਨੇ ਆਪਣੀ ਲੋਕ-ਹਿਤੈਸ਼ੀ ਤੇ ਗਰਜਵੀਂ ਆਵਾਜ਼ ਨੂੰ ਬੁਲੰਦ ਕਰਦਿਆਂ ਹੋਇਆਂ ਮੌਲਾਣਿਆਂ ਦੇ ਭੇਖੀ ਮਜ਼ਹਬ ਦੀ ਕਰੜੇ ਸ਼ਬਦਾਂ ਵਿਚ ਨਿਖੇਧੀ ਕੀਤੀ। ਸ਼ਾਹ ਹੁਸੈਨ ਤੇ ਬੁੱਲ੍ਹੇ ਦਾ ਤੁਲਨਾਤਮਕ ਅਧਿਐਨ ਪ੍ਰਸਤੁਤ ਕਰਦਿਆਂ ਪਿਆਰਾ ਸਿੰਘ ਪਦਮ ਨੇ ਸਾਰ ਤੱਤ ਇਉਂ ਦਿੱਤਾ ਹੈ:

> ਸ਼ਾਹ ਹੁਸੈਨ ਤੇ ਬੁੱਲ੍ਹੇ ਵਿਚ ਇਤਨਾ ਹੀ ਭੇਦ ਹੈ ਜਿਤਨਾ ਕਿਸੇ ਸ਼ਾਂਤ ਨਦੀ ਤੇ ਤੂਫ਼ਾਨੀ ਨਾਲੇ ਵਿਚ। ਇਸ ਦਾ ਕਾਰਨ ਪ੍ਰਸਿਥਿਤੀਆਂ ਦਾ ਪਰਿਵਰਤਨ ਹੈ। ਹੁਸੈਨ ਆਪਣੇ ਰੰਗ ਵਿਚ ਮਸਤ ਪਿਆਰ-ਗੀਤ ਉਚਾਰਦਾ ਆਪਣੇ ਯਾਰ ਤੋਂ ਬਲਿਹਾਰ ਜਾਂਦਾ ਹੈ, ਉਸ ਦਾ ਢੰਗ ਭਗਤੀ ਲਹਿਰ ਦੇ ਸੰਤਾਂ ਭਗਤਾਂ ਵਾਲਾ ਸ਼ਰਧਾ ਪਿਆਰ ਤੇ ਸਤਿਕਾਰ ਵਾਲਾ ਹੈ। ਬੁੱਲ੍ਹੇ ਵਿਚ ਤੜਪ ਹੈ, ਸੋਜ਼, ਆਜ਼ਾਦ-ਖ਼ਿਆਲੀ, ਦਲੇਰੀ ਤੇ ਨਿਧੜਕਤਾ ਹੈ, ਹੁਸੈਨ ਦਾ ਰਹੱਸਵਾਦ ਕੋਮਲ ਹੈ ਤੇ ਬੁੱਲ੍ਹੇ ਦਾ ਤੀਖਣ ਤੇਜ਼। ਹੁਸੈਨ ਪ੍ਰਭੂ ਭਗਤੀ ਵਿਚ ਲੀਨ ਹੈ, ਬੁੱਲ੍ਹੇ ਵਿਚ ਗੁਰੂ ਭਗਤੀ ਦੀ ਆਵਾਜ਼ ਵੀ ਹੈ। ਹੁਸੈਨ ਹਲੀਮੀ ਭਰਪੂਰ ਹੈ ਤੇ ਬੁੱਲ੍ਹਾ ਫ਼ਖ਼ਰ ਮਾਣ ਨਾਲ ਮਖ਼ਮੂਰ। ਹੁਸੈਨ ਚੌਗਿਰਦੇ ਵੱਲੋਂ ਖ਼ਾਮੋਸ਼ ਹੈ, ਬੁੱਲ੍ਹਾ ਸਮਾਜਕ ਪਤਨ ਤੇ ਮਜ਼ਹਬੀ ਭੇਖਾਂ ਦੀ ਪੂਰੀ-ਪੂਰੀ ਖ਼ਬਰ ਲੈਂਦਾ ਹੈ। ਰੂਪਕ ਤੇ ਦ੍ਰਿਸ਼ਟਾਂਤ ਦੋਹਾਂ ਦੇ ਰਲਦੇ-ਮਿਲਦੇ ਹਨ, ਤ੍ਰਿੰਞਣ ਦੀ ਮੁਟਿਆਰ ਥਾਂ-ਥਾਂ ਮਾਧਿਅਮ ਬਣਦੀ ਹੈ। ਸ਼ਾਹ ਹੁਸੈਨ ਲਹਿੰਦੀ ਦਾ ਰੰਗ ਵਰਤਦਾ ਹੈ ਤੇ ਬੁੱਲ੍ਹੇ ਵਿਚ ਇਹ ਨਹੀਂ ਮਾਤਰ ਹੈ। ਦੋਵੇਂ ਫ਼ਕੀਰ ਕਵੀ ਸੂਫ਼ੀ-ਕਾਵਿ ਦਾ ਸ਼ਿੰਗਾਰ ਹਨ, ਇਕ ਸੀਤਲ ਚੰਦਰਮਾ ਹੈ, ਇਕ ਭਖਦਾ ਸੂਰਜ। ਸ਼ਾਹ ਹੁਸੈਨ ਦੇ ਗੀਤ ਚੰਦ ਚਾਨਣੀ ਵਰਗੇ ਹਨ, ਜਿਨ੍ਹਾਂ ਦੀ ਬਹਾਰਾਂ ਵਾਂਗ ਸਦਾ ਲੋੜ ਰਹੇਗੀ।
>
> *(ਹੁਸੈਨ ਰਚਨਾਵਲੀ, ਪੰਨਾ ੧੫, ੧੯੬੮)*

# ਸੂਫ਼ੀ ਮਤ : ਬੁਨਿਆਦੀ ਸੰਕਲਪ

**ਉਜੂ (ਵੁਜ਼ੂ)** : ਨਮਾਜ਼ ਤੋਂ ਪਹਿਲਾਂ ਹੱਥਾਂ (ਦੋ), ਪੈਰਾਂ (ਦੋ), ਅਤੇ ਮੂੰਹ (ਇਕ) ਦੀ ਸਫ਼ਾਈ, ਅਰਥਾਤ ਪੰਜ ਇਸ਼ਨਾਨਾ।

**ਉਨਸ** : ਇਹ ਸਾਧਕ ਦਾ ਖ਼ੁਦਾ ਨਾਲ ਅਜਿਹਾ ਸੰਬੰਧ ਹੈ ਜਿਸ ਵਿਚ ਆਸ਼ਕ ਅਤੇ ਪਰਖ ਸੂਹਜ ਵਿਚਕਾਰਲਾ ਪਰਦਾ ਖ਼ਤਮ ਹੋ ਜਾਂਦਾ ਹੈ।

**ਅਬੂਦੀਅਤ** : ਸਾਲਿਕ ਦਾ ਆਪਣੇ ਆਪ ਨੂੰ ਰੱਬ ਦਾ ਸੇਵਕ ਖ਼ਿਆਲ ਕਰਨਾ ਮੁੱਢਲਾ ਫ਼ਰਜ਼ ਹੈ। ਉਹ ਖ਼ਲਕਤ ਦੀ ਸੇਵਾ ਵਿਚ ਜੁੱਟ ਜਾਵੇ ਅਤੇ ਇਹ ਸੇਵਾ ਹੀ ਉਸ ਨੂੰ ਰੱਬ ਤਕ ਪਹੁੰਚਾ ਸਕਦੀ ਹੈ। ਖ਼ਲਕਤ ਦੀ ਸੇਵਾ ਹੀ ਖ਼ੁਦਾ ਦੀ ਸੇਵਾ ਹੈ।

**ਅੱਲਾਹ** : ਕੁਰਾਨ ਅਨੁਸਾਰ ਅੱਲਾਹ ਸ੍ਰਿਸ਼ਟੀ ਦਾ ਕਰਤਾ ਹੈ। ਉਹ ਇਕ ਹੈ, ਉਸ ਤੋਂ ਬਿਨਾਂ ਹੋਰ ਕੋਈ ਪਰਮਾਤਮਾ ਨਹੀਂ। ਉਹ ਸਦੀਵੀ ਅਤੇ ਸਰਬ ਸ਼ਕਤੀਮਾਨ ਹੈ। ਪੱਥ ਪ੍ਰਦਰਸ਼ਕ ਹੈ, ਸਭ ਕੁਝ ਜਾਣਨ ਵਾਲਾ, ਆਪਣੇ ਆਪ ਵਿਚ ਪੂਰਨ ਹੈ। ਨਾ ਉਸ ਦਾ ਆਦਿ ਹੈ ਨਾ ਅੰਤ ਹੈ। ਉਹ ਸੌਂਦਰਯ ਸਰੂਪ ਹੈ। ਦੰਡ ਦੇਣ ਵਿਚ ਕਠੋਰ ਹੈ ਪਰ ਜੋ ਉਸ ਵਿਚ ਵਿਸ਼ਵਾਸ ਰੱਖਦੇ ਅਤੇ ਚੰਗੇ ਮਾਰਗ ਉੱਤੇ ਚੱਲਦੇ ਹਨ ਉਹ ਅਨੰਦ ਦੀ ਪ੍ਰਾਪਤੀ ਕਰਦੇ ਹਨ।

**ਆਤਮ-ਸੰਜਮ** : ਸੰਜਮ ਤੇ ਪਵਿੱਤਰਤਾ ਕਿਸੇ ਵੀ ਧਰਮ ਦੀਆਂ ਨੀਹਾਂ ਹੁੰਦੀਆਂ ਹਨ। ਪ੍ਰਾਣੀ ਦੀ ਉਹ ਤਪੱਸਿਆ ਨਿਸ਼ਫ਼ਲ ਹੈ ਜਿਸ ਵਿਚ ਸੰਜਮ ਤੇ ਪਵਿੱਤਰਤਾ ਨਹੀਂ ਹਨ। ਸੂਫ਼ੀਮਤ ਵਿਚ ਇਹਨਾਂ ਗੁਣਾਂ ਉੱਤੇ ਵਿਸ਼ੇਸ਼ ਬਲ ਦਿੱਤਾ ਗਿਆ ਹੈ।

**ਇਸਲਾਮ** : ਹਜ਼ਰਤ ਮੁਹੰਮਦ ਸਾਹਿਬ ਦੁਆਰਾ ਕਾਇਮ ਕੀਤੇ ਧਰਮ ਦਾ ਨਾਂ ਇਸਲਾਮ ਹੈ ਅਤੇ ਇਸ ਧਰਮ ਦੇ ਮੁੱਢਲੇ ਸਿੱਧਾਂਤ 'ਕੁਰਾਨ ਸ਼ਰੀਫ਼' ਦੀਆਂ ਸਿੱਖਿਆਵਾਂ ਉੱਤੇ ਆਧਾਰਤ ਹਨ। ਇਸ ਦੇ ਪੰਜ ਮੁੱਖ ਸਿਧਾਂਤ ਹਨ : (1) ਪਰਮਾਤਮਾ ਦੀ ਏਕਤਾ, (2) ਪੰਜ ਵੇਲੇ ਨਮਾਜ਼ ਪੜ੍ਹਨਾ, (3) ਜ਼ਕਾਤ ਦੇਣਾ (ਆਪਣੀ ਕਮਾਈ ਵਿਚੋਂ ਗ਼ਰੀਬਾਂ ਨੂੰ ਦਾਨ ਦੇਣਾ), (4) ਰੋਜ਼ੇ ਰੱਖਣੇ (ਰਮਜ਼ਾਨ ਦੇ ਮਹੀਨੇ ਵਿਚ), (5) ਹੱਜ ਕਰਨੀ (ਉਮਰ ਭਰ ਵਿਚ ਘੱਟੋ ਘੱਟ ਇਕ ਵਾਰ ਕਾਬੇ ਦੀ ਹੱਜ ਕਰਨਾ)। ਇਸ ਤੋਂ ਬਿਨਾਂ ਹਜ਼ਰਤ ਮੁਹੰਮਦ ਨੂੰ ਪਰਮਾਤਮਾ ਦਾ ਰਸੂਲ ਮੰਨਣਾ, ਖ਼ੁਦਾ ਦੇ ਫ਼ਰਿਸ਼ਤਿਆਂ, ਇਸਲਾਮੀ ਧਾਰਮਿਕ ਗ੍ਰੰਥ 'ਕੁਰਾਨ ਸ਼ਰੀਫ਼', ਕਿਆਮਤ ਦਾ ਦਿਨ, ਨੇਕੀ ਤੇ ਬਦੀ ਦੇ ਪੂਰਵ ਨਿਸ਼ਚਿਤ ਹੋਣ ਅਤੇ ਖ਼ੁਦਾ ਦੀ ਹਸਤੀ ਵਿਚ ਵਿਸ਼ਵਾਸ

ਰੱਖਣਾ, ਵੀ ਹਰ ਮੋਮਨ ਦਾ ਪਹਿਲਾ ਫ਼ਰਜ਼ ਹੈ। ਉਸ ਵਿਅਕਤੀ ਨੂੰ ਮੋਮਨ ਕਿਹਾ ਜਾਂਦਾ ਹੈ ਜੋ ਪਰਮਾਤਮਾ ਤੇ ਉਸ ਦੇ ਰਸੂਲ ਹਜ਼ਰਤ ਮੁਹੰਮਦ ਉੱਪਰ ਈਮਾਨ ਰੱਖਦਾ ਤੇ ਸ਼ਰਧਾਵਾਨ ਹੁੰਦਾ ਹੈ।

**ਇਸਲਾਮ ਅਤੇ ਸੂਫ਼ੀਮਤ :** ਸੂਫ਼ੀਮਤ (ਤਸੱਵੁਫ਼) ਇਸਲਾਮੀ ਰਹੱਸਵਾਦੀ ਮੱਤ ਹੈ, ਪਰ ਸੂਫ਼ੀਆਂ ਅਤੇ ਕੱਟਰ-ਪੰਥੀ (ਸ਼ਰ੍ਹਈ ਤੇ ਆਮ ਮੋਮਨ) ਲੋਕਾਂ ਦਾ ਰਸਤਾ ਵੱਖ-ਵੱਖ ਹੈ। ਨਿਰਸੰਦੇਹ ਦੋਵੇਂ ਹੀ ਇਸਲਾਮ ਦੇ ਪੈਰੋਕਾਰ ਹਨ। ਮੋਮਨ ਈਮਾਨ ਦਾ ਮੁੱਦਈ ਹੈ ਤੇ ਸੂਫ਼ੀ ਇਸ਼ਕ ਦਾ। ਮੋਮਨ ਸ਼ਰ੍ਹਾ ਸ਼ਰੀਅਤ ਦਾ ਪਾਬੰਦ ਹੈ ਤੇ ਸੂਫ਼ੀ ਮਾਰਫ਼ਤ ਦਾ। ਸੂਫ਼ੀ ਚਿੰਤਕਾਂ ਨੇ ਸ਼ਰੀਅਤ ਨੂੰ ਈਮਾਨ ਦਾ ਉਤਲਾ ਛਿਲਕਾ ਮੰਨਿਆ ਹੈ, ਜਿਸ ਨੇ ਆਤਮ ਗਿਆਨ ਦੀ ਗਿਰੀ ਖਾਣੀ ਹੈ, ਉਸ ਨੂੰ ਇਹ ਛਿੱਲੜ ਉਤਾਰਨਾ ਹੀ ਪੈਂਦਾ ਹੈ। ਮੋਮਨ ਕਰਮ-ਕਾਂਡ ਵਿਚ ਫਸਿਆ ਰਹਿੰਦਾ ਹੈ ਅਤੇ ਸੂਫ਼ੀ ਸ਼ਰ੍ਹੀਅਤ ਅਤੇ ਕਰਮ-ਕਾਂਡ ਨੂੰ ਉਲੰਘ ਕੇ ਉਚੇਰੇ ਮੰਡਲ ਵਿਚ ਵਿਚਰਦਾ ਹੈ। ਉਹ ਇਸ ਰੰਗ ਵਿਚ ਗਾਉਂਦਾ, ਨੱਚਦਾ ਤੇ ਮਸਤ ਰਹਿੰਦਾ ਹੈ ਜਦੋਂ ਕਿ ਮੋਮਨ ਲਈ ਰਾਗ ਨਾਦ ਵਰਜਿਤ ਹੈ। ਮੋਮਨ ਬਾਹਰਮੁਖੀ ਹੈ ਤੇ ਉਹ ਸਰੀਰਕ ਸਾਧਨਾ ਉੱਤੇ ਬਲ ਦਿੰਦਾ ਹੈ ਜਦੋਂ ਕਿ ਸੂਫ਼ੀ ਅੰਤਰਮੁਖੀ ਹੈ ਤੇ ਉਹ ਮਾਨਸਕ ਸਾਧਨਾ ਉੱਤੇ ਜ਼ੋਰ ਦਿੰਦਾ ਹੈ। ਮੋਮਨ ਮਾਲਕ ਦੀ ਪ੍ਰਸੰਨਤਾ ਲਈ ਤਪ ਕਰਦਾ ਹੈ, ਘਾਲ ਘਾਲਦਾ ਹੈ ਤੇ ਮਜ਼ਹਬੀ ਗ੍ਰੰਥਾਂ ਤੇ ਪ੍ਰੋਹਿਤ ਜਮਾਤਾਂ ਦੇ ਭਾਣੇ ਵਿਚ ਭਾਉਂਦਾ ਹੈ, ਜਦੋਂ ਕਿ ਸੂਫ਼ੀ ਲਈ ਉਸ (ਪ੍ਰਭੂ) ਦਾ ਭਾਣਾ ਹੀ ਸਭ ਕੁਝ ਹੈ, ਉਹ ਰੱਬੀ ਭਾਣੇ ਦਾ ਮੁਸ਼ਤਾਕ ਹੈ ਅਤੇ ਸਭ ਕੁਝ ਉਸ ਦੇ ਪ੍ਰੇਮ ਵਿਚ ਕਰਦਾ ਹੈ। ਸੂਫ਼ੀ ਸੰਤ ਪ੍ਰੇਮ ਦੇ ਪਾਂਧੀ ਹੁੰਦੇ ਹਨ। ਉਹ ਕੀ ਰੂਹਾਨੀ ਜੀਵਨ ਤੇ ਕੀ ਦੁਨਿਆਵੀ ਜੀਵਨ, ਸਭ ਲਈ ਇਸ਼ਕ ਨੂੰ ਆਪਣਾ ਪਹਿਲਾ ਅਤੇ ਆਖ਼ਰੀ ਕਦਮ ਸਮਝਦੇ ਹਨ।

**ਇਸ਼ਕ :** ਰੱਬ ਨਾਲ ਪਿਆਰ ਕਰਨਾ, ਉਸ ਨੂੰ ਮਾਲਕ ਨਹੀਂ, ਸਗੋਂ ਪ੍ਰੀਤਮ ਸਮਝ ਕੇ। 'ਇਸ਼ਕ' ਅਰਬੀ ਭਾਸ਼ਾ ਦਾ ਸ਼ਬਦ ਹੈ। ਇਸਲਾਮ ਦੇ ਪ੍ਰਭਾਵ ਤੇ ਬੋਲਚਾਲ ਨਾਲ ਇਹ ਸ਼ਬਦ ਭਾਰਤ ਵਿਚ ਪ੍ਰਚਲਿਤ ਹੋਇਆ। ਇਸ਼ਕ ਦੇ ਸ਼ਬਦੀ ਅਰਥ ਹਨ : ਨੇਹੁ, ਪ੍ਰੇਮ ਜਾਂ ਪਿਆਰ। ਇਹ ਪ੍ਰੇਮ ਦੁਨਿਆਵੀ ਵੀ ਹੋ ਸਕਦਾ ਹੈ ਤੇ ਅਧਿਆਤਮਕ ਵੀ। ਦੁਨਿਆਵੀ ਪ੍ਰੇਮ ਨੂੰ ਇਸ਼ਕ ਮਜ਼ਾਜੀ ਤੇ ਰੂਹਾਨੀ ਪ੍ਰੇਮ ਨੂੰ ਇਸ਼ਕ ਹਕੀਕੀ ਕਹਿੰਦੇ ਹਨ। ਇਸ਼ਕ-ਹਕੀਕੀ ਪਰਮਾਤਮਾ ਤੱਕ ਪੁੱਜਣ ਦਾ ਜ਼ਰੀਆ ਹੈ। ਪ੍ਰਭੂ ਨੂੰ ਪ੍ਰੀਤਮ (ਮਹਿਬੂਬ) ਜਾਣਨਾ ਅਤੇ ਉਸ ਨਾਲ ਪਿਆਰ ਕਰਨਾ ਹੀ ਇਸ਼ਕ ਹੈ। ਪ੍ਰਭੂ ਦੀ ਪੈਦਾ ਕੀਤੀ ਹੋਈ ਦੁਨੀਆਂ ਨੂੰ ਪ੍ਰੇਮ ਕਰਨਾ ਹੀ ਅਸਲ ਵਿਚ ਪ੍ਰਭੂ-ਪ੍ਰੇਮ ਹੈ। ਇਸ ਤਰ੍ਹਾਂ ਇਨਸਾਨੀਅਤ ਦਾ ਪਿਆਰ ਹੀ ਮਹਿਬੂਬ ਤਕ ਪਹੁੰਚਣ ਦਾ ਗਾਡੀ ਰਾਹ ਹੈ।

ਇਸ਼ਕ ਦਾ ਸੂਫ਼ੀਮਤ ਵਿਚ ਵਿਸ਼ੇਸ਼ ਮਹੱਤਵ ਹੈ। 'ਕੁਰਾਨ ਸ਼ਰੀਫ਼' ਵਿਚ ਦਰਜ ਹੈ ਕਿ ਜਦੋਂ ਅੱਲ੍ਹਾ ਤਾਅਲਾ ਨੂੰ ਆਪਣੇ ਆਪ ਨਾਲ ਇਸ਼ਕ ਪੈਦਾ ਹੋਇਆ ਤਾਂ ਉਸ ਨੇ ਆਪਣਾ ਹੀ ਰੂਪ ਵੇਖਣ ਲਈ ਆਦਮ/ਸੰਸਾਰ ਦੀ ਰਚਨਾ ਕੀਤੀ। ਉਪਰੰਤ ਸੰਸਾਰ ਵਿਚ ਇਸ਼ਕ ਦੀ ਖੇਡ ਚੱਲ ਪਈ। ਸੂਫ਼ੀਆਂ ਦਾ ਵਿਚਾਰ ਹੈ ਕਿ ਜਦ ਤਕ ਪ੍ਰਾਣੀ ਆਪਣੇ ਮੁਰਸ਼ਦ, ਇਸ਼ਟ ਅਥਵਾ ਪ੍ਰਭੂ ਨਾਲ ਪੂਰਣ ਇਸ਼ਕ ਨਹੀਂ ਕਰਦਾ, ਫ਼ਨਾ ਫ਼ੀ ਅੱਲ੍ਹਾ ਅਰਥਾਤ ਪ੍ਰਭੂ ਵਿਚ ਪੂਰਣ ਤੌਰ 'ਤੇ ਅਭੇਦ ਹੋਣ ਵਾਲੀ ਅੰਤਿਮ ਮੰਜ਼ਿਲ ਉੱਤੇ ਨਹੀਂ ਪਹੁੰਚ ਸਕਦਾ। ਸੂਫ਼ੀਆਂ ਦਾ ਅੰਤਿਮ ਨਿਸ਼ਾਨਾ ਫ਼ਨਾ ਤੇ ਬਕਾ ਹੁੰਦਾ ਹੈ। ਅਰਥਾਤ ਆਪਾ ਭੁਲ੍ਹਾ ਕੇ ਪਿਆਰੇ ਪ੍ਰਭੂ ਵਿਚ ਲੀਨ ਹੋ ਜਾਣਾ। ਇਹ ਪ੍ਰਾਪਤੀ ਕੇਵਲ ਇਸ਼ਕ ਅਥਵਾ ਪ੍ਰੇਮ ਰਾਹੀਂ ਹੀ ਹੋ ਸਕਦੀ ਹੈ। ਜਦੋਂ ਉੱਚ-ਕੋਟੀ ਦਾ ਇਸ਼ਕ ਹੋ ਜਾਂਦਾ ਹੈ ਤਾਂ ਸਾਧਕ ਦਾ ਨਫ਼ਸ ਸੜ ਜਾਂਦਾ ਹੈ ਅਤੇ ਸਾਰੇ ਹੀ ਮੁਕਾਮ ਤੇ ਹਾਲ ਇਕ ਪਲ ਵਿਚ ਪਾਰ ਹੋ ਜਾਂਦੇ ਹਨ। ਪ੍ਰਭੂ ਵੀ ਸਾਧਕ ਨਾਲ ਪ੍ਰੇਮ ਕਰਦਾ ਹੈ। ਸਾਧਕ ਨਾਲ ਉਸ ਦੇ ਪ੍ਰੇਮ ਦਾ ਭਾਵ ਇਹ ਹੈ ਕਿ ਪ੍ਰਭੂ ਸਾਧਕ ਦੇ ਦਿਲ ਤੋਂ ਸਾਰੇ ਹੀ ਪਰਦੇ ਦੂਰ ਕਰ ਦਿੰਦਾ ਹੈ ਅਤੇ ਸਾਧਕ ਨੂੰ ਆਪਣੇ ਨੇੜੇ ਲੈ ਆਉਂਦਾ ਹੈ। ਪ੍ਰਭੂ ਆਪਣੇ ਗੁਣ ਸਾਧਕ ਨੂੰ ਦੇ ਦਿੰਦਾ ਹੈ। ਸੂਫ਼ੀ ਇਸ਼ਕ ਮਜ਼ਾਜੀ ਨੂੰ ਇਸ਼ਕ ਹਕੀਕੀ ਦੀ ਪਹਿਲੀ ਮੰਜ਼ਿਲ ਸਵੀਕਾਰ ਕਰਦੇ ਹਨ। ਭਾਰਤੀ ਫ਼ਲਸਫ਼ੇ ਵਿਚ ਪ੍ਰਭੂ-ਪ੍ਰੇਮ ਨੂੰ ਭਾਵੇਂ ਉੱਚਤਮ ਦਰਜਾ ਪ੍ਰਾਪਤ ਹੈ ਪਰ ਸੰਸਾਰੀ ਪ੍ਰੇਮ ਨੂੰ ਕੋਈ ਚੰਗਾ ਸਥਾਨ ਪ੍ਰਾਪਤ ਨਹੀਂ ਹੈ। ਸੂਫ਼ੀ ਕਾਵਿ ਵਿਚ ਪ੍ਰੇਮ ਰਾਹੀਂ ਪ੍ਰਭੂ ਪ੍ਰਾਪਤੀ ਦੇ ਸਿਧਾਂਤ ਨੂੰ ਅਪਣਾਇਆ ਗਿਆ ਹੈ। ਸੂਫ਼ੀ ਕਵੀ ਆਤਮਾ-ਪਰਮਾਤਮਾ, ਮੁਰੀਦ-ਮੁਰਸ਼ਦ ਆਦਿ ਦੇ ਸੰਬੰਧਾਂ ਨੂੰ ਡਾਢੇ ਵੇਗ ਨਾਲ ਪੇਸ਼ ਕਰਦੇ ਹਨ। ਉਹ ਆਪਣੇ ਅਲੌਕਿਕ ਪ੍ਰੇਮ ਅਤੇ ਇਸ ਦੇ ਅਧਿਆਤਮਕ ਅਨੁਭਵ ਨੂੰ ਬਿਆਨ ਕਰਨ ਲਈ ਲੌਕਿਕ ਸੰਸਾਰ ਵਿਚੋਂ ਮਿਸਾਲਾਂ ਲੈ ਕੇ ਪੇਸ਼ ਕਰਦੇ ਹਨ। ਮਹਿਬੂਬ ਤੇ ਪਿਆਰੇ ਨੂੰ ਉਹ ਸਾਕੀ, ਪ੍ਰੇਮ-ਖ਼ੁਮਾਰੀ ਨੂੰ ਨਸ਼ਾ, ਪ੍ਰੇਮ ਨੂੰ ਸ਼ਰਾਬ ਆਦਿ ਸ਼ਬਦਾਂ ਦੀ ਵਰਤੋਂ ਕਰ ਕੇ ਇਹਨਾਂ ਸ਼ਬਦਾਂ ਦੇ ਪ੍ਰਚਲਿਤ ਅਰਥਾਂ ਦੀ ਥਾਂ ਇਹਨਾਂ ਨੂੰ ਸੰਕੇਤਿਕ/ਬਿੰਬਾਤਮਕ ਅਰਥ ਦੇ ਕੇ ਵਰਤਦੇ ਹਨ। ਪੰਜਾਬੀ ਸੂਫ਼ੀ ਕਾਵਿ ਦੀ ਇਹ ਵਿਸ਼ੇਸ਼ਤਾ ਹੈ ਕਿ ਸੂਫ਼ੀ ਕਵੀ ਇਸ਼ਕ ਹਕੀਕੀ ਨੂੰ ਇਸ਼ਕ ਮਜ਼ਾਜੀ ਦੇ ਰੂਪ ਵਿਚ ਬਿਆਨ ਕਰਦੇ ਹਨ। ਇਸ ਕਰਕੇ ਪਾਠਕ ਨੂੰ ਰੂਹਾਨੀ ਮਜ਼ਮੂਨ ਔਖੇ ਤੇ ਰਸਹੀਣ ਨਹੀਂ ਲੱਗਦੇ।

**ਇਹਸਾਨ :** ਇਹਸਾਨ ਦਾ ਅਰਥ ਹੈ ਨੇਕੀ। ਇਹ ਨੇਕੀ ਹਰ ਮੁਸਲਮਾਨ ਵਿਚ ਸੁਭਾਵਿਕ ਤੌਰ 'ਤੇ ਹੋਣੀ ਚਾਹੀਦੀ ਹੈ। ਨੇਕੀ ਤੇ ਨੈਤਿਕਤਾ ਅਥਵਾ ਉਦਾਰਤਾ ਤੇ ਪਰਉਪਕਾਰ ਨਾਲੋ-ਨਾਲ ਚੱਲਦੇ ਰਹਿਣੇ ਚਾਹੀਦੇ ਹਨ।

**ਇਖ਼ਲਾਸ :** ਇਖ਼ਲਾਸ ਉਸ ਸਥਿਤੀ ਨੂੰ ਕਹਿੰਦੇ ਹਨ ਜਦੋਂ ਸਾਧਕ ਦਾ ਦਿਲ ਪਵਿੱਤਰ

ਹੋ ਜਾਵੇ ਤੇ ਉਸ ਦਾ ਨਫ਼ਸ ਵਿਰੁੱਧ ਸੰਘਰਸ਼ ਖ਼ਤਮ ਹੋ ਜਾਵੇ। ਉਸ ਸਮੇਂ ਉਸ ਦੀ ਇਕੋ-ਇਕ ਸਾਧਨਾ ਪ੍ਰਭੂ ਨਾਲ ਮਿਲਣ ਦੀ ਹੁੰਦੀ ਹੈ, ਉਹ ਕੋਈ ਸੰਸਾਰੀ ਇੱਛਾ ਨਹੀਂ ਚਾਹੁੰਦਾ ਅਤੇ ਆਪਣੀ ਭਗਤੀ ਦੇ ਹਰ ਸਾਧਨ ਰਾਹੀਂ ਕੇਵਲ ਪ੍ਰਭੂ-ਪ੍ਰਾਪਤੀ ਕਰਨੀ ਚਾਹੁੰਦਾ ਹੈ।

**ਇੰਜੀਲ**: ਈਸਾਈਆਂ ਦਾ ਧਾਰਮਿਕ ਗ੍ਰੰਥ ਜੋ ਹਜ਼ਰਤ ਈਸਾ ਉੱਪਰ ਨਾਜ਼ਲ ਹੋਇਆ। ਮੁਸਲਮਾਨ ਵੀ ਇਸ ਦਾ ਪਵਿੱਤਰ ਗ੍ਰੰਥ ਵਜੋਂ ਸਤਿਕਾਰ ਕਰਦੇ ਹਨ।

**ਈਮਾਨ**: ਇਸਲਾਮੀ ਰਹੁ-ਰੀਤ ਵਿਚ ਪ੍ਰਥਮ ਸਥਾਨ 'ਈਮਾਨ' ਹੈ। 'ਲਾ ਇਲਾਹ ਇਲਾ ਅੱਲਹ ਮੁਹੰਮਦ ਰਸੂਲ-ਏ-ਅੱਲਹ' ਅਰਥਾਤ ਪਰਮਾਤਮਾ ਤੋਂ ਬਿਨਾ ਹੋਰ ਕੋਈ ਪੂਜਣਯੋਗ ਦੇਵਤਾ ਨਹੀਂ ਅਤੇ ਮੁਹੰਮਦ ਉਸ ਦਾ ਪੈਗ਼ੰਬਰ ਹੈ। ਹਰ ਮੁਸਲਮਾਨ ਬੱਚੇ ਦੇ ਜਨਮ ਅਤੇ ਇਨਸਾਨ ਦੀ ਮੌਤ ਸਮੇਂ ਇਹ ਸ਼ਬਦ ਉਚਾਰੇ ਜਾਂਦੇ ਹਨ। ਇਸਲਾਮ ਅਨੁਸਾਰ ਜੋ ਮਨੁੱਖ ਕਲਮੇ ਨੂੰ ਪ੍ਰਵਾਨ ਕਰੇ ਅਤੇ ਜ਼ਬਾਨ ਨਾਲ ਦੁਹਰਾਵੇ, ਉਹ ਰਸਮੀ ਤੌਰ 'ਤੇ ਮੁਸਲਮਾਨ ਹੋ ਜਾਂਦਾ ਹੈ। ਇਸ ਤਰ੍ਹਾਂ ਅੱਲਹ ਸਰਬ ਸ਼ਕਤੀਮਾਨ, ਸੰਸਾਰ ਤੋਂ ਵੱਖ ਅਤੇ ਲਾਜਵਾਬ ਹੈ। ਮੁਹੰਮਦ ਅੰਤਿਮ ਰਸੂਲ ਅਤੇ ਉਸ ਨੇ ਇਲਹਾਮ ਦੁਆਰਾ ਖ਼ੁਦਾ ਦਾ ਸੁਨੇਹਾ ਮਨੁੱਖ ਨੂੰ ਦਿੱਤਾ ਹੈ।

**ਸੱਤ ਮੰਜ਼ਲਾਂ**: ਸੰਸਾਰ ਪ੍ਰਸਿੱਧ ਸੂਫ਼ੀ ਚਿੰਤਕ ਸ਼ੇਖ਼ ਅੱਤਾਰ ਅਨੁਸਾਰ ਸੂਫ਼ੀ ਸੱਤ ਮੰਜ਼ਲਾਂ ਵਿਚੋਂ ਦੀ ਲੰਘਦਾ ਹੈ ਤੇ ਅੰਤਿਮ ਮੰਜ਼ਲ ਤਕ ਪੁੱਜਦਾ ਹੈ। ਇਹ ਅੰਤਿਮ ਮੰਜ਼ਲ ਹੈ ਫ਼ਨਾ ਤੇ ਬਕਾ ਦੀ। ਭਾਵ ਆਪਾ ਭੁੱਲਾ ਕੇ ਪਿਆਰੇ ਪ੍ਰਭੂ ਵਿਚ ਲੀਨ ਹੋ ਜਾਣਾ। ਸੂਫ਼ੀਆਂ ਦਾ ਇਹ ਅੰਤਿਮ ਨਿਸ਼ਾਨਾ ਹੈ। ਅੱਤਾਰ ਇਹਨਾਂ ਮੰਜ਼ਲਾਂ ਨੂੰ ਵਾਦੀਆਂ ਦਾ ਨਾਂ ਦਿੰਦਾ ਹੈ ਤੇ ਉਹ ਸੱਤ ਵਾਦੀਆਂ ਹਨ:

1. **ਵਾਦੀਏ ਤਲਾਸ਼ ਜਾਂ ਤਲਬ**: ਅਥਵਾ ਜੁਸਤਜੂ ਜਾਂ ਪਿਆਰੇ ਦੀ ਭਾਲ, ਜਗਿਆਸਾ ਅਵਸਥਾ।
2. **ਵਾਦੀਏ ਇਸ਼ਕ**: ਇਸ਼ਕ ਅਥਵਾ ਪ੍ਰੇਮ ਦੀ ਆਵੱਸ਼ਕਤਾ ਹੈ। 'ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ' ਵਿਚ ਇਹੀ ਹਕੀਕਤ ਸਮੋਈ ਹੋਈ ਹੈ। ਪ੍ਰੇਮ ਅਵਸਥਾ।
3. **ਵਾਦੀਏ ਮਾਰਫ਼ਤ**: ਸੱਚਾ ਪ੍ਰੇਮ ਗਿਆਨ ਮਾਰਗ ਉੱਤੇ ਤੋਰਦਾ ਹੈ ਅਤੇ ਅੰਦਰ ਕੁਝ ਸੋਝੀ ਅਨੁਭਵ ਹੁੰਦੀ ਹੈ। ਗਿਆਨ ਅਵਸਥਾ।
4. **ਵਾਦੀਏ ਮਹਿਵੀਅਤ ਜਾਂ ਇਸਤਗ਼ਨਾ**: ਇਹ ਵੈਰਾਗ ਦੀ ਅਵਸਥਾ ਹੈ ਜੋ ਗਿਆਨ ਰਾਹੀਂ ਹੀ ਪ੍ਰਾਪਤ ਹੋ ਸਕਦੀ ਹੈ। ਲਿਵਲੀਨ ਅਵਸਥਾ।
5. **ਵਾਦੀਏ ਵਹਿਦਤ ਜਾਂ ਤੌਹੀਦ**: ਸੰਸਾਰ ਤੇ ਇਸ ਦੀ ਮਾਇਆ ਤੋਂ ਵੈਰਾਗ ਜੀਵਾਤਮਾ ਨੂੰ ਪਰਮਾਤਮਾ ਨਾਲ ਜੋੜਦਾ ਹੈ। ਬਾਹਰ ਪੱਸਰੀ ਅਨੇਕਤਾ ਵਿਚ ਕੋਈ ਏਕਤਾ ਦ੍ਰਿਸ਼ਟਮਾਨ ਹੁੰਦੀ ਹੈ। ਇਥੇ ਹੀ ਸੂਫ਼ੀ ਹਮਾਓਸਤ ਭਾਵ

ਤੂ ਹੀ ਤੂ, ਤੂ ਹੀ ਤੂ, ਦਾ ਨਾਅਰਾ ਲਾਉਂਦਾ ਹੈ। ਅਦ੍ਵੈਤ ਅਵਸਥਾ।

6. **ਵਾਦੀਏ ਹੈਰਤ :** ਗਿਆਨ ਤੋਂ ਸੂਫ਼ੀ ਨੂੰ ਹਕੀਕਤ ਦੀ ਸੋਝੀ ਹੁੰਦੀ ਹੈ ਅਤੇ ਕਣ-ਕਣ ਵਿਚ ਉਸ ਪਿਆਰੇ ਦੀ ਹੋਂਦ ਅਚੰਭਤ ਕਰ ਦਿੰਦੀ ਹੈ। ਸੂਫ਼ੀ ਵਜਦ ਵਿਚ ਨੱਚ ਉੱਠਦਾ ਹੈ। ਇਹੀ ਵਿਸਮਾਦ ਅਵਸਥਾ ਹੈ।

7. **ਵਾਦੀਏ ਫ਼ਨਾ ਜਾਂ ਫ਼ਕਰੋਫ਼ਨਾ :** ਇਥੇ ਸਭ ਰਿਸ਼ਤੇ ਮੁੱਕ ਜਾਂਦੇ ਹਨ। ਆਪਾ ਵੀ ਗੁਆਚ ਗਿਆ ਅਨੁਭਵ ਹੁੰਦਾ ਹੈ। ਅਸਲੀ ਫ਼ਕੀਰੀ ਪ੍ਰਾਪਤ ਹੁੰਦੀ ਹੈ। ਸਾਧਕ ਆਪਣੇ ਤੇ ਪਿਆਰੇ ਵਿਚ ਕੋਈ ਫ਼ਰਕ ਨਹੀਂ ਵੇਖਦਾ। ਇਸ ਪੜਾਅ 'ਤੇ ਪਹੁੰਚ ਕੇ ਹੀ ਮਨਸੂਰ ਨੇ 'ਅਨਲਹੱਕ' ਕਿਹਾ ਸੀ। ਇਸ ਅਵਸਥਾ ਨੂੰ ਫ਼ਨਾ ਫ਼ੀ ਅੱਲ੍ਹਾ ਵੀ ਕਹਿੰਦੇ ਹਨ। ਅਰਥਾਤ ਅਭੇਦ ਅਵਸਥਾ।

ਇਸ ਤਰ੍ਹਾਂ ਇਕ ਸੂਫ਼ੀ ਸਾਲਕ ਲਈ ਸ਼ਰ੍ਹਾ ਸ਼ਰ੍ਹੀਅਤ ਤੋਂ ਅੱਗੇ ਬਹੁਤ ਕੁਝ ਕਰਨ ਵਾਲਾ ਹੁੰਦਾ ਹੈ। ਉਹ ਮਾਨਸਿਕ ਸਾਧਨਾਂ ਦੇ ਸਾਰੇ ਪੜਾਅ ਪਾਰ ਕਰ ਕੇ ਰੱਬ ਨਾਲ ਅਭੇਦਤਾ ਪ੍ਰਾਪਤ ਕਰਦਾ ਹੈ। ਪਰ ਇਕ ਸ਼ਰ੍ਹਈ ਲਈ ਇਹ ਗੱਲਾਂ ਸਮਝ ਵਿਚ ਨਹੀਂ ਆਉਂਦੀਆਂ ਤੇ ਉਹ ਸੂਫ਼ੀ ਦੇ ਅਨੁਭਵ ਤਕ ਨਹੀਂ ਪਹੁੰਚ ਸਕਦਾ ਤੇ ਉਸ ਦਾ ਵਿਰੋਧ ਕਰਦਾ ਹੈ।

**ਸਫ਼ਰ :** ਸੰਸਾਰ ਦਾ ਤਿਆਗ ਅਤੇ ਪ੍ਰਭੂ ਨਾਲ ਪ੍ਰੇਮ ਦੋਹਾਂ ਦਾ ਸਫ਼ਰ ਇਕੱਠਾ ਸ਼ੁਰੂ ਹੁੰਦਾ ਹੈ। ਆਰੰਭ ਵਿਚ ਹਰ ਪੜਾਅ ਉੱਤੇ ਨਫ਼ਸ ਦੇ ਹਮਲੇ ਬਾਰ-ਬਾਰ ਹੁੰਦੇ ਹਨ। ਤੋਬਾ, ਜ਼ੁਹਦ, ਫ਼ਕਰ, ਸਬਰ ਆਦਿ ਦੀ ਸਾਧਨਾ ਦੁਨਿਆਵੀ ਤਿਆਗ ਵਿਚ ਸਹਾਇਕ ਹੁੰਦੀ ਹੈ। ਮੁਹਾਸਿਬਾ ਤੇ ਮੁਰਾਕਬਾ ਦੇ ਸਹਿਯੋਗ ਨਾਲ ਸਾਧਕ ਨਫ਼ਸ ਦੇ ਆਕ੍ਰਮਣ ਨੂੰ ਅਸਫਲ ਬਣਾ ਦੇਂਦਾ ਹੈ। ਪ੍ਰਭੂ ਲਈ ਮੁਹੱਬਤ ਪੈਦਾ ਕਰਦਾ ਹੈ। ਪਰ ਇਹ ਤਾਂ ਹੀ ਸੰਭਵ ਹੈ ਜੇ ਵਿਚਾਰ ਅਤੇ ਸਾਧਨਾ ਵਿਚ ਪੂਰਾ ਯਕੀਨ, ਲਗਨ, ਸਚਾਈ ਅਤੇ ਈਮਾਨਦਾਰੀ ਹੋਵੇ। ਇਹ ਸਾਧਨਾ ਪ੍ਰਭੂ ਪ੍ਰਸੰਨਤਾ ਲਈ ਹੀ ਕਰਨੀ ਚਾਹੀਦੀ ਹੈ। ਪਾਪ ਦਾ ਜੀਵਨ ਤਿਆਗਣ ਦਾ ਦ੍ਰਿੜ੍ਹ ਸੰਕਲਪ ਤੇ ਪ੍ਰਭੂ ਪ੍ਰੇਮ ਲਈ ਸਾਧਨਾ ਦੁਨਿਆਵੀ ਲਗਾਵ ਘੱਟ ਕਰਦੀ ਹੈ ਤੇ ਪ੍ਰਭੂ ਪ੍ਰੇਮ ਵਧਦਾ ਜਾਂਦਾ ਹੈ। ਦਿਲ ਵਿਚ ਪ੍ਰਭੂ ਤੋਂ ਬਿਨਾਂ ਹੋਰ ਕਿਸੇ ਨਾਲ ਲਗਾਵ ਨਹੀਂ ਰਹਿੰਦਾ।

**ਸਬਰ :** ਕਿਸੇ ਖੁੱਲ੍ਹ ਦੀ ਅਭਿਲਾਸ਼ਾ ਤੇ ਉਡੀਕ ਨਾ ਕਰਨੀ ਸਬਰ ਹੈ। ਇਸਲਾਮ ਵਿਚ 'ਸਬਰ' ਨੂੰ ਬਹੁਤ ਮਹੱਤਵ ਦਿੱਤਾ ਗਿਆ ਹੈ। ਸਾਧਕ ਸੰਸਾਰੀ ਸੁਖਾਂ ਨਾਲੋਂ ਪ੍ਰਭੂ ਪ੍ਰਾਪਤੀ ਦੇ ਉਦੇਸ਼ ਨੂੰ ਉਚੇਰਾ ਤੇ ਵਡੇਰਾ ਸਮਝਦਾ ਹੈ। ਸਬਰ ਦੀ ਸਾਧਨਾ ਨਾਲ ਜਦੋਂ ਸਾਰੀਆਂ ਇੱਛਾਵਾਂ ਦਾ ਦਮਨ ਹੋ ਜਾਂਦਾ ਹੈ ਤਾਂ ਪ੍ਰਭੂ-ਪ੍ਰਾਪਤੀ ਦੀ ਇੱਛਾ ਜਿੱਤ ਜਾਂਦੀ ਹੈ। ਸਬਰ ਦਾ ਅਰਥ ਹੈ ਕਿ ਸਕ੍ਰਿਅ ਤੌਰ 'ਤੇ ਸਰੀਰਕ

ਤਕਲੀਫ਼ਾਂ ਨੂੰ ਝਲਣਾ। ਜਿਹੜਾ ਵਿਅਕਤੀ ਸਬਰ ਧਾਰਨ ਕਰ ਲੈਂਦਾ ਹੈ, ਖ਼ੁਦਾ ਉਸ ਦਾ ਮਦਦਗਾਰ ਬਣ ਕੇ ਬਹੁੜਦਾ ਹੈ। ਸਾਬਰ ਵਿਅਕਤੀ ਰੱਬ ਦੇ ਨਜ਼ਦੀਕ ਪਹੁੰਚ ਜਾਂਦੇ ਹਨ। ਸਬਰ, ਦਰਵੇਸ਼ਾਂ ਦੀ ਮੁੱਖ ਪਹਿਚਾਣ ਬਣਦਾ ਹੈ।

**ਸਮਾਅ :** ਸੰਗੀਤ ਸੁਣਨ ਦੀ ਸਾਧਨਾ। ਸ਼ਰੀਅਤ ਇਸ ਦਾ ਵਿਰੋਧ ਕਰਦੀ ਹੈ, ਪਰ ਵਧੇਰੇ ਸੂਫ਼ੀ ਇਸ ਨੂੰ ਲਾਭਦਾਇਕ ਮੰਨਦੇ ਹਨ। ਇਸ ਨਾਲ ਮਨ ਦੀ ਇਕਾਗਰਤਾ ਤੇ ਵਜਦ ਪ੍ਰਾਪਤ ਕਰਨ ਵਿਚ ਮਦਦ ਮਿਲਦੀ ਹੈ। ਸਾਧਕ ਪ੍ਰਭੂ ਦਾ ਸ਼ੌਕ ਅਤੇ ਖ਼ੌਫ਼ ਪ੍ਰਾਪਤ ਕਰਨ ਲਈ ਸੁਣਦੇ ਹਨ, ਕਈ ਲੋਕ ਇਸ ਨੂੰ ਸੁਭਾਵਕ/ਕੁਦਰਤੀ ਤਰੀਕੇ ਨਾਲ ਸੁਣਦੇ ਹਨ। ਔਲੀਏ ਈਸ਼ਵਰ ਦੀਆਂ ਬਾਤਾਂ ਲਈ ਸੁਣਦੇ ਹਨ ਅਤੇ ਆਰਿਫ਼ ਲੋਕ ਗਿਆਨ ਪ੍ਰਾਪਤੀ ਲਈ ਸੁਣਦੇ ਹਨ। ਸਮਾਅ ਸੁਣਨ ਵੇਲੇ ਕੁਝ ਸੂਫ਼ੀ ਪ੍ਰਭੂ ਦੇ ਖ਼ੌਫ਼ ਕਾਰਨ ਅਤੇ ਕੁਝ ਖ਼ੁਸ਼ੀ ਵਿਚ ਹੰਝੂ ਵਗਾਉਂਦੇ ਹਨ। ਪੁੱਗੇ ਹੋਏ ਜਾਂ ਕਾਮਲ ਪੁਰਸ਼ਾਂ ਉੱਤੇ ਸਮਾਅ ਦਾ ਕੋਈ ਪ੍ਰਭਾਵ ਨਹੀਂ ਪੈਂਦਾ। ਫਿਰ ਵੀ ਸਮਾਅ ਜਾਂ ਸੰਗੀਤ ਸੁਣਨ ਦੀ ਸਾਧਨਾ ਬਾਰੇ ਸੂਫ਼ੀਆਂ ਵਿਚ ਕਾਫ਼ੀ ਵਿਵਾਦ ਹੈ।

**ਸ਼ਰੀਅਤ :** ਮਜ਼ਹਬੀ ਕਾਨੂੰਨ, ਇਸਲਾਮੀ ਕਾਨੂੰਨ। ਫ਼ਾਰਸੀ ਲੁਗਾਤ ਅਨੁਸਾਰ ਸ਼ਰੀਅਤ ਉਹ ਸਿੱਧਾ ਰਸਤਾ ਹੈ ਜਿਸ ਉੱਪਰ ਖ਼ੁਦਾ ਨੇ ਚੱਲਣ ਦਾ ਹੁਕਮ ਦਿੱਤਾ ਹੈ। ਇਹ ਹਜ਼ਰਤ ਮੁਹੰਮਦ ਸਾਹਿਬ ਦਾ ਥਾਪਿਆ ਹੋਇਆ ਇਸਲਾਮ ਧਰਮ ਦਾ ਰਾਹ ਅਰਥਾਤ ਰਹੁ-ਰੀਤ ਹੈ। ਸੂਫ਼ੀ ਪਰਮਪਦ ਦੇ ਸਫ਼ਰ ਦੀਆਂ ਚਾਰ ਮੰਜ਼ਿਲਾਂ ਕਲਪਦੇ ਹਨ ਅਤੇ ਜਗਿਆਸੂ (ਮੁਸਾਫ਼ਿਰ, ਸਾਲਿਕ) ਇਹ ਮੰਜ਼ਿਲਾਂ ਤਹਿ ਕਰ ਕੇ ਹੀ ਪਰਮਪਦ ਤਕ ਪਹੁੰਚ ਸਕਦਾ ਹੈ। ਇਹਨਾਂ ਚੌਹਾਂ ਵਿਚੋਂ ਸ਼ਰੀਅਤ ਪਹਿਲੀ ਮੰਜ਼ਿਲ ਹੈ। ਇਸ ਵਿਚ ਇਸਲਾਮੀ ਨਿਯਮਾਂ ਮੁਤਾਬਕ ਚੱਲਣਾ ਪੈਂਦਾ ਹੈ। ਸ਼ਰੀਅਤ ਦੇ ਪੰਜ ਪ੍ਰਮੁੱਖ ਨਿਯਮ ਹਨ : (1) ਕਲਮਾ ਅਰਥਾਤ ਕੁਰਾਨ ਸ਼ਰੀਫ਼ ਦੇ ਆਰੰਭਕ ਸ਼ਬਦ ਜਿਨ੍ਹਾਂ ਦੇ ਅਰਥ ਹਨ : ਪਰਮਾਤਮਾ ਦੇ ਸਿਵਾਏ ਹੋਰ ਕੁਝ ਨਹੀਂ, ਹਜ਼ਰਤ ਮੁਹੰਮਦ ਸਾਹਿਬ ਅੱਲਾਹ ਦਾ ਪਹਿਲਾ ਪੈਗ਼ੰਬਰ ਹੈ, ਆਦਿ। ਇਸੇ ਨੂੰ ਈਮਾਨ ਕਿਹਾ ਜਾਂਦਾ ਹੈ। (2) ਨਮਾਜ਼, (3) ਰੋਜ਼ਾ ਰੱਖਣਾ, (4) ਜ਼ਕਾਤ ਦੇਣੀ (5) ਕਾਬੇ ਦੀ ਹੱਜ ਕਰਨਾ।

**ਸਾਮੀ ਧਰਮ :** ਸਾਮੀ ਨਸਲ ਦੇ ਲੋਕ ਇਸਲਾਮ, ਈਸਾਈਅਤ ਅਤੇ ਯਹੂਦੀਅਤ ਧਰਮਾਂ ਦੇ ਪੈਰੋਕਾਰ ਹਨ। ਇਸਲਾਮ ਦਾ ਧਾਰਮਿਕ ਗ੍ਰੰਥ 'ਕੁਰਾਨ ਸ਼ਰੀਫ਼', ਈਸਾਈਆਂ ਦਾ 'ਬਾਈਬਲ' (ਇੰਜੀਲ), ਅਤੇ ਯਹੂਦੀਆਂ ਦਾ 'ਤੌਰੇਤ' ਹੈ। ਇਹਨਾਂ ਧਰਮਾਂ ਦੇ ਮੂਲ ਸਿਧਾਂਤ ਇਹਨਾਂ ਧਾਰਮਿਕ ਗ੍ਰੰਥਾਂ ਵਿਚ ਦਰਜ ਹਨ ਅਤੇ ਇਹਨਾਂ ਦੇ ਪੈਰੋਕਾਰ ਆਪੋ-ਆਪਣੇ ਗ੍ਰੰਥ ਦੀ ਸਿੱਖਿਆ ਉੱਤੇ ਚੱਲਦੇ ਹਨ।

**ਸਿਦਕ :** ਇਹ ਇਖ਼ਲਾਸ ਦੀ ਹੀ ਚਰਮ-ਸੀਮਾ ਹੈ। ਇਸ ਅਵਸਥਾ ਵਿਚ ਸਾਧਕ

ਦੀ ਕਰਨੀ, ਇਰਾਦਾ, ਸੰਕਲਪ, ਸੰਕਲਪ-ਪ੍ਰਾਪਤੀ ਦੇ ਜਤਨ ਅਤੇ ਹੋਰ ਅਨੇਕਾਂ ਪ੍ਰਵਿਰਤੀਆਂ ਕੇਵਲ ਪ੍ਰਭੂ-ਪ੍ਰਾਪਤੀ ਦੇ ਲਕਸ਼ ਨੂੰ ਸਮਰਪਤ ਹੁੰਦੀਆਂ ਹਨ।

**ਸਿਰਰ ਅਥਵਾ ਅੰਤਹਕਰਣ :** ਸੂਫ਼ੀ ਚਿੰਤਨ ਅਨੁਸਾਰ ਇਸ ਦਾ ਸੰਸਾਰਕਤਾ ਤੋਂ ਖ਼ਾਲੀ ਹੋਣਾ ਅਤਿ ਜ਼ਰੂਰੀ ਹੈ। ਇਸ ਨੂੰ ਖ਼ੁਦਾ ਤੋਂ ਬਿਨਾਂ ਬਾਕੀ ਸੰਸਾਰੀ ਵਸਤੂਆਂ ਤੋਂ ਮੁਕਤ ਕਰਨਾ ਇਕ ਸੂਫ਼ੀ ਸਾਲਿਕ ਦਾ ਕਰਤੱਵ ਹੈ। ਅੰਤਹਕਰਣ ਨੂੰ ਸ਼ੁੱਧ ਰੱਖਣ ਨਾਲ ਹੀ ਇਕ ਪਰਮਾਤਮਾ ਦੀ ਹੋਂਦ ਦਾ ਅਨੁਭਵ ਸੰਭਵ ਹੈ। ਸਿਰਰ ਨੂੰ ਸ਼ੁੱਧ ਰੱਖਣ ਵਾਸਤੇ ਲਿਵ, ਧਿਆਨ ਅਥਵਾ ਸੁਰਤ ਪ੍ਰਮੁੱਖ ਯੋਗਦਾਨ ਪਾਉਂਦੇ ਹਨ।

**ਸ਼ੁਕਰ :** ਰੱਬ ਦੀਆਂ ਦਾਤਾਂ ਦਾ ਸ਼ੁਕਰ ਅਦਾ ਕਰਨਾ। ਬੰਦੇ ਨੂੰ ਜੋ ਵੀ ਮਿਲੇ, ਉਹ ਉਸ ਨੂੰ ਰੱਬੀ ਦਾਤ ਸਮਝ ਕੇ ਕਬੂਲ ਕਰ ਲਵੇ। ਜਿਸ ਪ੍ਰਾਣੀ ਨੂੰ ਇਹ ਸਮਝ ਹੈ ਕਿ ਜੋ ਮਿਲਦਾ ਹੈ, ਉਹ ਰੱਬ ਦਾ ਹੀ ਭੇਜਿਆ ਹੋਇਆ ਹੈ, ਉਹ ਸਦਾ ਸ਼ੁਕਰ ਵਿਚ ਰਹਿੰਦਾ ਹੈ। ਰੱਬ ਬੰਦੇ ਨੂੰ ਕੋਈ ਅਜਿਹੀ ਚੀਜ਼ ਨਹੀਂ ਦਿੰਦਾ, ਜੋ ਉਸ ਦੇ ਹੱਕ ਅਤੇ ਉਸ ਉੱਤੇ ਰਹਿਮਤ ਲਈ ਨਾ ਹੋਵੇ। ਇਥੋਂ ਤਕ ਕਿ ਦੁੱਖਾਂ ਲਈ ਵੀ ਪ੍ਰਭੂ ਦਾ ਧੰਨਵਾਦ ਕਰਨਾ ਚਾਹੀਦਾ ਹੈ। ਸਾਧਕ ਨੂੰ ਇਹ ਵਿਸ਼ਵਾਸ ਕਰਨਾ ਚਾਹੀਦਾ ਹੈ ਕਿ ਪ੍ਰਭੂ ਉਸ ਦੇ ਆਪਣੇ ਨਾਲੋਂ ਵੀ ਉਸ ਦਾ ਵਧੇਰੇ ਭਲਾ ਕਰਨ ਵਾਲਾ ਹੈ ਅਤੇ ਉਹ ਜਾਣਦਾ ਹੈ ਕਿ ਸਾਧਕ ਦਾ ਕਿਸ ਵਿਚ ਭਲਾ ਹੈ। ਕੁਰਾਨ ਸ਼ਰੀਫ਼ ਵਿਚ ਆਉਂਦਾ ਹੈ ਕਿ ਹੇ ਬੰਦਿਓ! ਮੇਰਾ ਸ਼ੁਕਰ ਕਰੋ, ਮੈਂ ਤੁਹਾਡੀਆਂ ਨਿਆਮਤਾਂ ਵਿਚ ਵਾਧਾ ਕਰਾਂਗਾ।

**ਸੂਫ਼ੀ ਤੇ ਸੂਫ਼ੀਮਤ :** ਇਸਲਾਮ ਦੇ ਅਧਿਆਤਮਵਾਦੀਆਂ ਨੂੰ 'ਸੂਫ਼ੀ' ਕਹਿੰਦੇ ਹਨ। ਸੂਫ਼ੀ ਵਿਚਾਰਧਾਰਾ ਨੂੰ 'ਤਸਵੁੱਫ਼' ਦਾ ਨਾਂ ਵੀ ਦਿੱਤਾ ਜਾਂਦਾ ਹੈ। ਤਸੱਵੁਫ਼ ਸਦਾ ਰੱਬ ਨਾਲ ਰਹਿਣਾ ਤੇ ਉਸ ਬਿਨਾਂ ਕਿਸੇ ਦੂਜੇ ਨੂੰ ਬਰਾਬਰ ਨਾ ਜਾਨਣਾ ਹੈ। ਇਹ ਇੰਦਰੀਆਂ ਤੇ ਸਵਾਸਾਂ ਉੱਤੇ ਕਾਬੂ ਪਾਉਂਦਾ ਹੈ। ਤਸੱਵੁਫ਼ ਵਿਚ ਨਾ ਰਸਮ ਦਾ ਰਿਵਾਜ ਹੈ ਤੇ ਨਾ ਬੁੱਧੀ ਦਾ ਪ੍ਰਭਾਵ ਹੈ, ਸਗੋਂ ਇਹ ਨਿਰੋਲ ਸਦਾਚਾਰ ਤੇ ਸ੍ਰੇਸ਼ਟ ਆਚਾਰਣ ਹੈ। ਸੂਫ਼ੀਵਾਦ ਇਸਲਾਮੀ ਰਹੱਸਵਾਦ ਹੈ ਅਤੇ ਇਸ ਦਾ ਆਰੰਭ ਇਸਲਾਮ ਦੇ ਜਨਮ ਨਾਲ ਹੀ ਹੋਇਆ। ਮੁਹੰਮਦ ਸਾਹਿਬ (570—632 ਈ.) ਦੇ ਨਿਕਟ-ਵਰਤੀ ਮੁਸਲਮਾਨ ਜੋ ਘਰ-ਬਾਰ ਤਿਆਗ ਕੇ ਮਸੀਤ ਵਿਚ ਹੀ ਸੌਂਦੇ ਸਨ, ਮੁੱਢਲੇ ਸੂਫ਼ੀ ਕਹੇ ਜਾਂਦੇ ਹਨ। ਉਸ ਵੇਲੇ ਸ਼ਰ੍ਹਾ ਦੀ ਪਾਬੰਦੀ, ਖ਼ੁਦਾ ਦਾ ਡਰ ਤੇ ਅੱਲਾਹ ਦੀ ਰਜ਼ਾ, ਸੂਫ਼ੀਵਾਦ ਦੇ ਮੁੱਖ ਲੱਛਣ ਮੰਨੇ ਜਾਂਦੇ ਸਨ।

ਮੁੱਢਲੇ ਸੂਫ਼ੀ ਬੜੇ ਸੰਜਮੀ, ਪਰਹੇਜ਼ਗਾਰ, 'ਕੁਰਾਨ' ਦੇ ਅੱਖਰ-ਅੱਖਰ ਨੂੰ ਮੰਨਣ ਵਾਲੇ ਸਨ। ਕੁਰਾਨ ਸ਼ਰੀਫ਼ ਦੀਆਂ ਆਇਤਾਂ ਅਤੇ ਮੁਹੰਮਦ ਸਾਹਿਬ ਦੇ ਕੁਰਾਨ ਤੋਂ ਬਾਹਰਲੇ ਬਚਨਾਂ, ਜਿਨ੍ਹਾਂ ਨੂੰ 'ਹਦੀਸਾਂ' ਕਿਹਾ ਜਾਂਦਾ ਹੈ, ਵਿਚੋਂ

ਸੂਫ਼ੀਵਾਦ ਦੇ ਕਈ ਬੁਨਿਆਦੀ ਸਿਧਾਂਤ ਮਿਲਦੇ ਹਨ। ਕੁਰਾਨ ਵਿਚ ਖ਼ੁਦਾ ਨੂੰ ਅਗਮ ਅਗੋਚਰ ਤੇ ਨਿਰਗੁਣ ਕਿਹਾ ਹੈ। ਉਹ ਸਰਬ ਵਿਆਪਕ ਤੇ ਸਰਬ ਸ਼ਕਤੀਮਾਨ ਹੈ। ਉਹ ਡਾਢਾ ਬੇਪ੍ਰਵਾਹ ਹੋਣ ਦੇ ਨਾਲ-ਨਾਲ ਬਖ਼ਸ਼ਿੰਦ, ਦਇਆਲੂ ਤੇ ਪ੍ਰੇਮ ਕਰਨ ਯੋਗ ਹੈ। ਉਸ ਨੂੰ ਯਾਦ ਰੱਖਣਾ ਚਾਹੀਦਾ ਹੈ। ਇਸੇ ਤਰ੍ਹਾਂ ਹਦੀਸਾਂ ਵਿਚ ਮਨੁੱਖ ਦੀ ਸਦਾਚਾਰਕ ਉਚਿਆਈ ਲਈ ਗ਼ਰੀਬੀ, ਨਿਮਰਤਾ, ਨਿਰਮਾਣਤਾ, ਹਲੀਮੀ ਆਦਿ ਜ਼ਰੂਰੀ ਗੁਣ ਦੱਸੇ ਹਨ ਅਤੇ ਅੱਲਾਹ ਨਾਲ ਇਸ਼ਕ ਕਰਨ ਦੀ ਲੋੜ ਉੱਤੇ ਜ਼ੋਰ ਦਿੱਤਾ ਗਿਆ ਹੈ। ਇਹੋ ਗੱਲਾਂ ਸੂਫ਼ੀਵਾਦ ਦੇ ਬੁਨਿਆਦੀ ਅਸੂਲ ਹਨ। ਮੋਟੇ ਤੌਰ 'ਤੇ ਸੂਫ਼ੀ ਸਾਧਕਾਂ ਦੀ ਤਪੱਸਿਆ ਅਤੇ ਆਤਮਿਕ ਵਿਕਾਸ ਦੇ ਪੜਾਵਾਂ ਨੂੰ ਚਾਰ ਹਿੱਸਿਆਂ ਵਿਚ ਵੰਡਿਆ ਗਿਆ ਹੈ : (1) **ਨਾਸੂਤ** ਅਥਵਾ ਸ਼ਰੀਅਤ, (2) **ਮਲਕੂਤ** ਅਥਵਾ ਤਰੀਕਤ, (3) **ਜਬਰੂਤ** ਅਥਵਾ ਮਾਰਫ਼ਤ, (4) **ਫ਼ਨਾ** ਅਥਵਾ ਹਕੀਕਤ।

ਸ਼ਰ੍ਹੀਅਤ ਵਾਲਾ ਮੋਮਨ ਹੇਠਲੀ ਪੱਧਰ ਉੱਤੇ ਰਹਿੰਦਾ ਹੈ। ਤਰੀਕਤ (ਮਾਨਸਿਕ ਸਾਧਨਾ) ਵਾਲਾ ਮੁਰੀਦ ਮੁਰਸ਼ਿਦ ਦੇ ਦੱਸੇ ਤਰੀਕੇ ਅਨੁਸਾਰ ਫ਼ਰਿਸ਼ਤਿਆਂ ਦੇ ਮੰਡਲ ਵਿਚ ਪੁੱਜ ਜਾਂਦਾ ਹੈ। ਇਸੇ ਤਰ੍ਹਾਂ ਸਾਲਿਕ (ਪਾਂਧੀ) ਮਾਰਫ਼ਤ ਜਾਂ ਗਿਆਨ ਮੰਡਲ ਵਿਚ ਜਾ ਪੁੱਜਦਾ ਹੈ ਤੇ ਆਤਮ ਅਨੰਦ ਮਾਣਦਾ ਹੈ ਜਬਰੂਤ ਦਾ ਸ਼ਾਬਦਿਕ ਅਰਥ ਗਿਆਨ ਦੀ ਸ਼ਕਤੀ ਹੈ। ਹਕੀਕਤ—ਪਰਮ ਸੱਤ ਨੂੰ ਪਾਉਣ ਵਾਲਾ ਆਰਿਫ਼—ਬ੍ਰਹਮ ਗਿਆਨੀ 'ਲਾਹੂਤ' ਦੀ ਉੱਚੀ ਮੰਜ਼ਲ ਪਾ ਲੈਂਦਾ ਹੈ। ਸੱਚ ਦੀ ਪ੍ਰਾਪਤੀ ਹੋ ਜਾਣ ਕਰਕੇ ਸਾਲਿਕ ਸਭ ਕਲਪਿਤ ਚੀਜ਼ਾਂ ਤੋਂ ਬੇਨਿਆਜ਼ ਹੋ ਕੇ 'ਵਸਲ' ਨੂੰ ਪ੍ਰਾਪਤ ਹੋ ਜਾਂਦਾ ਹੈ। ਸ਼ਰ੍ਹੀਅਤ ਦਾ ਸ਼ਬਦੀ ਅਰਥ ਹੈ—ਰਾਹ ਜਾਂ ਮਾਰਗ। ਇਸ ਵਿਚ ਕਲਮਾ ਪੜ੍ਹਨਾ, ਨਿਮਾਜ਼, ਰੋਜ਼ਾ, ਹੱਜ, ਜ਼ਕਾਤ ਆਦਿ ਪੰਜ ਗੱਲਾਂ ਉੱਤੇ ਜ਼ੋਰ ਦਿੱਤਾ ਜਾਂਦਾ ਹੈ। ਸੂਫ਼ੀ ਇਹਨਾਂ ਨੂੰ ਸਾਧਨ ਮਾਤਰ ਤਾਂ ਮੰਨਦਾ ਹੈ ਪਰ ਸਭ ਕੁਝ ਨਹੀਂ ਮੰਨਦਾ। ਉਹ ਇਸ ਤੋਂ ਪਿੱਛੋਂ ਮਾਰਫ਼ਤ (ਗਿਆਨ), ਇਸ਼ਕ (ਪ੍ਰੇਮ), ਵਜਦ (ਮਸਤੀ) ਤੇ ਵਸਲ (ਮਿਲਾਪ) ਆਦਿ ਵਿਚੋਂ ਦੀ ਲੰਘਦਾ ਹੋਇਆ ਅੰਤਮ ਸਿਖਰਾਂ ਨੂੰ ਛੋਂਹਦਾ ਹੈ। ਸੂਫ਼ੀ ਸ਼ਰ੍ਹੀਅਤ ਨਾਲੋਂ ਦੈਵੀ ਗੁਣਾ ਉੱਤੇ ਵਧੇਰੇ ਬਲ ਦਿੰਦਾ ਹੈ ਜਿਵੇਂ ਤੋਬਾ (ਪ੍ਰਾਸ਼ਚਿਤ), ਰਿਜਾ (ਦਮਨ), ਜ਼ੁਹਦ (ਤਪੱਸਿਆ, ਪ੍ਰਹੇਜ਼ਗਾਰੀ), ਤਵੱਕਲ (ਰੱਬੀ ਭਰੋਸਾ), ਸਬਰ (ਸੰਤੋਖ), ਰਜ਼ਾ (ਭਾਣਾ), ਸ਼ੁਕਰ (ਕ੍ਰਿਤੱਗਤਾ) ਤੇ ਇਸ਼ਕ (ਪ੍ਰੇਮ)।

ਸੂਫ਼ੀਮਤ ਅਨੁਸਾਰ ਰੱਬ ਨੂੰ ਪਾਉਣ ਦਾ ਸਭ ਤੋਂ ਸੌਖਾ ਰਸਤਾ ਪ੍ਰੇਮ, ਮੁਹੱਬਤ ਜਾਂ ਇਸ਼ਕ ਦਾ ਰਸਤਾ ਹੈ। ਇਸ ਮੰਜ਼ਿਲ ਉੱਤੇ ਪਹੁੰਚਣ ਲਈ ਸਾਲਕ ਨੂੰ ਅੱਠ ਥਾਵਾਂ ਵਿਚੋਂ ਲੰਘਣਾ ਪੈਂਦਾ ਹੈ : ਅਬੂਦੀਅਤ, ਇਸ਼ਕ, ਜ਼ੁਹਦ, ਮਾਰਫ਼ਤ, ਵਜਦ, ਹਕੀਕਤ, ਵਸਲ ਅਤੇ ਫ਼ਨਾ। ਪਰ ਇਸ ਰਾਹ ਉੱਤੇ ਤੁਰਨ ਤੋਂ ਪਹਿਲਾਂ ਤਿਆਰੀ

ਜ਼ਰੂਰੀ ਹੈ। ਉਸ ਵਿਚ ਰੱਬ ਦੀ ਮਿਹਰ, ਚੰਗੇ ਭਾਗ, ਗੁਰੂ, ਪੀਰ ਦੀ ਮਦਦ ਦੀ ਲੋੜ ਹੈ। ਇਸ ਤੋਂ ਇਲਾਵਾ ਆਪਣੀ ਕੋਸ਼ਿਸ਼ ਜ਼ਰੂਰੀ ਹੈ ਜਿਸ ਵਿਚ ਤੋਬਾ, ਸਬਰ, ਸ਼ੁਕਰ, ਰਿਜ਼ਾ (ਆਸ), ਖ਼ੌਫ਼, ਫ਼ਕਰ, ਜ਼ੁਹਦ (ਤਪ), ਤੌਹੀਦ, ਤਵੱਕੁਲ ਤੇ ਮੁਹੱਬਤ ਸ਼ਾਮਿਲ ਹਨ। ਸੂਫ਼ੀਮਤ ਦੀ ਕਿਰਿਆ ਤਿੰਨ ਤਰ੍ਹਾਂ ਦੀ ਹੁੰਦੀ ਹੈ: ਜ਼ਿਕਰ ਜਾਂ ਤਪ ਕਰਨਾ, ਤਸੱਵਰ ਜਾਂ ਧਿਆਨ ਧਾਰਨਾ ਤੇ ਪ੍ਰਾਣਾਂ ਨੂੰ ਕਾਬੂ ਕਰਨਾ।

ਇਕ ਰਹੱਸਵਾਦੀ ਸੂਫ਼ੀ ਸੰਤ ਅਥਵਾ ਸੂਫ਼ੀ ਕਵੀ ਦਾ ਜੀਵਨ-ਆਦਰਸ਼, ਪ੍ਰਭੂ-ਸੰਜੋਗ ਹੈ, ਜਿੰਨਾ ਚਿਰ ਇਹ ਮਿਲਾਪ ਨਹੀਂ ਹੁੰਦਾ, ਉਹ ਵਿਛੋੜੇ ਦਾ ਦਰਦ ਤੇ ਮਿਲਣ ਦੀ ਲਾਲਸਾ ਨੂੰ ਆਪਣੇ ਗੀਤਾਂ ਰਾਹੀਂ ਪੇਸ਼ ਕਰਦਾ ਹੈ ਅਤੇ ਜਦੋਂ ਮਿਲਾਪ ਹੋ ਜਾਂਦਾ ਹੈ ਤਾਂ ਉਹ ਮੇਲ ਦੀ ਅਲੌਕਿਕ ਖ਼ੁਸ਼ੀ ਤੇ ਮਸਤੀ ਦੇ ਗੀਤ ਗਾਉਂਦਾ ਹੈ। ਇਸ ਦੇ ਵਿਚ-ਵਿਚਾਲੇ ਕੁਝ ਨਹੀਂ। ਹਾਂ, ਜੇਕਰ ਇਸ ਮਿਲਾਪ ਵਿਚ ਦੁਨਿਆਵੀ ਪਦਾਰਥ ਜਾਂ ਮੋਹ ਵਿਘਨ ਪਾਉਂਦਾ ਹੈ ਜਾਂ ਪਖੰਡੀ ਕਰਮ-ਕਾਂਡ ਰੁਕਾਵਟ ਬਣਦੇ ਹਨ ਤਾਂ ਉਹ ਉਹਨਾਂ ਦੀ ਡਟ ਕੇ ਨਿਖੇਧੀ ਕਰਦਾ ਹੈ।

ਇਉਂ ਇਸਲਾਮੀ ਰਹੱਸਵਾਦ ਤੇ ਫ਼ਕੀਰੀ ਸੂਫ਼ੀਵਾਦ ਨੂੰ ਵਿਰਸੇ ਵਿਚ ਮਿਲੀ। ਇਸਲਾਮ ਮਾਨੋ ਇਸ ਦਾ ਪਿੰਡਾ ਜਾਂ ਸਰੀਰ ਹੈ। ਇਸਲਾਮ ਉੱਤੇ ਯਹੂਦੀ ਧਰਮ ਦਾ ਬਹੁਤ ਪ੍ਰਭਾਵ ਹੈ। ਇਸਲਾਮ ਵਿਚ ਯਹੂਦੀ ਅਤੇ ਈਸਾਈ ਦੋਹਾਂ ਮਜ਼ਹਬਾਂ ਨੂੰ ਪਰੰਪਰਾ ਰੂਪ ਵਿਚ ਮਾਨਤਾ ਦਿੱਤੀ ਗਈ ਹੈ। ਇਸਲਾਮ ਰਾਹੀਂ ਇਹਨਾਂ ਦੋਹਾਂ ਧਰਮਾਂ ਦਾ ਸੂਫ਼ੀਮਤ ਉੱਤੇ ਵੀ ਪ੍ਰਭਾਵ ਪਿਆ ਹੈ। ਨਿਰਸੰਦੇਹ ਸੂਫ਼ੀਵਾਦ ਦੇ ਵਿਕਾਸ ਵਿਚ ਈਸਾਈ ਮੱਤ, ਯੂਨਾਨੀ (ਨਵ-ਅਫ਼ਲਾਤੂਨਵਾਦ), ਬੁੱਧ ਮੱਤ ਤੇ ਵੇਦਾਂਤ ਨੇ ਮਹੱਤਵਪੂਰਨ ਹਿੱਸਾ ਪਾਇਆ ਹੈ। ਇਉਂ ਸੂਫ਼ੀਵਾਦ ਦੀ ਅਸਲ ਜਨਮ ਭੂਮੀ ਅਰਬ ਹੈ ਅਤੇ ਇਸ ਦਾ ਵਿਕਾਸ ਮਿਸਰ ਅਤੇ ਈਰਾਨ ਵਿਚ ਹੋਇਆ। ਪਿੱਛੋਂ ਇਹ ਈਰਾਕ, ਸੀਰੀਆ, ਭਾਰਤ ਆਦਿ ਦੇਸ਼ਾਂ ਵਿਚ ਵਧਿਆ ਫੁਲਿਆ।

**ਸੂਫ਼ੀਮਤ ਅਤੇ ਭਾਰਤੀ ਮਤ :** ਅਸਲ ਵਿਚ ਸੂਫ਼ੀਮਤ ਹਿੰਦੂ ਭਗਤੀ ਮਤ ਤੇ ਵੇਦਾਂਤ ਮਤ ਦੀ ਮੁਸਲਮਾਨੀ ਸੂਰਤ ਹੈ। ਇਸ ਤਰ੍ਹਾਂ ਦੀ ਤਾਲੀਮ ਇਸਲਾਮ ਤੋਂ ਪਹਿਲੋਂ ਦੇ ਬੁੱਧ ਮਤ ਦੇ ਪ੍ਰਚਾਰਕਾਂ ਦੀ ਮਿਹਰਬਾਨੀ ਨਾਲ ਈਰਾਨ ਤੇ ਵਿਚਕਾਰਲੇ ਏਸ਼ੀਆ ਵਿਚ ਮੌਜੂਦ ਸੀ। ਤਾਲੀਮ ਦੇ ਇਸਲਾਮੀ ਰੰਗ ਦਾ ਮੋਢੀ ਹਜ਼ਰਤ ਅਲੀ ਨੂੰ ਮੰਨਿਆ ਜਾਂਦਾ ਹੈ। ਕੁਝ ਲੋਕ ਹਜ਼ਰਤ ਮੁਹੰਮਦ ਸਾਹਿਬ ਨੂੰ ਵੀ ਪਹਿਲਾ ਸੂਫ਼ੀ ਮੰਨਦੇ ਹਨ। ਸੂਫ਼ੀ ਦਰਵੇਸ਼ਾਂ ਫ਼ਕੀਰਾਂ ਦੀ ਲਹਿਰ ਅਤੇ ਭਾਰਤੀ ਸੰਤਾਂ ਦੀ ਭਗਤੀ ਲਹਿਰ ਦੀਆਂ ਕਈ ਗੱਲਾਂ ਸਾਂਝੀਆਂ ਹਨ ਅਤੇ ਕੁਝ ਭਿੰਨਤਾਵਾਂ ਹਨ। ਇਹ ਦੋਵੇਂ ਲਹਿਰਾਂ ਮਜ਼ਹਬੀ ਕੱਟਰਤਾ ਦੀ ਪ੍ਰਤਿਕਿਰਿਆ ਵਿਚੋਂ ਪੈਦਾ ਹੋਈਆਂ ਹਨ। ਦੋਹਾਂ ਮਤਾਂ ਦਾ ਨਿਸ਼ਾਨਾ ਰੱਬੀ ਪ੍ਰੇਮ, ਮਨੁੱਖੀ ਪ੍ਰੇਮ, ਮਨੁੱਖਤਾ ਦਾ ਭਲਾ ਤੇ

ਪਰਉਪਕਾਰ ਹੈ। ਦੋਹਾਂ ਦਾ ਇਸ ਉਦੇਸ਼ ਲਈ ਪ੍ਰਚਾਰ ਲਗਭਗ ਇਕੋ ਜਿਹਾ ਹੈ। ਅੰਤਰ ਕੇਵਲ ਏਨਾ ਹੈ ਕਿ ਭਗਤੀ ਲਹਿਰ ਸ਼ਰਧਾ-ਪ੍ਰਧਾਨ ਹੈ ਅਤੇ ਸੂਫ਼ੀ ਲਹਿਰ ਪ੍ਰੇਮ-ਪ੍ਰਧਾਨ। ਦੂਜੇ ਸ਼ਬਦਾਂ ਵਿਚ ਇਕ ਸ਼ਾਂਤ ਅਵਸਥਾ ਵਿਚ ਨਿਰੰਤਰ ਮਘਦੀ ਧੂਣੀ ਹੈ ਅਤੇ ਦੂਜੀ ਲਟ-ਲਟ ਬਲਦੀ ਲਾਟ।

**ਸੂਫ਼ੀਮਤ (ਭਾਰਤ ਤੇ ਪੰਜਾਬ ਵਿਚ)** : 12ਵੀਂ ਸਦੀ ਈਸਵੀ ਵਿਚ ਹਿੰਦੁਸਤਾਨ ਵਿਚ ਇਸਲਾਮੀ ਰਾਜ ਦੀ ਸਥਾਪਨਾ ਉਪਰੰਤ ਮੁਲਤਾਨ ਤੋਂ ਬਿਨਾਂ ਲਾਹੌਰ ਅਤੇ ਦਿੱਲੀ ਆਦਿ ਸ਼ਹਿਰ ਵੀ ਇਸਲਾਮੀ ਰਹੱਸਵਾਦੀ ਲਹਿਰ ਦੇ ਮਹਾਨ ਕੇਂਦਰ ਬਣ ਗਏ। ਉਸ ਸਮੇਂ ਸੂਫ਼ੀ ਫ਼ਕੀਰਾਂ ਨੇ ਇਸਲਾਮੀ ਉਪਦੇਸ਼ ਦੇ ਆਸ਼ੇ ਲਈ ਵਧ-ਚੜ੍ਹ ਕੇ ਕੰਮ ਕੀਤਾ। ਇਸ ਸਮੇਂ ਹੀ ਬਹੁਤੇ ਸੂਫ਼ੀ ਪ੍ਰਚਾਰਕ ਭਾਰਤ ਵਿਚ ਆਏ। ਪੰਜਾਬ ਵਿਚ ਸੂਫ਼ੀ ਵਿਚਾਰਧਾਰਾ ਦੀ ਸਥਾਪਨਾ ਕਰਨ ਵਾਲਾ ਪਹਿਲਾ ਕਵੀ ਸ਼ੇਖ਼ ਅਲੀ ਮਖ਼ਦੂਮ ਹੁਜਵਾਰੀ ਸੀ, ਜੋ 1040 ਈਸਵੀ ਵਿਚ ਇਥੇ ਆਇਆ। ਪੰਜਾਬ ਵਿਚ ਉਹ 'ਦਾਤਾ ਗੰਜ ਬਖ਼ਸ਼' ਦੇ ਨਾਂ ਨਾਲ ਪ੍ਰਸਿੱਧ ਹੋਇਆ। ਉਸ ਨੇ ਆਪ ਭਾਵੇਂ ਪੰਜਾਬੀ ਵਿਚ ਕੁਝ ਨਹੀਂ ਲਿਖਿਆ, ਪਰੰਤੂ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਉਸ ਨੇ ਬਾਬਾ ਫ਼ਰੀਦ ਤੋਂ ਦੋ ਸਦੀਆਂ ਪਹਿਲਾਂ ਗਿਆਰ੍ਹਵੀਂ ਸਦੀ ਵਿਚ ਪੰਜਾਬੀ ਜੀਵਨ ਉੱਤੇ ਸੂਫ਼ੀ ਵਿਚਾਰਾਂ ਦਾ ਪ੍ਰਭਾਵ ਪਾਉਣਾ ਸ਼ੁਰੂ ਕਰ ਦਿੱਤਾ ਸੀ। ਇਸਲਾਮ ਧਰਮ ਦੀ ਸਾਦਗੀ, ਪਵਿੱਤਰਤਾ ਅਤੇ ਭਰਾਤ੍ਰੀਅਤਾ ਨੇ ਤਤਕਾਲੀਨ ਪੰਜਾਬੀ ਲੋਕ-ਚੇਤਨਾ ਨੂੰ ਨਿਸ਼ਚਿਤ ਰੂਪ ਵਿਚ ਪ੍ਰਭਾਵਿਤ ਕੀਤਾ। ਦੂਜਾ ਵੱਡਾ ਸੂਫ਼ੀ ਸੁਲਤਾਨ ਸਖ਼ੀ ਸਰਵਰ (1811 ਈ.) ਹੈ ਜੋ 'ਲਖੀਦਾਤਾ' ਦੇ ਨਾਂ ਨਾਲ ਪ੍ਰਸਿੱਧ ਹੈ। ਉਸ ਦੇ ਉਪਾਸ਼ਕ ਸਾਰੇ ਪੰਜਾਬ ਵਿਚ ਫੈਲੇ ਹੋਏ ਹਨ, ਜਿਨ੍ਹਾ ਵਿਚ ਗ਼ੈਰ-ਮੁਸਲਿਮ ਵੀ ਭਾਰੀ ਗਿਣਤੀ ਵਿਚ ਹਨ। ਸ਼ੇਖ਼ ਫ਼ਰੀਦ (1173-1266 ਈ.) ਦੀ ਸ਼ਖ਼ਸੀਅਤ ਅਤੇ ਪ੍ਰਭਾਵ ਦੀ ਵਿਲੱਖਣਤਾ ਇਹ ਹੈ ਕਿ ਉਸ ਨੇ ਸੂਫ਼ੀਮਤ ਦੇ ਰੂਹਾਨੀ ਅਤੇ ਇਖ਼ਲਾਕੀ ਆਦਰਸ਼ ਨੂੰ ਇਥੋਂ ਦੇ ਲੋਕਾਂ ਦੀ ਭਾਸ਼ਾ ਪੰਜਾਬੀ ਦੇ ਮਾਧਿਅਮ ਦੁਆਰਾ ਪੇਸ਼ ਕਰਨ ਲਈ ਸ਼ਕਤੀਸ਼ਾਲੀ ਅਤੇ ਮਹੱਤਵਪੂਰਨ ਕਾਵਿ-ਪਰੰਪਰਾ ਦੀ ਸਥਾਪਨਾ ਕੀਤੀ।

ਦਾਤਾ ਗੰਜ ਬਖ਼ਸ਼ ਤੇ ਸ਼ੇਖ਼ ਫ਼ਰੀਦ ਦੋਵੇਂ ਹੀ ਇਸਲਾਮ ਦੇ ਪ੍ਰਚਾਰਕ ਸਨ ਅਤੇ ਦੋਹਾਂ ਦੇ ਸੰਬੰਧ ਤਤਕਾਲੀਨ ਹਾਕਮਾਂ ਨਾਲ ਬੜੇ ਗੂੜ੍ਹੇ ਸਨ ਪਰ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਦੋਵੇਂ ਬੜੇ ਸੰਜਮੀ ਤੇ ਕਰਨੀ ਵਾਲੇ ਸੂਫ਼ੀ ਸਨ ਅਤੇ ਹਲੀਮੀ ਤੇ ਸਹਿਨਸ਼ੀਲਤਾ ਵਿਚ ਯਕੀਨ ਰੱਖਦੇ ਸਨ। ਉਹਨਾਂ ਨੇ ਮਜ਼ਹਬੀ ਪੱਖਪਾਤ ਦੇ ਵਿਤਕਰੇ ਨੂੰ ਆਪਣੇ ਨੇੜੇ ਨਹੀਂ ਆਉਣ ਦਿੱਤਾ। ਇਸੇ ਕਾਰਣ ਹੀ ਪੰਜਾਬ ਦੀਆਂ ਦਲਿਤ ਤੇ ਪੱਛੜੀਆਂ ਜਾਤੀਆਂ ਦੇ ਲੱਖਾਂ ਲੋਕਾਂ ਨੇ ਉਹਨਾਂ ਦੇ ਪ੍ਰੇਮ ਭਰੇ ਸਲੂਕ ਤੋਂ ਪ੍ਰਭਾਵਿਤ ਹੋ ਕੇ ਇਸਲਾਮ ਧਰਮ ਗ੍ਰਹਿਣ

ਕਰ ਲਿਆ। ਉਪਰੰਤ ਸੂਫ਼ੀਵਾਦ ਉੱਤੇ ਵੇਦਾਂਤ ਅਤੇ ਭਗਵਤਵਾਦ ਦੇ ਮੋੜਵੇਂ ਪ੍ਰਭਾਵ ਕਾਰਣ ਸ਼ਾਹ ਹੁਸੈਨ, ਸੁਲਤਾਨ ਬਾਹੂ ਤੇ ਬੁੱਲ੍ਹੇ ਸ਼ਾਹ ਜਿਹੇ ਪੰਜਾਬੀ ਸੂਫ਼ੀਆਂ ਨੇ ਮਜ਼ਹਬੀ ਪ੍ਰਚਾਰ ਦਾ ਕੰਮ ਬਿਲਕੁਲ ਤਿਆਗ ਦਿੱਤਾ ਅਤੇ ਮਸਜਿਦ ਤੇ ਠਾਕੁਰਦੁਆਰੇ, ਗੋਰ ਅਤੇ ਸਿਵੇ ਦੇ ਵਿਤਕਰਿਆਂ ਤੋਂ ਉੱਪਰ ਉੱਠ ਕੇ ਨਿਰੋਲ ਮਾਨਵਵਾਦੀ ਵਿਚਾਰਾਂ ਨੂੰ ਧਾਰਨ ਕਰ ਲਿਆ। ਇਹ ਕਾਵਿ-ਧਾਰਾ ਗ਼ੁਲਾਮ ਫ਼ਰੀਦ (1841-1901 ਈ.) ਤਕ ਨਿਰੰਤਰ ਵਿਕਾਸ ਕਰਦੀ ਰਹੀ। ਇੰਜ ਇਸਲਾਮੀ ਅਤੇ ਗ਼ੈਰ-ਇਸਲਾਮੀ ਸੰਸਕ੍ਰਿਤੀਆਂ ਇਕ ਦੂਜੇ ਦੇ ਨਿਕਟ ਆਉਣ ਲੱਗੀਆਂ। ਪੰਜਾਬੀ ਸੂਫ਼ੀ ਕਵੀਆਂ ਦਾ ਪੱਖਪਾਤ ਦੇ ਵਿਤਕਰਿਆਂ ਤੋਂ ਉੱਪਰ ਉੱਠ ਕੇ ਪੰਜਾਬੀ ਜੀਵਨ ਵਿਚ ਸ਼ਾਂਤੀ, ਕੁਰਬਾਨੀ ਤੇ ਸਮਾਈ ਦੇ ਭਾਵ ਪੈਦਾ ਕਰਨ ਵਿਚ ਬਹੁਤ ਵੱਡਾ ਹੱਥ ਹੈ।

**ਸੂਫ਼ੀਮਤ ਅਤੇ ਗੁਰਮਤਿ ਵਿਚ ਸਾਂਝ :** ਇਹਨਾਂ ਦੀ ਪਰਸਪਰ ਸਮਾਨਤਾ ਕੁਝ ਪ੍ਰਮੁੱਖ ਅਧਿਆਤਮਕ ਸੱਚਾਈਆਂ ਉੱਤੇ ਨਿਰਭਰ ਹੈ। 1. ਸੱਚ ਦੀ ਗ੍ਰਹਿਣਤਾ, 2. ਝੂਠੀ ਦੁਨੀਆਂ ਦਾ ਤਿਆਗ, 3. ਗੁਰੂ ਦੀ ਆਵੱਸ਼ਕਤਾ ਤੇ ਅਨਿਵਾਰਤਾ, 4. ਰੱਬ ਤੇ ਮਨੁੱਖਤਾ ਨਾਲ ਪ੍ਰੇਮ, 5. ਸਦਾਚਾਰਕ ਗੁਣਾਂ ਦੀ ਗ੍ਰਹਿਣਤਾ, 6. ਭਗਤੀ, ਤਪ-ਸਾਧਨਾ, ਯਾਦ-ਸਿਮਰਨ, 7. ਸੰਗੀਤ-ਕੀਰਤਨ (ਮਸਤੀ-ਖ਼ੁਮਾਰੀ), 8. ਸਰਬੱਤ ਦਾ ਭਲਾ (ਸਭ ਮਨੁੱਖਾਂ ਦੀ ਸਮਾਨਤਾ, ਭਰਾਤ੍ਰੀਅਤਾ)।

**ਸੂਫ਼ੀ ਸੰਪਰਦਾਵਾਂ :** ਸੂਫ਼ੀਮਤ ਦੇ ਵਿਕਾਸ ਦੇ ਨਾਲ ਇਸ ਮਤ ਅੰਦਰ ਕਈ ਸੰਪਰਦਾਵਾਂ ਹੋਂਦ ਵਿਚ ਆਈਆਂ। ਇਹਨਾਂ ਸੰਪਰਦਾਵਾਂ ਵਿਚ ਅਸੂਲਾਂ ਦੀ ਸਾਂਝ ਦੇ ਨਾਲ-ਨਾਲ ਕੁਝ ਵਖਰੇਵੇਂ ਵੀ ਪੈਦਾ ਹੋਏ ਹਨ। ਮੁੱਖ ਤੌਰ 'ਤੇ ਪੰਜ ਸੂਫ਼ੀ ਸੰਪਰਦਾਵਾਂ ਪ੍ਰਸਿੱਧ ਹਨ: (1) ਚਿਸ਼ਤੀ ਸੰਪਰਦਾਇ, (2) ਸੁਹਰਾਵਰਦੀ ਸੰਪਰਦਾਇ, (3) ਕਾਦਰੀ ਸੰਪਰਦਾਇ, (4) ਨਕਸ਼ਬੰਦੀ ਸੰਪਰਦਾਇ, (5) ਮਲਾਮਤੀ ਸੰਪਰਦਾਇ। ਇਹਨਾਂ ਤੋਂ ਇਲਾਵਾ (6) ਸ਼ੱਤਾਰੀ ਸੰਪਰਦਾਇ ਦਾ ਪ੍ਰਵਕਤਾ ਅਬਦੁਲਾਹ ਸੱਤਾਰ ਵੀ ਭਾਰਤ ਵਿਚ ਆਇਆ। ਪੰਜਾਬ ਵਿਚ ਚਿਸ਼ਤੀ ਤੇ ਕਾਦਰੀ ਸੰਪਰਦਾ ਦਾ ਜ਼ਿਆਦਾ ਜ਼ੋਰ ਰਿਹਾ ਹੈ ਅਤੇ ਇਹ ਦੋਵੇਂ ਨੱਚਣ-ਗਾਉਣ ਨੂੰ ਵੀ ਸ਼ਰ੍ਹਾ ਦੇ ਵਿਰੁੱਧ ਨਹੀਂ ਮੰਨਦੇ। ਬਾਬਾ ਸ਼ੇਖ਼ ਫ਼ਰੀਦ ਚਿਸ਼ਤੀ ਅਤੇ ਸ਼ਾਹ ਸ਼ਰਫ਼, ਸੁਲਤਾਨ ਬਾਹੂ, ਬੁੱਲ੍ਹੇ ਸ਼ਾਹ ਤੇ ਹਾਸ਼ਮ ਕਾਦਰੀ ਸੰਪਰਦਾ ਨਾਲ ਸੰਬੰਧਿਤ ਸਨ, ਜਦੋਂ ਕਿ ਸ਼ਾਹ ਹੁਸੈਨ ਮਲਾਮਤੀ ਸੀ। ਮਲਾਮਤੀ ਸੰਪਰਦਾ ਕਾਦਰੀ ਸੰਪਰਦਾ ਦੀ ਇਕ ਗੌਣ ਸੰਪਰਦਾ ਹੈ। ਮਲਾਮਤੀ 'ਮਲਾਮਤ' ਸ਼ਬਦ ਤੋਂ ਬਣਿਆ ਹੈ, ਇਸ ਦਾ ਭਾਵ ਹੈ 'ਨਿੰਦਿਆ'। ਇਹ ਉਸ ਵਿਅਕਤੀ ਵੱਲ ਸੰਕੇਤ ਕਰਦਾ ਹੈ ਜੋ 'ਨਿੰਦਿਆਯੋਗ' ਹੈ। ਮਲਾਮਤੀ ਸੂਫ਼ੀ ਸੰਸਾਰੀ ਸ਼ੁਹਰਤ, ਮਸ਼ਹੂਰੀ ਤੇ ਨਾਮਣੇ ਤੋਂ ਪੱਲਾ ਛੁਡਾਉਂਦੇ ਤੇ ਰੱਬ ਦਾ ਪੱਲਾ ਫੜਦੇ ਹਨ। ਉਹ ਇਸਲਾਮੀ ਕਰਮ-ਕਾਂਡ

ਤੇ ਵਿਖਾਵੇ ਦੀਆਂ ਰਸਮਾਂ-ਰੀਤਾਂ ਦਾ ਤਿਆਗ ਕਰਦੇ ਹੋਏ ਇਹ ਕਹਿੰਦੇ ਹਨ ਕਿ ਮਨੁੱਖ ਖ਼ੁਦਾ ਦੇ ਸਨਮੁਖ ਕੋਈ ਹਸਤੀ ਨਹੀਂ ਰੱਖਦਾ। ਮਲਾਮਤੀ ਉਹ ਸੂਫ਼ੀ ਹੈ ਜੋ ਆਪਣੀ ਨੇਕੀ ਨੂੰ ਤਾਂ ਪ੍ਰਗਟ ਨਾ ਕਰੇ ਪਰ ਬੁਰਾਈ ਨੂੰ ਪ੍ਰਗਟ ਕਰਦਾ ਫਿਰੇ। ਉਹ ਆਪਣੇ ਹਿਰਦੇ ਦੀ ਪਵਿੱਤਰਤਾ ਨੂੰ ਲੁਕਾ ਕੇ ਰੱਖਦੇ ਹਨ ਤੇ ਅੰਦਰੋਂ ਹਮੇਸ਼ਾ ਦ੍ਰਿੜ੍ਹ ਰਹਿੰਦੇ ਹਨ। ਉਹਨਾਂ ਨੂੰ ਬਾਹਰਲੀ ਉਸਤਤ ਤੇ ਨਿੰਦਾ ਦੀ ਕੋਈ ਪ੍ਰਵਾਹ ਨਹੀਂ ਹੁੰਦੀ। ਬੁੱਲ੍ਹੇ ਸ਼ਾਹ ਸ਼ੱਤਾਰੀ ਕਾਦਰੀ ਸਨ।

**ਸ਼ੌਂਕ :** ਸਾਧਕ ਨੂੰ ਜਦੋਂ ਪ੍ਰਭੂ ਦੇ ਪਰਮ ਸੁਹਜ ਦੇ ਦਰਸ਼ਨ ਹੋ ਜਾਂਦੇ ਹਨ ਤਾਂ ਉਹ ਉਸ ਦੇ ਪੂਰਨ-ਸੁਹਜ ਨੂੰ ਪ੍ਰਾਪਤ ਕਰਨ ਲਈ ਉਸ ਉੱਤੇ ਨਿਗਾਹ ਟਿਕਾਉਂਦਾ ਹੈ। ਉਸ ਅੰਦਰ ਪ੍ਰਭੂ ਦਾ ਜ਼ਿਆਦਾ ਤੋਂ ਜ਼ਿਆਦਾ ਗਿਆਨ ਪ੍ਰਾਪਤ ਕਰਨ ਲਈ ਬੇਕਰਾਰੀ ਤੇ ਸ਼ੌਂਕ ਪੈਦਾ ਹੁੰਦਾ ਹੈ। ਪ੍ਰਭੂ ਗਿਆਨ ਅਸੀਮ ਹੈ। ਜੇ ਇਹ ਸ਼ੌਂਕ ਪੈਦਾ ਨਾ ਹੋਵੇ ਤਾਂ ਸਾਧਕ ਦਾ ਪਤਨ ਸ਼ੁਰੂ ਹੋ ਜਾਂਦਾ ਹੈ, ਉਹ ਮੁੜ ਨਫ਼ਸ ਦਾ ਸ਼ਿਕਾਰ ਬਣ ਜਾਂਦਾ ਹੈ।

**ਹਕੀਕਤ :** ਅਸਲੀਅਤ, ਸੱਚਾਈ, ਸਤਯ, ਅਸਲੀ ਸੋਮਾ, ਸੱਚਾਈ ਦਾ ਦਰਸ਼ਨ ਕਰਨਾ। ਇਸ ਅਵਸਥਾ ਉੱਤੇ ਪੁੱਜ ਕੇ ਸੂਫ਼ੀ ਰੱਬ ਵਿਚ ਮਿਲ ਕੇ ਇਕ-ਮਿਕ ਹੋ ਜਾਂਦਾ ਹੈ। ਇਸ ਮੰਜ਼ਿਲ ਨੂੰ ਫ਼ਨਾ (ਅਭਾਵ) ਵੀ ਕਿਹਾ ਜਾਂਦਾ ਹੈ ਜਿਸ ਵਿਚ ਹਕੀਕਤ (ਸੱਚ) ਦੀ ਪ੍ਰਾਪਤੀ ਹੋਣ ਕਾਰਨ ਸਭ ਕਲਪਿਤ ਵਸਤੂਆਂ ਦਾ ਅਭਾਵ ਹੋ ਕੇ ਵਸਲ (ਮਿਲਾਪ) ਹੁੰਦਾ ਹੈ। ਸਾਲਿਕ ਆਪਣੀ ਹਸਤੀ (ਹੋਂਦ) ਨੂੰ ਰੱਬ ਦੀ ਜ਼ਾਤ ਵਿਚ ਮਿਟਾ ਦਿੰਦਾ ਹੈ। ਦੂਜੇ ਸ਼ਬਦਾਂ ਵਿਚ ਜਗਿਆਸੂ ਗਿਆਨ ਦੀ ਅਗਵਾਈ ਨਾਲ ਸਤਯ ਤਕ ਪੁੱਜਦਾ ਹੈ ਅਤੇ ਸੱਚਾਈ ਵਿਚ ਓਤ-ਪੋਤ ਹੋ ਕੇ ਉਹ ਆਪਣੀ ਹਸਤੀ ਤੋਂ ਰਹਿਤ ਹੋ ਜਾਂਦਾ ਹੈ।

**ਹੱਜ :** ਮੱਕਾ ਸ਼ਰੀਫ਼ ਦੀ ਜ਼ਿਆਰਤ ਨੂੰ ਹੱਜ ਆਖਦੇ ਹਨ। ਇਸਲਾਮੀ ਸ਼ਰੀਅਤ ਵਿਚ ਹੱਜ ਦਾ ਵਿਸ਼ੇਸ਼ ਮਹੱਤਵ ਹੈ। ਇਸਲਾਮ ਅਨੁਸਾਰ ਹਰ ਮੁਸਲਮਾਨ ਮਰਦ-ਔਰਤ ਲਈ ਸਮਰੱਥਾ ਅਨੁਸਾਰ ਆਪਣੇ ਜੀਵਨ ਵਿਚ ਘੱਟੋ-ਘੱਟ ਇਕ ਵਾਰ ਨਿਸ਼ਚਿਤ ਸਮੇਂ ਮੱਕੇ ਸ਼ਰੀਫ਼ ਹੱਜ ਲਈ ਜਾਣਾ ਕਰਤੱਵ ਬਣਦਾ ਹੈ। ਦੂਜੇ ਸ਼ਬਦਾਂ ਵਿਚ ਬੜੇ ਪੁੰਨ ਦਾ ਕੰਮ ਹੈ। ਇਸ ਨੂੰ ਪ੍ਰਭੂ ਦੇ ਘਰ ਦੀ ਯਾਤਰਾ ਮੰਨਿਆ ਜਾਂਦਾ ਹੈ। ਮੱਕਾ ਸ਼ਰੀਫ਼ ਇਸਲਾਮ ਦੇ ਅਨੁਯਾਈਆਂ ਲਈ ਚਾਨਣ ਮੁਨਾਰਾ ਹੈ।

**ਹਦੀਸ :** ਹਜ਼ਰਤ ਮੁਹੰਮਦ ਸਾਹਿਬ ਦੇ ਉਹ ਬਚਨ ਜੋ ਉਹ ਸਮੇਂ-ਸਮੇਂ ਜ਼ਿੰਦਗੀ ਵਿਚ ਲੋਕਾਂ ਨੂੰ ਸਿੱਖਿਆਵਾਂ ਜਾਂ ਹਦਾਇਤਾਂ ਵਜੋਂ ਦਿਆ ਕਰਦੇ ਸਨ। ਉਹਨਾਂ ਦੇ ਅਕਾਲ ਚਲਾਣੇ ਪਿੱਛੋਂ ਉਹਨਾਂ ਨੂੰ ਸੰਕਲਿਤ ਕੀਤਾ ਗਿਆ ਤੇ ਉਸ ਸੰਗ੍ਰਹਿ ਨੂੰ 'ਹਦੀਸ' ਕਿਹਾ ਜਾਂਦਾ ਹੈ। ਕੁਰਾਨ ਸ਼ਰੀਫ਼ ਅਤੇ ਹੋਰ ਧਾਰਮਿਕ ਗ੍ਰੰਥਾਂ ਦੇ ਨਾਲ ਹਦੀਸ ਦਾ ਵੀ ਇਸਲਾਮ ਵਿਚ ਪਵਿੱਤਰ ਸਥਾਨ ਹੈ। ਹਦੀਸ ਦੇ ਦੋ ਭਾਗ ਹਨ :

ਹਦੀਸਿ ਅਮਲੀ ਅਤੇ ਹਦੀਸਿ ਤਕਰੀਰੀ।

**ਹਾਲ ਅਤੇ ਮੁਕਾਮ :** ਹਾਲ ਅਤੇ ਮੁਕਾਮ ਵਿਚ ਅੰਤਰ ਕਰਨਾ ਬਹੁਤ ਵਾਰੀ ਕਠਿਨ ਹੋ ਜਾਂਦਾ ਹੈ। ਇਹਨਾਂ ਦੀ ਸਮਾਨਤਾ ਕਈ ਵਾਰੀ ਸੂਫ਼ੀਆਂ ਨੂੰ ਭੁਲੇਖੇ ਵਿਚ ਪਾ ਦਿੰਦੀ ਹੈ। ਹਾਲ ਦੀ ਅਵਸਥਾ ਮਨ ਦੀ ਭਾਵੁਕ ਤੇ ਅਸਥਾਈ ਦਸ਼ਾ ਹੁੰਦੀ ਹੈ, ਨਫ਼ਸ ਹੀ ਇਸ ਦੀ ਸਥਿਰਤਾ ਵਿਚ ਰੁਕਾਵਟ ਪੈਦਾ ਕਰਦਾ ਹੈ ਅਤੇ ਇਹ ਝਟ ਹੀ ਇਸ ਨੂੰ ਬਦਲ ਦਿੰਦਾ ਹੈ। ਪਰ ਪ੍ਰਭੂ ਦੀ ਮਿਹਰ ਨਾਲ ਨਫ਼ਸ ਕਮਜ਼ੋਰ ਪੈ ਜਾਂਦਾ ਹੈ ਤੇ ਹਾਲ ਮੁਕਾਮ ਵਿਚ ਬਦਲ ਜਾਂਦਾ ਹੈ ਅਤੇ ਇਹ ਸਾਧਕ ਦਾ ਸਥਾਈ ਟਕਾਣਾ ਬਣ ਜਾਂਦਾ ਹੈ। ਹਾਲ ਦੀ ਅਵਧੀ ਬਹੁਤ ਥੋੜ੍ਹੀ ਹੁੰਦੀ ਹੈ ਅਤੇ ਮੁਕਾਮ ਅਧਿਆਤਮਕ ਮਾਰਗ ਦਾ ਇਕ ਪੜਾਅ ਹੈ। ਹਾਲ ਪ੍ਰੱਭੂ ਦੀ ਮਿਹਰ ਕਾਰਨ ਹੁੰਦਾ ਹੈ ਅਤੇ ਮੁਕਾਮ ਸਾਧਕ ਦੀ ਆਪਣੀ ਸਾਧਨਾ ਤੇ ਮਿਹਨਤ ਦਾ ਫ਼ਲ ਹੁੰਦਾ ਹੈ। ਸਾਧਕ ਨਫ਼ਸ ਨੂੰ ਜਿੱਤ ਕੇ ਮੁਕਾਮ ਤਕ ਪਹੁੰਚਦਾ ਹੈ। ਹਾਲ ਤੇ ਮੁਕਾਮ ਦੀ ਗਿਣਤੀ ਬਾਰੇ ਸੂਫ਼ੀ ਚਿੰਤਕਾਂ ਵਿਚ ਮਤ-ਭੇਦ ਹਨ।

**ਕਲਬ ਅਥਵਾ ਦਿਲ :** ਸੂਫ਼ੀ ਚਿੰਤਕਾਂ ਅਨੁਸਾਰ ਰੂਹਾਨੀ ਸਫ਼ਰ ਵਾਸਤੇ ਕਲਬ ਦਾ ਸ਼ੁੱਧ ਹੋਣਾ ਅਤਿ ਜ਼ਰੂਰੀ ਹੈ। ਇਹ ਰੱਬੀ ਵਿਚਾਰਾਂ ਦਾ ਸਥਾਨ ਹੈ। ਇਸ ਨੂੰ ਦੈਵੀ ਤੱਤ ਦਾ ਸ਼ੀਸ਼ਾ ਵੀ ਮੰਨਿਆ ਗਿਆ ਹੈ। ਇਹ ਸਾਧਾਰਨ ਤੌਰ 'ਤੇ ਗੁਨਾਹਾਂ ਕਾਰਨ ਕਾਲਾ ਹੋਇਆ ਹੁੰਦਾ ਹੈ, ਮਾਨਵੀ ਇੰਦਰੀਆਂ ਕਾਰਨ ਕੁਰੂਪ ਹੋ ਜਾਂਦਾ ਹੈ, ਭਾਵਾਂ ਅਤੇ ਨਿਆਇ ਦੀ ਆਪਸੀ ਖਿੱਚੋਤਾਣ ਦਾ ਸ਼ਿਕਾਰ ਹੋਇਆ ਹੁੰਦਾ ਹੈ, ਪਰੰਤੂ ਇਹ ਇਹਨਾਂ ਬੁਰਾਈਆਂ ਅਥਵਾ ਕੁਕਰਮਾਂ ਤੋਂ ਸ਼ੁੱਧ ਹੋਣ ਦੀ ਸਮਰੱਥਾ ਰੱਖਦਾ ਹੈ।

**ਕਿਆਮਤ ਦਾ ਦਿਨ :** ਇਸਲਾਮੀ ਮਤ ਅਨੁਸਾਰ ਮਨੁੱਖੀ ਰੂਹ (ਸਰੀਰ ਦੀ ਚੇਤਨ ਸੱਤਾ ਜਾਂ ਜੀਵਾਤਮਾ) ਮ੍ਰਿਤੂ ਤੋਂ ਪਿੱਛੋਂ ਕਿਆਮਤ ਦੇ ਦਿਨ ਤਕ ਕਬਰ ਵਿਚ ਰਹਿੰਦੀ ਹੈ ਅਤੇ ਕਿਆਮਤ ਵਾਲੇ ਦਿਨ ਹਿਸਾਬ-ਕਿਤਾਬ ਤੋਂ ਪਿੱਛੋਂ ਉਸ ਨੂੰ ਜੰਨਤ ਜਾਂ ਦੋਜ਼ਖ਼ ਵਿਚ ਭੇਜਿਆ ਜਾਂਦਾ ਹੈ।

ਕਿਆਮਤ (ਕਯਾਮਤ) ਅਥਵਾ ਹਸ਼ਰ ਦੇ ਦਿਨ ਸਭ ਜੀਵਾਂ ਦਾ ਹਿਸਾਬ-ਕਿਤਾਬ ਹੁੰਦਾ ਹੈ। ਭਾਰਤੀ ਫ਼ਲਸਫ਼ੇ ਵਿਚ ਕਿਆਮਤ ਦੀ ਥਾਂ 'ਪਰਲੋ' ਦਾ ਸੰਕਲਪ ਹੈ। ਕਿਆਮਤ ਦੀ ਵਿਚਾਰਧਾਰਾ ਦੇ ਕਾਰਣ ਹੀ ਮੁਸਲਮਾਨ ਮੁਰਦੇ ਨੂੰ ਜਲਾਉਂਦੇ ਨਹੀਂ, ਦਬਾਉਂਦੇ ਹਨ। ਉਹਨਾਂ ਦਾ ਵਿਸ਼ਵਾਸ ਹੈ ਕਿ ਪਰਲੋ ਹੋਣ ਪਿੱਛੋਂ ਮੁਰਦੇ ਆਪਣੀਆਂ ਕਬਰਾਂ ਵਿਚੋਂ ਉੱਠ ਖੜੇ (ਕਾਯਮ) ਹੋਣਗੇ। ਇਸ ਲਈ ਅੰਤਲੇ ਦਿਨ ਸਰੀਰ ਵਿਚ ਰੂਹਾਂ ਦੀ ਕਾਯਮੀ ਦਾ ਨਾਂ ਕਿਆਮਤ ਹੋ ਗਿਆ। ਉਸ ਦਿਨ ਹਰੇਕ ਦੇ ਅਮਲਾਂ ਦਾ ਹਿਸਾਬ-ਕਿਤਾਬ ਲੈ ਕੇ ਉਸ ਨੂੰ ਜੰਨਤ ਜਾਂ ਦੋਜ਼ਖ਼ ਵਿਚ ਘੱਲਿਆ ਜਾਵੇਗਾ। ਇਸ ਅੰਤਲੇ ਦਿਹਾੜੇ ਮੁਹੰਮਦ ਸਾਹਿਬ ਮੋਮਨਾਂ

ਲਈ ਆਪ ਵਕਾਲਤ ਕਰਨਗੇ। ਜਿਸ ਉੱਤੇ ਖ਼ੁਦਾ ਮੋਮਨਾਂ ਨੂੰ ਜੰਨਤ ਵਿਚ ਭੇਜੀ ਜਾਏਗਾ। ਕੁਰਾਨ ਸੂਰਤ 32 ਆਇਤ 5 ਵਿਚ ਲਿਖਿਆ ਹੈ ਕਿ ਆਦਮੀਆਂ ਦੇ ਹਜ਼ਾਰ ਵਰ੍ਹੇ ਦਾ ਇਕ ਦਿਨ ਪਰਲੋ ਦੇ ਅੰਤ ਹੋਵੇਗਾ, ਜਿਸ ਵਿਚ ਜੀਵਾਂ ਦੇ ਸ਼ੁਭ-ਅਸ਼ੁਭ ਕਰਮਾਂ ਦਾ ਫ਼ੈਸਲਾ ਖ਼ੁਦਾ ਕਰੇਗਾ। ਕਿਆਮਤ ਦੇ ਦਿਨ ਬਾਰੇ ਖ਼ੁਦਾ ਤੋਂ ਬਿਨਾਂ ਹੋਰ ਕਿਸੇ ਨੂੰ ਗਿਆਨ ਨਹੀਂ। ਉਸ ਦਿਨ ਦੀ ਨੇੜਤਾ ਦਾ ਕੇਵਲ ਇਸਰਾਫ਼ੀਲ ਦੁਆਰਾ ਵਜਾਏ ਰਣਸਿੰਗੇ ਤੋਂ ਹੀ ਪਤਾ ਲੱਗੇਗਾ। ਕਿਆਮਤ ਵਾਲੇ ਦਿਨ ਖ਼ੁਦਾ 'ਮੈਦਾਨੇ ਹਸ਼ਰਾ' ਵਿਚ ਲੇਖਾ ਮੰਗੇਗਾ ਅਰਥਾਤ ਉਸ ਦਿਨ ਬਾਦਸ਼ਾਹ ਵਾਂਗ ਉਸ ਦਾ 'ਦਰਬਾਰ' ਲੱਗੇਗਾ ਤੇ ਹਰ ਵਿਅਕਤੀ ਨੂੰ ਉਸ ਦਰਬਾਰ ਵਿਚ ਪੇਸ਼ ਹੋਣਾ ਪਵੇਗਾ। ਇਸ ਤਰ੍ਹਾਂ ਕਿਆਮਤ ਦਾ ਦਿਨ ਲੇਖਾ ਦੇਣ ਲਈ ਨਿਯਤ ਹੈ। ਚੰਗੇ ਕੰਮ ਕਰਨ ਵਾਲੇ ਨੂੰ ਦਰਗਾਹ ਵਿਚੋਂ ਜੰਨਤ ਵਿਚ ਭੇਜ ਦਿੱਤਾ ਜਾਂਦਾ ਹੈ ਅਤੇ ਮੰਦੇ ਕੰਮ ਕਰਨ ਵਾਲੇ ਨੂੰ ਦੋਜ਼ਖ਼ (ਨਰਕ) ਵਿਚ ਦੰਡ ਭੋਗਣ ਦੀ ਸਜ਼ਾ ਮਿਲਦੀ ਹੈ।

ਭਾਰਤੀ ਵਿਚਾਰਧਾਰਾ ਵਾਂਗ, ਇਸਲਾਮੀ ਵਿਚਾਰਧਾਰਾ ਵੀ ਲੇਖੇ ਦੇ ਸੰਕਲਪ ਨੂੰ ਮੰਨਦੀ ਹੈ। ਇਸਲਾਮ ਵਾਲੇ ਜਿਥੇ ਲੇਖੇ ਵਾਲੇ ਦਿਨ ਖ਼ੁਦਾ ਅੱਗੇ ਪੇਸ਼ ਹੁੰਦੇ ਹਨ, ਉਥੇ ਭਾਰਤੀ ਵਿਚਾਰਧਾਰਾ ਮੁਤਾਬਿਕ ਉਹਨਾਂ ਨੂੰ ਧਰਮਰਾਜ ਦੇ ਸਾਹਮਣੇ ਪੇਸ਼ ਹੋਣਾ ਪੈਂਦਾ ਹੈ। ਧਰਮਰਾਜ ਉਹਨਾਂ ਦੇ ਚੰਗੇ-ਮੰਦੇ ਕਰਮਾਂ ਦਾ ਫ਼ੈਸਲਾ ਕਰਦਾ ਹੈ। ਇਸਲਾਮ ਅਨੁਸਾਰ ਇਹ ਲੇਖਾ ਕਿਆਮਤ ਦੇ ਦਿਨ ਹੁੰਦਾ ਹੈ ਜਦੋਂ ਕਿ ਭਾਰਤੀ ਵਿਚਾਰਧਾਰਾ ਮੁਤਾਬਿਕ ਹਰੇਕ ਮਨੁੱਖ ਦੀ ਮੌਤ ਉਪਰੰਤ ਇਹ ਨਬੇੜਾ ਨਾਲੋ-ਨਾਲ ਹੁੰਦਾ ਰਹਿੰਦਾ ਹੈ। ਇਸ ਤਰ੍ਹਾਂ ਭਾਰਤੀ ਪਰੰਪਰਾ ਆਵਾਗਾਉਣ ਦੇ ਸਿਧਾਂਤ ਨੂੰ ਮੰਨਦੀ ਹੈ ਜਦੋਂ ਕਿ ਇਸਲਾਮੀ ਮਤ ਇਸ ਨੂੰ ਨਹੀਂ ਮੰਨਦਾ। ਪਰ ਸ਼ਾਹ ਹੁਸੈਨ ਜਿਹੇ ਕੁਝ ਸੂਫ਼ੀ ਭਾਰਤੀ ਪ੍ਰਭਾਵ ਅਧੀਨ ਆਵਾਗਉਣ ਦੇ ਸਿਧਾਂਤ ਨੂੰ ਵੀ ਮੰਨਦੇ ਹਨ।

**ਕੁਰਾਨ ਸ਼ਰੀਫ਼ :** (ਪਰਮਾਤਮਾ ਦੇ ਬਚਨ) ਖ਼ੁਦਾ ਦਾ ਕਲਾਮ। ਇਹ ਅਰਬੀ ਭਾਸ਼ਾ ਵਿਚ ਮੁਸਲਮਾਨਾਂ ਦਾ ਪਵਿੱਤਰ ਧਾਰਮਿਕ ਗ੍ਰੰਥ ਹੈ ਜੋ ਖ਼ੁਦਾ ਵੱਲੋਂ ਹਜ਼ਰਤ ਮੁਹੰਮਦ ਨੂੰ ਪ੍ਰਾਪਤ ਹੋਇਆ। ਕੁਰਾਨ ਵਿਚ ਦਰਜ ਪੈਗ਼ਾਮ 23 ਸਾਲਾਂ ਤਕ ਮੁਹੰਮਦ ਸਾਹਿਬ ਲਈ ਉਤਰਦਾ ਰਿਹਾ। ਇਹ 'ਪੈਗ਼ਾਮ' ਕਦੇ ਫ਼ਰਿਸ਼ਤਾ ਜਬਰਾਈਲ ਰਾਹੀਂ, ਕਦੇ ਸੁਫ਼ਨੇ ਰਾਹੀਂ ਅਤੇ ਕਦੇ ਹਜ਼ਰਤ ਮੁਹੰਮਦ ਸਾਹਿਬ ਨੂੰ ਸਿੱਧੀ ਅਸਮਾਨ ਤੋਂ ਆਵਾਜ਼ ਆਉਂਦੀ ਰਹੀ। ਪਿਛੋਂ ਇਹ ਸਾਰੇ ਪੈਗ਼ਾਮ ਕੁਰਾਨ ਵਿਚ ਦਰਜ ਕੀਤੇ ਗਏ। ਇਸਲਾਮ ਧਰਮ ਹਰ ਪੱਖੋਂ ਕੁਰਾਨ ਉੱਤੇ ਆਧਾਰਿਤ ਹੈ।

**ਕੁਰਬ :** ਸਾਧਕ ਦੀ ਰੱਬ ਨਾਲ ਨਿਕਟਤਾ ਦੀ ਅਵਸਥਾ ਨੂੰ ਕੁਰਬ ਕਿਹਾ ਜਾਂਦਾ ਹੈ।

**ਕਲਮਾ :** ਕਲਮਾ ਸ਼ਬਦ ਆਮ ਤੌਰ 'ਤੇ ਤਿੰਨ ਅਰਥਾਂ ਵਿਚ ਪ੍ਰਗਟ ਕੀਤਾ ਜਾਂਦਾ

ਹੈ : (1) ਅਰਥਾਂ ਵਾਲਾ ਪਦ ਅਰਥਾਤ ਉਹ ਵਾਕ ਜੋ ਅਰਥ ਰੱਖਦਾ ਹੋਵੇ, (2) ਉਹ ਲਫ਼ਜ਼ ਜੋ ਕਿਸੇ ਸ਼ਖ਼ਸ ਦੇ ਮੂੰਹ ਵਿਚੋਂ ਨਿਕਲਣ ਅਰਥਾਤ ਗੱਲ-ਬਾਤ ਆਦਿ, (3) ਕਲਮਾ ਇਸਲਾਮ ਧਰਮ ਦਾ ਮੁੱਖ ਮੰਤਰ 'ਲਾ ਇਲਾਹ ਇੱਲਾ ਅੱਲਹ ਮੁਹੰਮਦ ਰਸੂਲ-ਏ-ਅੱਲਹ' ਹੈ, ਜਿਸ ਦਾ ਭਾਵ ਹੈ ਖ਼ੁਦਾ ਬਿਨਾ ਕੋਈ ਪੂਜਣ ਦੇ ਯੋਗ ਹਸਤੀ ਨਹੀਂ ਅਤੇ ਮੁਹੰਮਦ ਉਸ ਦਾ ਪੈਗ਼ੰਬਰ ਹੈ। ਸੂਫ਼ੀਆਂ ਨੇ ਮੁੱਖ ਤੌਰ ਤੇ 'ਕਲਮਾ' ਸ਼ਬਦ ਦਾ ਇਸ ਦੇ ਤੀਜੇ ਅਰਥਾਂ ਦੇ ਸੰਦਰਭ ਵਿਚ ਪ੍ਰਯੋਗ ਕੀਤਾ ਹੈ। ਕਲਮੇ ਦੇ ਆਂਤਰਿਕ ਅਰਥ ਉਸ ਦੀ ਮੂਲ ਸ਼ਕਤੀ ਦਾ ਸੰਕੇਤ ਹਨ। ਕਲਮੇ ਵਿਚ ਅਜਿਹੀ ਸ਼ਕਤੀ ਹੈ ਕਿ ਉਹ ਮਨੁੱਖੀ ਵਿਅਕਤਿਤਵ ਨੂੰ ਸ਼ੁੱਧ ਕਰਨ ਵਿਚ ਪ੍ਰਮੁੱਖ ਭੂਮਿਕਾ ਨਿਭਾਉਂਦੀ ਹੈ। ਸੂਫ਼ੀ ਸਾਲਿਕ ਲਈ ਮੁਰਸ਼ਿਦ ਹੀ ਕਲਮੇ ਦੀ ਰੂਹਾਨੀ ਸ਼ਕਤੀ ਪ੍ਰਾਪਤ ਕਰਨੀ ਸੰਭਵ ਬਣਾਉਂਦਾ ਹੈ।

**ਖ਼ੌਫ਼ :** ਪਰਮਾਤਮਾ ਦਾ ਭੈ ਰੱਖਣਾ। ਅਹੰਕਾਰ ਤੋਂ ਡਰ ਵੀ ਭੈ ਹੈ। ਖ਼ੌਫ਼ ਪਰਲੋਕ ਵਿਚ ਮਿਲਣ ਵਾਲੀ ਸਜ਼ਾ ਦਾ ਡਰ ਹੈ। ਪ੍ਰਭੂ ਕਿਉਂਕਿ ਹਰ ਥਾਂ ਹਾਜ਼ਰ-ਨਾਜ਼ਰ ਹੈ। ਇਸ ਲਈ ਸਾਧਕ ਦਾ ਇਹ ਡਰ ਹੈ ਕਿ ਕਿਤੇ ਉਸ ਦੇ ਕਿਸੇ ਅਮਲ ਦਾ ਭਵਿੱਖ ਵਿਚ ਕੋਈ ਦੁਖਦਾਈ ਨਤੀਜਾ ਨਾ ਨਿਕਲੇ। ਦੂਜੇ ਖ਼ੌਫ਼ਾਂ ਨਾਲੋਂ ਪ੍ਰਭੂ ਤੋਂ ਸ੍ਵੈ-ਵਿਛੋੜੇ ਦਾ ਖ਼ੌਫ਼ ਉੱਤਮ ਹੈ। ਇਸ ਤਰ੍ਹਾਂ ਉਸ ਦੇ ਡਰ ਅਧੀਨ ਪਾਪਾਂ ਤੋਂ ਦੂਰ ਰਹਿਣ ਦਾ ਸੰਕਲਪ ਸਦਾ ਯਾਦ ਰਹਿੰਦਾ ਹੈ।

**ਚਿਲਾ :** ਸੂਫ਼ੀ ਅਤੇ ਭਾਰਤੀ ਸੰਪਰਦਾਵਾਂ ਵਿਚ ਚਾਲੀ ਦਿਨ ਤਕ ਏਕਾਂਤ ਵਿਚ ਕੀਤੀ ਜਾਂਦੀ ਸਾਧਨਾ ਨੂੰ ਚਿਲਾ ਕਹਿੰਦੇ ਹਨ। ਜਗਿਆਸੂ ਅਧਿਆਤਮਕ ਜੀਵਨ ਦਾ ਸੰਕਲਪ ਲੈਣ ਪਿੱਛੋਂ ਏਕਾਂਤ ਸਾਧਨਾ ਆਰੰਭ ਕਰਦਾ ਹੈ। ਇਸ ਸਾਧਨਾ ਦੌਰਾਨ ਉਹ ਕੇਵਲ ਜਮਾਤ ਦੀ ਨਮਾਜ਼ ਅਦਾ ਕਰਨ ਸਮੇਂ ਬਾਹਰ ਆਉਂਦਾ ਹੈ ਤੇ ਫਿਰ ਤੁਰੰਤ ਵਾਪਸ ਚਲਾ ਜਾਂਦਾ ਹੈ। ਇਸ ਸਾਧਨਾ ਦੌਰਾਨ ਉਹ ਕੁਰਾਨ ਦਾ ਪਾਠ ਕਰਨ, ਪ੍ਰਭੂ ਦਾ ਸਿਮਰਨ, ਨਿੱਜ ਦੀ ਪੜਚੋਲ ਅਤੇ ਚਿੰਤਨ ਕਰਨ ਉੱਤੇ ਸਮਾਂ ਬਤੀਤ ਕਰਦਾ ਹੈ।

**ਜ਼ਕਾਤ :** ਜ਼ਕਾਤ ਦੇ ਅਰਥ ਹਨ—ਦਾਨ ਜਾਂ ਖ਼ੈਰਾਤ। ਕੁਰਾਨ ਵਿਚ ਜ਼ਕਾਤ ਦੇ ਅਰਥ ਸ਼ੁੱਧੀ ਅਥਵਾ ਪਵਿੱਤਰਤਾ ਵਜੋਂ ਸਵੀਕਾਰ ਕੀਤੇ ਗਏ ਹਨ। ਇਸਲਾਮ ਦੇ ਅਨੁਯਾਈਆਂ ਲਈ ਇਸ ਦੀ ਇਕ ਨਿਯਮ ਵਜੋਂ ਪਾਲਣਾ ਕਰਨੀ ਜ਼ਰੂਰੀ ਹੈ। ਇਸ ਨੂੰ ਆਮਦਨ ਦਾ ਚਾਲੀਵਾਂ ਹਿੱਸਾ ਜਾਂ ਢਾਈ ਪ੍ਰਤੀਸ਼ਤ ਨਿਸ਼ਚਿਤ ਕੀਤਾ ਗਿਆ ਹੈ। ਇਹ ਕਣਕ, ਜੌਂ, ਖਜੂਰ, ਸੌਂਗੀ, ਚੌਲ ਆਦਿ ਕਿਸੇ ਵੀ ਰੂਪ ਵਿਚ ਦਿੱਤਾ ਜਾ ਸਕਦਾ ਹੈ। ਇਸ ਦੀ ਵੰਡ ਵਿਧਵਾਵਾਂ, ਯਤੀਮਾਂ, ਗ਼ਰੀਬਾਂ, ਕਰਜ਼ਾਈਆਂ, ਮੁਸਾਫ਼ਿਰਾਂ, ਮਸੀਤਾਂ ਦੀ ਉਸਾਰੀ ਤੇ ਸਰਕਾਰੀ ਕੰਮਾਂ ਉੱਤੇ ਹੋ ਸਕਦੀ ਹੈ। ਜ਼ਕਾਤ ਦੀ ਆਮਦਨ ਮੁਸਲਮਾਨਾਂ ਤੋਂ ਵਸੂਲ ਕਰ ਕੇ ਸਿਰਫ਼

ਮੁਸਲਮਾਨਾਂ ਵਿਚ ਹੀ ਖ਼ਰਚ ਕੀਤੀ ਜਾ ਸਕਦੀ ਹੈ।

**ਜ਼ਿਕਰ (ਸਿਮਰਨ) :** ਪ੍ਰਭੂ ਦੇ ਨਾਮ ਸਿਮਰਨ ਜਾਂ ਪ੍ਰਭੂ ਮੰਤਰ ਦੇ ਜਾਪ ਦੇ ਵੱਖ-ਵੱਖ ਸਿਲਸਿਲਿਆਂ ਵਿਚ ਵੱਖ-ਵੱਖ ਢੰਗ-ਤਰੀਕੇ ਹਨ। ਚਿਸ਼ਤੀ ਤੇ ਸੁਹਰਾਵਰਦੀ ਉੱਚੀ-ਉੱਚੀ ਆਵਾਜ਼ ਵਿਚ ਜਾਪ ਕਰਦੇ ਹਨ ਜਿਸ ਢੰਗ ਨੂੰ 'ਜਲੀ' ਕਹਿੰਦੇ ਹਨ। ਨਕਸ਼ਬੰਦੀ ਇਹ ਜਾਪ ਮਨ ਵਿਚ ਕਰਦੇ ਹਨ ਤੇ ਇਸ ਨੂੰ 'ਖ਼ਫ਼ੀ' ਕਹਿੰਦੇ ਹਨ। ਵਧੇਰੇ ਸੂਫ਼ੀਆਂ ਦੇ ਜਾਪ ਦਾ ਮੰਤਰ 'ਲਾ ਇਲਾਹ ਇਲ ਲਿੱਲਾ' ਹੈ।

**ਜ਼ਬੂਰ :** ਇਹ ਇਲਹਾਮੀ ਪੁਸਤਕ ਹਜ਼ਰਤ ਦਾਊਦ ਉੱਪਰ ਨਾਜ਼ਲ ਹੋਈ ਸੀ। ਇਸਲਾਮ ਵਿਚ ਕੁਰਾਨ, ਤੌਰੇਤ, ਅੰਜੀਲ ਅਤੇ ਜ਼ਬੂਰ ਚਾਰੇ ਪੁਸਤਕਾਂ ਇਲਹਾਮੀ ਮੰਨੀਆਂ ਜਾਂਦੀਆਂ ਹਨ ਜੋ ਅੱਲਾਹ ਵੱਲੋਂ ਅਸਮਾਨ ਉਪਰੋਂ ਨਾਜ਼ਲ ਹੋਈਆਂ ਹਨ। ਸੂਫ਼ੀ ਤੇ ਗੁਰਮਤਿ ਸਾਹਿਤ ਵਿਚ ਆਏ 'ਕਤੇਬ' ਸ਼ਬਦ ਜਾਂ 'ਚਾਰ ਕਿਤਾਬਾਂ' ਤੋਂ ਭਾਵ ਇਹ ਚਾਰੇ ਇਲਹਾਮੀ ਗ੍ਰੰਥ ਹਨ।

**ਜ਼ੁਹਦ (ਤਪ) :** ਤਪੱਸਿਆ ਕਰਨੀ। ਹਰ ਸਮੇਂ ਕੁਰਬਾਨੀ ਲਈ ਤਤਪਰ ਰਹਿਣਾ ਚਾਹੀਦਾ ਹੈ। ਸੁਬ੍ਹਾ ਸਵੇਰੇ ਉੱਠ ਕੇ ਪ੍ਰਭੂ ਦੀ ਯਾਦ ਵਿਚ ਧਿਆਨ ਧਰਨਾ ਤੇ ਮਗਨ ਰਹਿਣਾ ਹੀ ਜ਼ੁਹਦ ਹੈ। ਵਰਜਿਤ ਗੱਲਾਂ, ਚੀਜ਼ਾਂ ਜਾਂ ਕੰਮਾਂ ਵੱਲੋਂ ਮੂੰਹ ਮੋੜਨਾ ਅਤੇ ਪ੍ਰਭੂ ਦੀ ਮੁਹੱਬਤ ਲਈ ਉਸ ਦਾ ਵੀ ਤਿਆਗ ਜਿਸ ਦੀ ਇਜਾਜ਼ਤ ਹੈ। ਕਿਸੇ ਇਵਜ਼ਾਨੇ ਦੀ ਆਸ ਵਿਚ ਜਾਂ ਸਜ਼ਾ ਦੇ ਡਰ ਦੇ ਕਾਰਨ ਕੀਤਾ ਤਪ ਸੂਫ਼ੀ ਜ਼ੁਹਦ ਨਹੀਂ ਹੈ। ਸਿਰਫ਼ ਪ੍ਰਭੂ ਪ੍ਰੇਮ ਲਈ ਕੀਤਾ ਤਿਆਗ ਜ਼ੁਹਦ ਹੈ। ਸਾਲਿਕ ਦਾ ਇਹ ਮੁੱਢਲਾ ਫ਼ਰਜ਼ ਹੈ ਕਿ ਉਹ ਆਪਣੇ ਅੰਦਰੋਂ ਖੋਟ ਨੂੰ ਦੂਰ ਕਰੇ ਤੇ ਸ਼ੁੱਧ ਕੁੰਦਨ ਬਣੇ। ਆਪਣੇ ਸੁੱਖਾਂ ਦਾ ਤਿਆਗ, ਦੂਜਿਆਂ ਦੇ ਦੁੱਖਾਂ ਨੂੰ ਹਰਨਾ, ਦੂਜਿਆਂ ਦੀ ਅੱਗ ਵਿਚ ਸੜ ਕੇ ਸਵਾਹ ਹੋਣਾ ਤੇ ਉਹਨਾਂ ਨੂੰ ਬਚਾਉਣਾ ਹੀ ਜ਼ੁਹਦ ਹੈ। ਇੰਜ ਜ਼ੁਹਦ ਤੋਂ ਭਾਵ ਤਪੱਸਿਆ ਕਰਨਾ ਹੀ ਹੈ ਤੇ ਪਾਪਾਂ ਅਤੇ ਵਿਕਾਰਾਂ ਦੀ ਮੈਲ ਨੂੰ ਪ੍ਰਭੂ ਦੇ ਨਾਮ ਧਿਆਨ ਰਾਹੀਂ ਧੋਣਾ ਹੈ।

**ਤਰੀਕਤ :** ਰਾਹ, ਮਜ਼ਹਬ, ਇਲਮੇ ਤਸਵੁੱਫ਼, ਬਾਤਨ ਦੀ ਸਫ਼ਾਈ, ਅੰਤਹਕਰਣ ਦੀ ਸ਼ੁੱਧੀ ਦਾ ਢੰਗ ਤਰੀਕਾ। ਸੂਫ਼ੀ ਜਗਿਆਸੂ ਨੂੰ ਸ਼ਰੀਅਤ ਦੇ ਧਾਰਮਿਕ ਫ਼ਰਜ਼ਾਂ ਦੀ ਪਾਲਣਾ ਪਿੱਛੋਂ ਇਸ ਪੜਾਅ ਉੱਤੇ ਪਹੁੰਚਦਾ ਹੈ। ਉਹ ਆਪਣੇ ਮੁਰਸ਼ਦ ਦੇ ਰਸਤੇ ਉੱਤੇ ਚੱਲਦਾ ਹੈ। ਇਹ ਉਹ ਮੰਜ਼ਿਲ ਹੈ ਜਦ ਸੂਫ਼ੀ ਜਗਿਆਸੂ ਗੁਰੂ ਸਿੱਖਿਆ ਨੂੰ ਅਮਲੀ ਜਾਮਾ ਪਹਿਨਾਉਂਦਾ ਹੈ। ਇਸ ਮੰਜ਼ਿਲ ਵਿਚ ਜਗਿਆਸੂ ਮੁਰਸ਼ਦ ਦੇ ਦੱਸੇ ਰਸਤੇ ਉੱਤੇ ਟੁਰਦਿਆਂ ਦੇਵਤਾ ਰੂਪ ਹੋ ਜਾਂਦਾ ਹੈ ਅਤੇ ਮਨੁੱਖਤਾ ਤੋਂ ਉੱਚਾ ਉੱਠ ਕੇ ਫ਼ਰਿਸ਼ਤੇ ਦੇ ਉੱਚੇ ਰੁਤਬੇ ਨੂੰ ਪ੍ਰਾਪਤ ਕਰਦਾ ਹੈ।

**ਤਵੱਕਲ :** ਰੱਬ ਉੱਤੇ ਪੂਰਨ ਭਰੋਸਾ ਰੱਖਣਾ ਅਤੇ ਆਤਮ-ਸਮਰਪਣ ਤਵੱਕਲ ਹੈ। ਇਹ ਸਭ ਤੋਂ ਆਖ਼ਰੀ ਮੁਕਾਮ ਹੈ। ਪ੍ਰਾਣੀ ਆਪ ਤੁੱਛ ਹੈ ਤੇ ਕੁਝ ਵੀ ਕਰਨਯੋਗ ਨਹੀਂ,

ਸ੍ਰਿਸ਼ਟੀ ਦਾ ਕੇਵਲ ਮਾਤਰ ਕਾਰਨ ਪ੍ਰਭੂ ਹੈ, ਪ੍ਰਭੂ ਦੀ ਇੱਛਾ ਬਿਨਾਂ ਕੋਈ ਆਪਣਾ ਅੰਗ ਵੀ ਨਹੀਂ ਹਿਲਾ ਸਕਦਾ।। ਜਗਿਆਸੂ ਨੂੰ ਇਹ ਨਿਸ਼ਚਾ ਹੋ ਜਾਣਾ ਚਾਹੀਦਾ ਹੈ ਕਿ ਪਰਮਾਤਮਾ ਫ਼ਲ ਜ਼ਰੂਰ ਦੇਵੇਗਾ ਤੇ ਉਸ ਦਾ ਵਸਲ ਨਸੀਬ ਹੋਵੇਗਾ।

**ਤੌਬਾ :** ਭੈੜਿਆਂ ਕਾਰਜਾਂ, ਕਰਮਾਂ ਤੋਂ ਸੰਕੋਚ ਕਰਨਾ ਜਾਂ ਤਰਕ ਕਰਨਾ। ਤੌਬਾ ਸਾਧਕ ਦੇ ਪਹਿਲਾਂ ਕੀਤੇ ਗੁਨਾਹਾਂ ਦੇ ਫਲ ਪ੍ਰਤੀ ਅਤੇ ਭਵਿੱਖ ਵਿਚ ਸੱਚਾਈ ਦੇ ਰਾਹ ਉੱਤੇ ਦ੍ਰਿੜ੍ਹ ਸੰਕਲਪ ਰਹਿਣ ਲਈ ਚੇਤੰਨਤਾ ਹੈ। ਤੌਬਾ ਇਸ਼ਕ ਦੀ ਬੁਨਿਆਦ ਹੈ। ਪਰਮਾਤਮਾ ਨੂੰ ਹਾਜ਼ਰ ਸਮਝ ਕੇ ਜਗਿਆਸੂ ਨੂੰ ਸੱਚੇ ਮਨ ਨਾਲ ਵਾਇਦਾ ਕਰਨਾ ਚਾਹੀਦਾ ਹੈ ਕਿ ਉਹ ਅੱਗੇ ਤੋਂ ਕੋਈ ਕੰਮ ਇਨਸਾਨੀਅਤ ਦੇ ਵਿਰੁੱਧ ਨਹੀਂ ਕਰੇਗਾ। ਸਦਾ ਸ਼ੁਭ ਕਰਮ ਕਰਨ ਵਿਚ ਜੁਟਿਆ ਰਹੇਗਾ। ਇਸ ਵਾਇਦੇ (ਸੌਗੰਧ) ਨੂੰ ਤੌਬਾ ਕਿਹਾ ਜਾਂਦਾ ਹੈ। ਸੂਫ਼ੀ ਗੁਨਾਹ ਤੋਂ ਤੌਬਾ ਕਰ ਕੇ ਨੇਕ ਕਰਮ ਕਰਦਾ ਹੋਇਆ ਪ੍ਰਭੂ ਸਿਮਰਨ ਵਿਚ ਜੁੱਟ ਜਾਂਦਾ ਹੈ।

**ਤੌਹੀਦ (ਵਹਦਤ) :** ਮਨ ਨੂੰ ਮਾਰ ਕੇ ਰੱਬ ਦੀ ਮਰਜ਼ੀ ਨੂੰ ਆਪਣੀ ਮਰਜ਼ੀ ਸਮਝਣਾ, ਤੌਹੀਦ ਦਾ ਅਰਥ ਹੈ ਪਰਮਾਤਮਾ ਇਕ ਹੈ, ਲਾਸ਼ਰੀਕ ਹੈ। ਇਕ ਖ਼ੁਦਾ ਤੋਂ ਬਿਨਾਂ ਨਾ ਕੁਝ ਵੇਖਣਾ ਅਤੇ ਨਾ ਜਾਣਨਾ। ਤੌਹੀਦ ਨੂੰ ਪ੍ਰਵਾਨ ਕਰਨਾ ਕੇਵਲ ਇਕ ਖ਼ੁਦਾ ਤੋਂ ਬਿਨਾਂ ਕਿਸੇ ਹੋਰ ਨੂੰ ਅਪ੍ਰਵਾਨਗੀ ਦੇਣਾ ਹੈ। ਹਜ਼ਰਤ ਮੁਹੰਮਦ ਸਾਹਿਬ ਨੇ ਉਸ ਸਮੇਂ ਪ੍ਰਚਲਿਤ ਬਹੁਦੇਵ ਪੂਜਾ ਦੀ ਬੀਮਾਰੀ ਨੂੰ ਦੂਰ ਕਰਨ ਲਈ ਹੀ ਆਪਣੀ ਕੌਮ ਨੂੰ 'ਵਹਦਤ' ਦਾ ਸਿਧਾਂਤ ਦਿੱਤਾ। ਵੱਖ-ਵੱਖ ਸੂਫ਼ੀ ਚਿੰਤਕਾਂ ਨੇ ਇਸ ਸਿਧਾਂਤ ਦੀ ਥੋੜ੍ਹੇ ਬਹੁਤੇ ਫ਼ਰਕ ਨਾਲ ਵਿਆਖਿਆ ਕੀਤੀ ਹੈ। ਪਰਮਾਤਮਾ ਇਕ ਨੂਰ ਹੈ ਜਿਸ ਦਾ ਨੂਰ ਸਾਰੇ ਵਿਸ਼ਵ ਵਿਚ ਵਿਆਪਕ ਹੈ। ਇਸ ਨੂੰ ਮਨੁੱਖੀ ਅੱਖ ਨਹੀਂ ਵੇਖ ਸਕਦੀ। ਇਹ ਨੂਰ ਹੀ ਸਾਰੇ ਵਿਸ਼ਵ ਦੀ ਆਤਮਾ ਹੈ। ਇਹ ਅਨੰਤ ਅਤੇ ਅਸੀਮ ਹੈ, ਮਨੁੱਖੀ ਸਮਝ ਤੋਂ ਬਾਹਰਾ ਹੈ। ਸਮੁੱਚਾ ਬ੍ਰਹਿਮੰਡ ਉਸ ਤੋਂ ਪੈਦਾ ਹੋਇਆ ਹੈ, ਸੰਸਾਰ ਫਾਨੀ ਹੈ ਪਰ ਉਹ ਸਦੀਵੀ ਸੱਚ ਹੈ। ਇਸੇ ਨਾਲ ਰਲਦਾ-ਮਿਲਦਾ ਵਿਚਾਰ ਹੈ : 'ਵਹਿਦਤ-ਉਲ-ਵਜੂਦ' ਅਰਥਾਤ ਵਜੂਦ ਦਾ ਇਕ ਹੋਣਾ ਅਤੇ ਪਰਮਾਤਮਾ ਦੀ ਸਰਬ ਵਿਆਪਕਤਾ। ਇਸੇ ਨੂੰ ਫ਼ਾਰਸੀ ਵਿਚ 'ਹਮਹਓਸਤ' ਅਤੇ ਹਿੰਦੀ ਵਿਚ 'ਹਰ ਮੇਂ ਹਰਿ' (ਹਰ ਸ਼ੈਅ ਵਿਚ ਖ਼ੁਦਾ ਹੈ) ਕਹਿੰਦੇ ਹਨ। ਸੰਖੇਪ ਵਿਚ ਖ਼ੁਦਾ ਹੀ ਇਕੋ ਇਕ ਸੱਚ ਹੈ ਅਤੇ ਕਾਇਨਾਤ ਉਸ ਦੀ ਅਭਿਵਿਅਕਤੀ ਹੈ।

**ਤੌਰੇਤ :** ਇਹ ਯਹੂਦੀਆਂ (ਮੂਸਾਈਆਂ) ਦਾ ਧਰਮ ਗ੍ਰੰਥ ਹੈ। ਇਹ ਪੁਸਤਕ ਹਜ਼ਰਤ ਮੂਸਾ ਉੱਪਰ ਨਾਜ਼ਰ ਹੋਈ ਸੀ। ਬਾਈਬਲ ਅਤੇ ਕੁਰਾਨ ਵਿਚ ਲਿਖਿਆ ਹੈ ਕਿ ਮੂਸਾ ਨੂੰ ਖ਼ੁਦਾ ਵੱਲੋਂ ਫ਼ੁਰਮਾਨ ਆਇਆ ਕਰਦਾ ਸੀ ਅਤੇ ਉਸ ਦੀਆਂ 'ਤੂਰ' ਨਾਂ ਦੇ ਪਹਾੜ ਉੱਤੇ ਖ਼ੁਦਾ ਨਾਲ ਗੱਲਾਂ ਵੀ ਹੋਈਆਂ। ਇਥੋਂ ਤਕ ਕਿ ਖ਼ੁਦਾ ਨੇ ਆਪਣੀਆਂ ਉਂਗਲਾਂ ਨਾਲ ਲਿਖੀਆਂ ਹੋਈਆਂ ਸਲੇਟਾਂ ਵੀ ਮੂਸਾ ਨੂੰ ਦਿੱਤੀਆਂ ਸਨ। ਇਸਲਾਮ ਧਰਮ

ਵਿਚ ਵੀ ਇਹ ਪੁਸਤਕ ਪਵਿੱਤਰ ਦਰਜਾ ਰੱਖਦੀ ਹੈ।

**ਦੋਜ਼ਕ (ਦੋਜ਼ਖ਼) ਤੇ ਬਹਿਸ਼ਤ :** ਇਸਲਾਮੀ ਪਰੰਪਰਾ ਅਨੁਸਾਰ ਖ਼ੁਦਾ ਉੱਤੇ ਵਿਸ਼ਵਾਸ ਨਾ ਰੱਖਣ ਵਾਲਿਆਂ ਤੇ ਭੈੜੇ ਕੰਮ ਕਰਨ ਵਾਲਿਆਂ ਭਾਵ ਦੁਰਾਚਾਰੀਆਂ ਤੇ ਕੁਕਰਮੀਆਂ ਨੂੰ ਦੋਜ਼ਖ਼ ਵਿਚ ਸੁੱਟਿਆ ਜਾਂਦਾ ਹੈ, ਚੰਗੇ ਕਰਮ ਕਰਨ ਵਾਲੇ ਤੇ ਖ਼ੁਦਾ ਉੱਤੇ ਭਰੋਸਾ ਰੱਖਣ ਵਾਲੇ ਬਹਿਸ਼ਤ ਦੇ ਵਾਸੀ ਬਣਦੇ ਹਨ। ਭਾਰਤੀ ਸ਼ਬਦਾਵਲੀ ਵਿਚ ਦੋਜ਼ਖ਼ ਨੂੰ ਨਰਕ ਆਖਦੇ ਹਨ। ਪੁਰਾਣਾਂ ਅਨੁਸਾਰ ਨਰਕ ਉਹ ਦੇਸ਼ ਹੈ ਜਿਥੇ ਪਾਪੀ ਜੀਵ ਬੁਰੇ ਕਰਮਾਂ ਦਾ ਫ਼ਲ ਭੋਗਣ ਲਈ ਜਾਂਦੇ ਹਨ। ਇਸਲਾਮੀ ਮੱਤ ਅਨੁਸਾਰ ਦੋਜ਼ਖ਼ ਵਿਚ ਅੱਗ ਦੇ ਭਾਂਬੜ ਮੱਚਦੇ ਹਨ ਜਿਹੜੇ ਪਾਪੀਆਂ ਨੂੰ ਸਾੜ ਕੇ ਰਾਖ਼ ਕਰ ਦਿੰਦੇ ਹਨ।

**ਨਫ਼ਸ :** ਇਹ ਇਨਸਾਨ ਅੰਦਰ ਇਕ ਬੁਰਾਈ ਦਾ ਤੱਤ ਹੈ ਜਿਹੜਾ ਉਸ ਦੀ ਆਤਮਾ/ ਰੂਹ ਦੇ ਘਟੀਆ ਅਤੇ ਲਾਲਸਾ ਭਰਪੂਰ ਪੱਖ ਨਾਲ ਸੰਬੰਧਿਤ ਹੈ। ਇਹ ਬੁਰਾਈ ਦਾ ਪ੍ਰਤੀਕ ਹੋਣ ਕਰਕੇ ਮਨੁੱਖ ਨੂੰ ਕੁਕਰਮ ਕਰਨ ਲਈ ਉਤੇਜਿਤ ਕਰਦਾ ਹੈ। ਇਹ ਮਨੁੱਖ ਦੀ ਰੱਬੀ ਮਿਲਾਪ ਦੀ ਪ੍ਰਾਪਤੀ ਵਿਚ ਬਹੁਤ ਵੱਡੀ ਰੁਕਾਵਟ ਬਣਦਾ ਹੈ। ਇਸ ਦੀ ਸਿਰਜਣਾ ਦਾ ਸੋਮਾ ਬਦੀ ਹੈ ਅਤੇ ਸੂਫ਼ੀਆਂ ਨੇ ਇਸ ਨੂੰ ਖ਼ਤਮ ਕਰਨ ਉੱਤੇ ਬਲ ਦਿੱਤਾ ਹੈ।

**ਨਮਾਜ਼ (ਸਲਾਤ) ਇਬਾਦਤ :** ਨਮਾਜ਼ ਅਦਾ ਕਰਨਾ। ਇਸਲਾਮੀ ਮਤ ਅਨੁਸਾਰ ਜਿਹੜਾ ਮੁਸਲਮਾਨ ਨਮਾਜ਼ ਦੀ ਆਵੱਸ਼ਕਤਾ ਨੂੰ ਅਗਿਆਨਤਾ ਕਾਰਣ ਅੱਖੋਂ ਉਹਲੇ ਕਰ ਦੇਂਦਾ ਹੈ ਉਸ ਨੂੰ ਤਾਂ ਸਿੱਖਿਆ ਦਿੱਤੀ ਜਾ ਸਕਦੀ ਹੈ, ਪਰੰਤੂ ਜੋ ਵਿਅਕਤੀ ਜਾਣ-ਬੁੱਝ ਕੇ ਇਸ ਦੀ ਉਲੰਘਣਾ ਕਰੇ, ਉਹ ਕਾਫ਼ਰ ਹੈ। ਕੁਰਾਨ ਵਿਚ ਭਾਵੇਂ ਨਮਾਜ਼ ਪੜ੍ਹਨ ਦੇ ਪੰਜ ਵੇਲੇ ਮੁਕੱਰਰ ਨਹੀਂ ਕੀਤੇ ਗਏ ਪਰ ਸੁੰਨਤ ਅਤੇ ਹਦੀਸਾਂ ਦੇ ਲੇਖ ਅਨੁਸਾਰ ਮੁਸਲਮਾਨ ਲਈ ਮੱਕੇ ਵੱਲ ਮੂੰਹ ਕਰ ਕੇ ਦਿਨ ਵਿਚ ਪੰਜ ਨਮਾਜ਼ਾਂ ਦਾ ਪੜ੍ਹਨਾ ਜ਼ਰੂਰੀ ਹੈ, ਜਿਨ੍ਹਾਂ ਦਾ ਵੇਰਵਾ ਇਉਂ ਹੈ :

1. **ਸਲਾਤੁਲ ਫ਼ਜ਼ਰ :** ਨਮਾਜ਼ੇ ਸੁਬ੍ਹਾ। ਪਹੁ ਫੁੱਟਣ ਤੋਂ ਲੈ ਕੇ ਸੂਰਜ ਚੜ੍ਹਨ ਤੀਕ ਦੀ ਨਮਾਜ਼।
2. **ਸਲਾਤੁਲ ਜ਼ੁਹਰ :** ਨਮਾਜ਼ੇ ਪੇਸ਼ੀਨ। ਜਦ ਸੂਰਜ ਢਲਣ ਲੱਗੇ, ਉਸ ਵੇਲੇ ਦੀ ਨਮਾਜ਼।
3. **ਸਲਾਤੁਲ ਅਸਰ :** ਨਮਾਜ਼ੇ ਦੀਗਰ। ਤੀਸਰੇ ਪਹਿਰ ਦੀ ਨਮਾਜ਼।
4. **ਸਲਾਤੁਲ ਮਗ਼ਰਿਬ :** ਨਮਾਜ਼ੇ ਸ਼ਾਮ। ਸੂਰਜ ਛਿਪਣ ਤੋਂ ਲੈ ਕੇ ਅਸਮਾਨ ਦੀ ਸੁਰਖ਼ੀ ਮਿਟ ਜਾਣ ਤਕ ਦੀ ਨਮਾਜ਼।
5. **ਸਲਾਤੁਲ ਇਸ਼ਾ :** ਨਮਾਜ਼ੇ ਖ਼ੁਫ਼ਤਨ। ਸੌਣ ਵੇਲੇ ਦੀ ਨਮਾਜ਼।

ਇਹਨਾਂ ਪੰਜ ਨਮਾਜ਼ਾਂ ਤੋਂ ਬਿਨਾਂ ਤਿੰਨ ਹੋਰ ਅਖ਼ਤਿਆਰੀ ਨਮਾਜ਼ਾਂ ਦਾ

ਵਰਣਨ ਵੀ ਹੋਇਆ ਹੈ। ਸਲਾਤੁਲ ਇਸ਼ਰਾਕ (ਜਦੋਂ ਸੂਰਜ ਚੰਗੀ ਤਰ੍ਹਾਂ ਚੜ੍ਹ ਜਾਵੇ), ਸਲਾਤੁਲ ਜ਼ੁਹਾ (ਦਿਨ ਦੇ ਗਿਆਰਾਂ ਵਜੇ ਦੀ ਨਮਾਜ਼) ਅਤੇ ਸਲਾਤੁਲ ਤਹੱਜੁਦ (ਅੱਧੀ ਰਾਤ ਤੋਂ ਬਾਅਦ ਦੀ ਨਮਾਜ਼)। ਇਹਨਾਂ ਤੋਂ ਇਲਾਵਾ ਦੋ ਨਮਾਜ਼ਾਂ ਈਦਾਂ ਦੀਆਂ ਹਨ : ਈਦੁਲ ਫ਼ਿਤਰ ਅਤੇ ਈਦੁਲ ਅਜ਼ਹਾ ਦੀ ਨਮਾਜ਼। ਜੇ ਨਮਾਜ਼, ਮਸਜਿਦ ਵਿਚ, ਬਹੁਤ ਸਾਰੇ ਮੁਸਲਮਾਨਾਂ ਨੇ ਇਕੱਠਿਆਂ ਪੜ੍ਹਨੀ ਹੋਵੇ ਤਾਂ ਮਸਜਿਦ ਦੇ ਮੀਨਾਰਾਂ ਉੱਤੇ ਚੜ੍ਹ ਕੇ ਅਜ਼ਾਨ (ਬਾਂਗ) ਦੇਣਾ ਜ਼ਰੂਰੀ ਹੈ, ਤਾਕਿ ਅਜ਼ਾਨ ਸੁਣ ਕੇ ਸਾਰੇ ਲੋਕ ਇਕੱਠੇ ਹੋ ਜਾਣ। ਨਮਾਜ਼ ਪੜ੍ਹਨ ਵੇਲੇ ਪੈਰ ਨੰਗੇ ਅਤੇ ਸਿਰ ਢੱਕਣਾ ਜ਼ਰੂਰੀ ਹੈ। ਯਹੂਦੀਆਂ ਵਿਚ ਸੱਤ ਵਕਤ ਦੀ ਨਮਾਜ਼ ਦਾ ਦਸਤੂਰ ਹੈ।

ਨਮਾਜ਼ ਇਕ ਸਾਧਕ ਨੂੰ ਸ਼ੁੱਧ ਬਣਾਉਂਦੀ ਹੈ ਅਤੇ ਉਸ ਨੂੰ ਬੁਰਾਈਆਂ ਅਤੇ ਦੁਰ-ਵਿਵਹਾਰ ਤੋਂ ਪਾਕ ਕਰਦੀ ਹੈ। ਨਮਾਜ਼ ਦੁਆਰਾ ਇਕ ਸਾਧਕ ਸੰਸਾਰ ਵੱਲੋਂ ਆਪਣਾ ਧਿਆਨ ਮੋੜ ਕੇ ਖ਼ੁਦਾ ਵੱਲ ਰੁਚਿਤ ਹੋਣ ਦੇ ਸਮਰੱਥ ਹੋ ਜਾਂਦਾ ਹੈ।

**ਨਾਸ਼ਮਾਨਤਾ :** ਸੂਫ਼ੀਮਤ ਅਨੁਸਾਰ ਕੇਵਲ ਇਕੋ ਇਕ ਪਰਮਾਤਮਾ ਹੀ ਸਤਿ ਹੈ ਅਤੇ ਇਹ ਦਿਸਦਾ ਸੰਸਾਰ ਸੁਪਨੇ ਦੇ ਸਮਾਨ ਹੈ। ਜੀਵਾਤਮਾ (ਜਿਸ ਵਿਚ ਰਾਜੇ ਮਹਾਰਾਜੇ, ਅਮੀਰ ਵਜ਼ੀਰ ਸਭ ਸ਼ਾਮਿਲ ਹਨ) ਨੇ ਇਕ ਦਿਨ ਸਭ ਕੁਝ ਛੱਡ-ਛੁਡਾ ਕੇ ਇਸ ਸੰਸਾਰ ਤੋਂ ਕੂਚ ਕਰ ਜਾਣਾ ਹੈ। ਸੂਫ਼ੀ ਸੰਸਾਰ ਨੂੰ 'ਪੇਕਾ ਘਰ' ਅਤੇ ਅਗਲੇ ਸੰਸਾਰ ਭਾਵ ਮੌਤ ਪਿੱਛੋਂ ਜਿਥੇ ਜਾਣਾ ਹੈ, ਨੂੰ 'ਸਹੁਰਾ ਘਰ' ਕਹਿੰਦੇ ਹਨ। ਉਹ ਇਸ ਸੰਸਾਰ ਨੂੰ ਆਉਣ ਵਾਲੇ ਜੀਵਨ ਦੀ ਤਿਆਰੀ ਲਈ ਆਪਣੇ ਆਤਮਕ ਵਿਕਾਸ ਉੱਤੇ ਲਾਉਣ ਉੱਤੇ ਜ਼ੋਰ ਦਿੰਦੇ ਹਨ। ਸੂਫ਼ੀਆਂ ਅਨੁਸਾਰ ਜੀਵਾਤਮਾ ਲਈ ਇਸ ਨਾਸ਼ਮਾਨ ਸੰਸਾਰ ਦਾ ਉਹ ਸਮਾਂ ਹੀ ਸਾਰਥਕ ਹੈ ਜੋ ਪਿਆਰੇ ਦੀ ਯਾਦ ਅਥਵਾ ਯਾਦਿ-ਇਲਾਹੀ ਵਿਚ ਬਤੀਤ ਕੀਤਾ ਜਾਵੇ। ਦ੍ਰਿਸ਼ਟਮਾਨ ਸੰਸਾਰ ਦੇ ਸਾਰੇ ਰਿਸ਼ਤੇ ਝੂਠੇ ਤੇ ਸਵਾਰਥੀ ਹਨ। ਅੰਤ ਸਮੇਂ ਕਿਸੇ ਵਸਤੂ, ਧਨ-ਦੌਲਤ, ਸੰਗੀ-ਸਾਥੀ ਨੇ ਸਾਥ ਨਹੀਂ ਜਾਣਾ। ਇਸ ਲਈ ਇਸ ਸੰਸਾਰ ਵਿਚ, ਸੰਸਾਰਕ ਵਸਤੂਆਂ, ਮੋਹ ਮਾਇਆ ਤੇ ਰਿਸ਼ਤੇ ਨਾਤਿਆਂ ਦਾ ਮੋਹ, ਤਿਆਗ ਕੇ ਉਸ ਸੱਚੇ ਪਰਮਾਤਮਾ ਨਾਲ ਸੰਬੰਧ ਸਥਾਪਿਤ ਕਰਨ ਨਾਲ ਹੀ ਜੀਵਾਤਮਾ ਨੂੰ ਸ਼ਾਤੀ ਤੇ ਸੁਖਾਂ ਦੀ ਪ੍ਰਾਪਤੀ ਹੋ ਸਕਦੀ ਹੈ।

**ਪਰਹੇਜ਼ਗਾਰੀ :** ਸੂਫ਼ੀ ਇਸ ਸੰਸਾਰ ਨੂੰ ਤੁੱਛ ਅਤੇ ਅਤੀ ਹੀਣ ਸਮਝਦੇ ਹਨ। ਇਸ ਲਈ ਸੰਸਾਰਕ ਪਦਾਰਥਾਂ ਤੋਂ ਨਿਰਲੇਪਤਾ ਅਤੇ ਮਨ ਦਾ ਹਰ ਪ੍ਰਕਾਰ ਦੀ ਕਾਮਨਾ ਤੋਂ ਆਜ਼ਾਦ ਹੋਣਾ ਪ੍ਰਾਣੀ ਲਈ ਜ਼ਰੂਰੀ ਗੁਣ ਮੰਨੇ ਗਏ ਹਨ।

**ਪੈਗ਼ੰਬਰ :** ਖ਼ੁਦਾ ਜਾਂ ਅੱਲਾਹ ਦਾ ਦੂਤ ਜਾਂ ਰਸੂਲ।

**ਪੁਲਿ-ਸਰਾਤ :** ਇਸਲਾਮੀ ਪਰੰਪਰਾ ਅਨੁਸਾਰ ਪੁਲਿ-ਸਰਾਤ (ਦੋਜ਼ਖ਼ ਦਾ ਸਿਰਾਤ ਨਾਮਕ ਪੁਲ) ਉਹ ਪੁਲ ਹੈ ਜਿਸ ਉੱਤੋਂ ਮਰਨ ਉਪਰੰਤ ਜੀਵ ਨੂੰ ਲੰਘਣਾ ਪੈਂਦਾ

ਹੈ। ਇਹ ਪੁਲ ਵਾਲ ਨਾਲੋਂ ਬਰੀਕ ਤੇ ਤਲਵਾਰ ਦੀ ਧਾਰਾ ਨਾਲੋਂ ਵੀ ਤਿੱਖਾ ਹੈ। ਇਸ ਦੇ ਦੋਹੀਂ ਪਾਸੀਂ ਤਿੱਖੇ ਕੰਡੇ ਹਨ ਜੋ ਏਧਰ ਓਧਰ ਹਿੱਲਣ ਨਹੀਂ ਦਿੰਦੇ। ਧਰਮੀ ਇਸ ਉਪਰੋਂ ਛੇਤੀ ਲੰਘ ਜਾਂਦੇ ਹਨ ਅਤੇ ਪਾਪੀ ਅਥਵਾ ਗੁਨਾਹਗਾਰ ਇਸ ਪੁਲ ਉੱਤੇ ਲੰਘਦੇ ਹੋਏ ਹੇਠਾਂ ਨਰਕ ਦੀ ਅੱਗ ਵਿਚ ਜਾ ਡਿੱਗਦੇ ਹਨ।

**ਫ਼ਕਰ :** ਆਪ-ਸਹੇੜੀ ਗ਼ਰੀਬੀ ਤੇ ਤਿਆਗ। ਉਹ ਗੁਣ ਕਿ ਜੇ ਕੋਈ ਚੀਜ਼ ਕੋਲ ਨਾ ਹੋਵੇ ਤਾਂ ਵੀ ਸ਼ਾਂਤੀ ਬਣੀ ਰਹੇ ਤੇ ਜੇ ਕੋਈ ਪਦਾਰਥ ਮਿਲ ਜਾਵੇ ਤਾਂ ਫਿਰ ਵੀ ਪ੍ਰਾਣੀ ਵਿਚ ਉਦਾਰਤਾ ਤੇ ਕੁਰਬਾਨੀ ਬਣੀ ਰਹੇ। ਸੂਫ਼ੀ ਦਾ ਫ਼ਕਰ ਆਪਣੀ ਮਰਜ਼ੀ ਨਾਲ ਸੰਸਾਰੀ ਸੁਖਾਂ ਦੇ ਤਿਆਗ ਵਿਚ ਹੈ। ਉਸ ਨੂੰ ਨਾ ਤਾਂ ਸੰਸਾਰੀ ਸੁਖਾਂ ਜਾਂ ਚੀਜ਼ਾਂ ਦੇ ਪ੍ਰਾਪਤ ਹੋਣ ਨਾਲ ਕੋਈ ਖ਼ੁਸ਼ੀ ਹੁੰਦੀ ਹੈ ਅਤੇ ਨਾ ਕਿਸੇ ਨੁਕਸਾਨ ਹੋਣ ਨਾਲ ਦੁੱਖ ਹੁੰਦਾ ਹੈ। ਉਸ ਨੂੰ ਕਿਸੇ ਚੀਜ਼ ਨਾਲ ਅਪਣੱਤ ਜਾਂ ਮੋਹ ਨਹੀਂ ਰਹਿੰਦਾ। ਜੇਕਰ ਕਿਸੇ ਵਿਅਕਤੀ ਨੂੰ ਪ੍ਰਕਿਰਤੀ ਦੇ ਨੇਮ ਵਿਚ ਹੀ ਕੁਝ ਪ੍ਰਾਪਤ ਨਹੀਂ ਹੈ ਤਾਂ ਇਸ ਨੂੰ ਫ਼ਕਰ ਕਹਿੰਦੇ ਹਨ। ਸੂਫ਼ੀ ਫ਼ਕਰ ਦੀ ਅਵਸਥਾ ਵਿਚ ਪੂਰਣਤਾ ਨੂੰ ਪ੍ਰਾਪਤ ਕਰਨ ਦੀ ਕੋਸ਼ਿਸ਼ ਕਰਦਾ ਹੈ।

**ਫ਼ਕੀਰੀ ਅਥਵਾ ਦਰਵੇਸ਼ੀ :** ਦਰਵੇਸ਼ ਦੇ ਸਾਧਾਰਨ ਅਰਥ ਹਨ : ਮੰਗਤਾ, ਭਿਖਾਰੀ, ਫ਼ਕੀਰ ਅਰਥਾਤ ਦਰ ਦਰ 'ਤੇ ਜਾਣ ਵਾਲਾ ਵਿਅਕਤੀ। ਸੂਫ਼ੀ ਸਾਧਨਾ ਵਿਚ ਫ਼ਕੀਰੀ ਅਥਵਾ ਦਰਵੇਸ਼ੀ ਸੂਫ਼ੀ ਦੇ ਮਾਰਗ ਦਾ ਪਹਿਲਾ ਅਤੇ ਮਹੱਤਵਪੂਰਨ ਆਧਾਰ ਹੈ। ਇਹ ਸੂਫ਼ੀਮਤ ਦਾ ਆਦਿ ਹੈ ਅਤੇ ਇਥੋਂ ਹੀ ਇਕ ਸਾਲਿਕ ਦੇ ਅਧਿਆਤਮਕ ਮਾਰਗ ਦਾ ਆਰੰਭ ਹੁੰਦਾ ਹੈ। ਸੰਸਾਰ ਵਿਚ ਵਿਚਰਦਿਆਂ ਦ੍ਰਿਸ਼ਟਮਾਨ ਵਸਤੂਆਂ ਨੂੰ ਨਾਸ਼ਮਾਨ ਅਨੁਭਵ ਕਰਦਿਆਂ ਉਹਨਾਂ ਤੋਂ ਨਿਰਲੇਪ ਰਹਿਣ ਦੀ ਭਾਵਨਾ ਵਾਲਾ ਵਿਅਕਤੀ ਹੀ ਫ਼ਕੀਰੀ ਅਥਵਾ ਦਰਵੇਸ਼ੀ ਦਾ ਦਰਜਾ ਪ੍ਰਾਪਤ ਕਰਦਾ ਹੈ। ਫ਼ਕੀਰੀ ਅਥਵਾ ਆਤਮ-ਤਿਆਗ ਮੂਲ ਰੂਪ ਵਿਚ ਆਂਤਰਿਕ ਸ਼ੁੱਧੀ ਦੇ ਲਖਾਇਕ ਸ਼ਬਦ ਹਨ। ਇਕ ਸੂਫ਼ੀ ਬਾਹਰੀ ਤਿਆਗ ਦੇ ਨਾਲ ਆਂਤਰਿਕ ਤਿਆਗ ਕਰ ਕੇ ਹੀ ਆਪਣੀ ਅੰਤਰ-ਆਤਮਾ ਵਿਚੋਂ ਇਕ ਖ਼ੁਦਾ ਦੀ ਹੋਂਦ ਤੋਂ ਇਲਾਵਾ ਬਾਕੀ ਸਭ ਵਸਤੂਆਂ ਦਾ ਖ਼ਾਤਮਾ ਕਰਨ ਵਿਚ ਸਫਲ ਹੋ ਸਕਦਾ ਹੈ। ਮਾਨਵੀ ਇੰਦਰੀਆਂ ਅਤੇ ਇੱਛਾਵਾਂ ਦੀ ਸ਼ੁੱਧੀ ਦਾ ਦੂਜਾ ਨਾਂ ਦਰਵੇਸ਼ੀ ਹੈ। ਇਕ ਸੂਫ਼ੀ ਵਾਸਤੇ ਸੰਸਾਰਕ ਵਸਤੂਆਂ, ਖ਼ੁਦਾ ਅਤੇ ਸੂਫ਼ੀ ਸਾਲਿਕ ਦੇ ਮਿਲਾਪ ਵਿਚ ਰੁਕਾਵਟ ਦਾ ਕਾਰਨ ਬਣਦੀਆਂ ਹਨ। ਇਹਨਾਂ ਵਸਤਾਂ ਦੀ ਬਾਹਰੀ ਸੁੰਦਰਤਾ ਇਕ ਜੀਵ ਦੀ ਅੰਤਰ-ਆਤਮਾ ਨੂੰ ਮਲੀਨ ਅਤੇ ਅਪਵਿੱਤਰ ਕਰਨ ਦੀ ਭਾਗੀ ਬਣਦੀ ਹੈ। ਇਸ ਲਈ ਇਹਨਾਂ ਤੋਂ ਨਿਰਲੇਪ ਰਹਿਣਾ ਇਕ ਸੂਫ਼ੀ ਸਾਲਿਕ ਦਾ ਪ੍ਰਮੁੱਖ ਕਰਤੱਵ ਬਣਦਾ ਹੈ। ਸੱਚੀ ਫ਼ਕੀਰੀ ਸੰਸਾਰਕ ਦੌਲਤ ਤੋਂ ਵਾਂਜਿਆਂ ਹੋਣ ਵਿਚ ਹੀ ਨਹੀਂ, ਸਗੋਂ ਦੌਲਤ ਦੀ ਇੱਛਿਆ ਤੋਂ ਵੀ ਮੁਕਤ ਹੋਣ ਵਿਚ ਹੈ।

**ਫ਼ਨਾ ਤੇ ਬਕਾਅ :** ਸੂਫ਼ੀ ਚਿੰਤਕਾਂ ਅਨੁਸਾਰ ਫ਼ਨਾ ਅਤੇ ਬਕਾਅ ਸੂਫ਼ੀ ਦਰਸ਼ਨ ਦਾ ਕੇਂਦਰੀ ਵਿਚਾਰ ਹੈ। ਇਹ ਸੂਫ਼ੀ ਦੇ ਅਧਿਆਤਮਕ ਵਿਕਾਸ ਦੀਆਂ ਦੋ ਉਚੇਰੀਆਂ ਸਥਿਤੀਆਂ ਹਨ। ਸੂਫ਼ੀ ਉਹ ਹੈ ਜੋ ਸੰਸਾਰ ਦੀ ਹਰੇਕ ਵਸਤੂ ਤੋਂ ਨਿਰਲੇਪ ਹੈ ਅਤੇ ਉਸ ਦੇ ਮਨ ਵਿਚ ਕਿਸੇ ਸੰਸਾਰਕ ਵਸਤੂ ਅਤੇ ਰਿਸ਼ਤੇ-ਨਾਤੇ ਦੀ ਖਿੱਚ ਨਹੀਂ। ਉਦੋਂ ਉਸ ਅੰਦਰ ਕੇਵਲ ਪਰਮਾਤਮਾ ਦਾ ਨਾਂ ਹੀ ਰਹਿ ਜਾਂਦਾ ਹੈ। ਜਗਿਆਸੂ ਗਿਆਨ ਰਾਹੀਂ ਸਾਰੀਆਂ ਸਰੀਰਕ ਤੇ ਮਾਨਸਿਕ ਸ਼ਕਤੀਆਂ ਨੂੰ ਵੱਸ ਕਰ ਕੇ ਪਸ਼ੂਤਾ ਤੋਂ ਉੱਠ ਕੇ ਮਨੁੱਖਤਾ ਦੀ ਅਸਵਥਾ ਵਿਚ ਪੁੱਜਦਾ ਹੈ ਅਤੇ ਗਿਆਨ ਦੇ ਚਾਨਣ ਅਧੀਨ ਰੱਬਤਾ ਵਿਚ ਮਿਲ ਜਾਂਦਾ ਹੈ। ਉਸ ਦਾ ਸੱਤ ਵਿਚ ਮਿਲ ਕੇ ਸੱਤ ਹੋ ਜਾਣਾ ਅਥਵਾ ਰੱਬ ਰੂਪ ਹੋ ਜਾਣਾ ਹੀ ਫ਼ਨਾ ਹੈ। ਫ਼ਨਾ, ਖ਼ੁਦਾ ਦੀ ਜ਼ਾਤ ਨਾਲ ਵਸਲ ਦੀ ਸਥਿਤੀ ਹੈ ਭਾਵ ਰੱਬ ਵਿਚ ਆਪਣੇ ਆਪ ਨੂੰ ਮਿਟਾ ਦੇਣਾ ਅਤੇ ਬਕਾਅ ਉਸ ਦੇ ਇਸਮ ਨਾਲ ਸਦੀਵੀ ਤੌਰ 'ਤੇ ਘੁਲ-ਮਿਲ ਜਾਣਾ ਹੈ। ਫ਼ਨਾ ਅਧਿਆਤਮਕ ਪੰਧ ਉੱਤੇ ਚੱਲਣ ਵਾਲੇ ਸੂਫ਼ੀ ਸਾਧਕ ਦੀ ਅੰਤਿਮ ਮੰਜ਼ਿਲ ਹੈ ਜਿਸ ਪਿੱਛੋਂ ਉਹ ਬਕਾਅ ਦੀ ਅਵਸਥਾ ਗ੍ਰਹਿਣ ਕਰ ਕੇ ਹਮੇਸ਼ਾ ਲਈ ਰੱਬੀ ਹੋਂਦ ਵਿਚ ਆਪਾ ਸ਼ਾਮਿਲ ਕਰ ਲੈਂਦਾ ਹੈ।

**ਫ਼ਿਕਰ :** ਤਰਕ ਕਰਨਾ ਮੁਹਾਸਿਬਾ ਦੀ ਜ਼ਰੂਰੀ ਸ਼ਰਤ ਹੈ। ਇਸ ਨਾਲ ਇਕ ਪਾਸੇ ਸ੍ਵੈ-ਗਿਆਨ ਪ੍ਰਾਪਤ ਹੁੰਦਾ ਹੈ, ਦੂਜੇ ਪਾਸੇ ਇਸ ਰਾਹੀਂ ਕਈ 'ਹਾਲ' ਪ੍ਰਾਪਤ ਹੁੰਦੇ ਹਨ।

**ਮੁਹਾਸਬਾ :** ਸਾਧਕ ਨੂੰ ਹਰ ਕਦਮ ਉੱਤੇ ਬੜੇ ਧਿਆਨ ਨਾਲ ਆਪਣੇ ਅਮਲਾਂ ਦਾ ਲੇਖਾ-ਜੋਖਾ ਅਤੇ ਪੜਚੋਲ ਕਰਨੀ ਚਾਹੀਦੀ ਹੈ। ਜੇ ਉਹ ਆਪਣੇ ਆਪ ਨੂੰ ਅਪਰਾਧੀ ਸਮਝਦਾ ਹੈ ਤਾਂ ਉਸ ਨੂੰ ਚਾਹੀਦਾ ਹੈ ਕਿ ਉਹ ਆਪਣੇ ਆਪ ਨੂੰ ਦੰਡ ਦੇ ਕੇ ਪਾਪ ਤੋਂ ਮੁਕਤ ਕਰ ਲਵੇ ਅਤੇ ਮੁੜ ਕੇ ਉਹ ਪਾਪ ਨਾ ਕਰੇ।

**ਮੁਰਾਕਬਾ :** ਇਸ ਦੇ ਅਰਥ ਵੇਖਣਾ ਜਾਂ ਨਿਰੀਖਣ ਕਰਨਾ ਹੈ ਪਰ ਸੂਫ਼ੀਮਤ ਵਿਚ ਇਸ ਤੋਂ ਭਾਵ ਆਤਮ-ਗਿਆਨ ਹੈ। ਸਾਧਕ ਨੂੰ ਇਸ ਧਾਰਨਾ ਬਾਰੇ ਚੇਤੰਨ ਹੋਣਾ ਕਿ ਰੱਬ ਬੰਦੇ ਨੂੰ ਅਤੇ ਬੰਦਾ ਰੱਬ ਨੂੰ ਹਰ ਵਕਤ ਵੇਖਦਾ ਹੈ। ਰੱਬ ਦੀ ਇਸ ਪ੍ਰਕਾਰ ਅਰਾਧਨਾ ਕਰਨੀ ਕਿ ਤੁਸੀਂ ਉਸ ਨੂੰ ਦੇਖ ਰਹੇ ਹੋ। ਤੁਸੀਂ ਭਾਵੇਂ ਉਸ ਨੂੰ ਨਹੀਂ ਵੇਖ ਰਹੇ, ਉਹ ਤਾਂ ਵੀ ਤੁਹਾਨੂੰ ਦੇਖਦਾ ਹੈ। ਇਸ ਧਾਰਨਾ ਨਾਲ ਸਾਧਕ ਦੇ ਦਿਲ ਵਿਚ ਰੱਬ ਲਈ ਸ਼ਰਧਾ, ਰੱਬ ਦੀ ਸ਼ਾਨ ਤੇ ਜਲਾਲ ਬਹੁਤ ਵਧ ਜਾਂਦਾ ਹੈ। ਫ਼ਲਸਰੂਪ ਸਾਧਕ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ।

**ਮਾਰਫ਼ਤ :** ਸ਼ਨਾਖ਼ਤ, ਪਛਾਣ, ਖ਼ੁਦਾ ਦੀ ਅਸਲੀਅਤ ਨੂੰ ਪਛਾਣਨਾ, ਇਲਮੇ ਇਲਾਹੀ, ਆਤਮ ਗਿਆਨ ਹਾਸਲ ਕਰਨਾ । ਇਹ ਉਹ ਰੂਹਾਨੀ ਪੜਾਅ ਹੈ ਜਿਥੇ ਜਗਿਆਸੂ ਮੁਰਸ਼ਦ (ਗੁਰੂ) ਦੀ ਸ਼ਰਨ ਵਿਚ ਆ ਕੇ ਉਸ ਦੀ ਸਿੱਖਿਆ ਮੁਤਾਬਕ ਆਪਣੇ ਜੀਵਨ

ਨੂੰ ਢਾਲ ਕੇ ਰੋਸ਼ਨੀ ਪ੍ਰਾਪਤ ਕਰਦਾ ਹੈ ਭਾਵ ਉਸ ਨੂੰ ਆਤਮ ਗਿਆਨ ਹੁੰਦਾ ਹੈ ਅਤੇ ਜਗਿਆਸੂ ਦਾ ਪਰਮਾਤਮਾ ਦੀ ਏਕਤਾ ਵਿਚ ਦ੍ਰਿੜ੍ਹ ਵਿਸ਼ਵਾਸ ਹੋ ਜਾਂਦਾ ਹੈ। ਉਹ ਮਨ ਨੂੰ ਜਿੱਤ ਲੈਂਦਾ ਹੈ ਤੇ ਵਿਕਾਰਾਂ ਉੱਤੇ ਕਾਬੂ ਪਾ ਲੈਂਦਾ ਹੈ। ਗਿਆਨ ਦੇ ਚਾਨਣੇ ਵਿਚ, ਉਹ ਪ੍ਰਭੂ ਜੋਤਿ ਜੋ ਛੁਪੀ ਹੋਈ ਸੀ, ਨੂੰ ਪ੍ਰਾਪਤ ਕਰਦਾ ਹੈ। ਇਸ ਤਰ੍ਹਾਂ ਜਗਿਆਸੂ ਨੂੰ ਗਿਆਨ ਰਾਹੀਂ ਆਪੇ, ਸੰਸਾਰ ਅਤੇ ਪਰਮਾਤਮਾ ਦੀ ਅਸਲੀਅਤ ਦੀ ਪਛਾਣ ਹੋ ਜਾਂਦੀ ਹੈ।

**ਮੁਰਸ਼ਿਦ/ਪੀਰ/ਸ਼ੇਖ਼/ਉਸਤਾਦ :** ਸੂਫ਼ੀ ਸਾਧਨਾ ਵਿਚ ਮੁਰਸ਼ਿਦ ਦਾ ਵਿਸ਼ੇਸ਼ ਮਹੱਤਵ ਹੈ। ਉਸ ਦਾ ਸਿੱਧੇ ਰੱਬ ਨਾਲ ਮੇਲ ਹੈ ਅਤੇ ਉਸ ਤੋਂ ਸਿੱਧੇ ਹੀ ਗਿਆਨ ਪ੍ਰਾਪਤ ਕਰਦਾ ਹੈ। ਜਿਵੇਂ ਜਬਰਾਈਲ ਨੇ ਖ਼ੁਦਾ ਦਾ ਗਿਆਨ ਸ਼ੁਧ ਰੂਪ ਵਿਚ ਰਸੂਲ ਨੂੰ ਦੱਸਿਆ, ਉਸੇ ਤਰ੍ਹਾਂ ਮੁਰਸ਼ਿਦ ਆਪਣੇ ਮੁਰੀਦਾਂ ਨੂੰ ਖ਼ੁਦਾ ਦਾ ਗਿਆਨ ਸ਼ੁਧ ਰੂਪ ਵਿਚ ਦਿੰਦਾ ਹੈ। ਇਸ ਲਈ ਰੱਬੀ ਇਸ਼ਕ ਦੇ ਪੰਧ ਉੱਤੇ ਚੱਲਣ ਵਾਲਾ ਜਗਿਆਸੂ ਅਥਵਾ ਸਾਲਿਕ ਆਪਣੇ ਆਪ ਨੂੰ ਕਿਸੇ ਨਾ ਕਿਸੇ ਅਧਿਆਤਮਕ ਪੱਥ-ਪ੍ਰਦਰਸ਼ਕ ਦੇ ਸਮਰਪਿਤ ਕਰੇ, ਜੋ ਉਸ ਲਈ ਪ੍ਰੇਰਨਾ ਦਾ ਸੋਮਾ ਹੁੰਦਾ ਹੈ ਅਤੇ ਇਕ ਅਧਿਆਪਕ ਵਜੋਂ ਰਹਿਨੁਮਾਈ ਕਰਦਾ ਹੈ। ਮੁਰੀਦ ਦੀ ਆਪਣੇ ਮੁਰਸ਼ਿਦ ਵਿਚ ਅਥਾਹ ਸ਼ਰਧਾ ਹੋਣੀ ਆਵੱਸ਼ਕ ਹੈ। ਕਾਮਿਲ ਮੁਰਸ਼ਿਦ ਦੀ ਅਣਹੋਂਦ ਵਿਚ ਸਾਧਕ ਨਿਸ਼ਾਨੇ ਦੀ ਪ੍ਰਾਪਤੀ ਕਰਨ ਤੋਂ ਅਸਮਰੱਥ ਰਹਿੰਦਾ ਹੈ। ਮੁਰਸ਼ਿਦ ਦੀ ਪ੍ਰਾਪਤੀ ਨਾਲ ਸੂਫ਼ੀ ਸਾਧਨਾ ਵਿਚ ਮੁਰੀਦ ਦੀ ਆਪਣੀ ਹੋਂਦ ਮੁਰਸ਼ਿਦ ਦੀ ਹੋਂਦ ਨਾਲ ਇਕਸੁਰ ਹੋ ਜਾਂਦੀ ਹੈ। ਮੁਰਸ਼ਿਦ ਮੁਰੀਦ ਦੀ ਆਤਮਕ ਭੁੱਖ ਦੀ ਤ੍ਰਿਪਤੀ ਵਿਚ ਸਹਾਇਤਾ ਕਰਦਾ ਹੈ। ਜਿਹੜਾ ਜਗਿਆਸੂ ਮੁਰਸ਼ਿਦ ਦੇ ਸਾਥ ਤੋਂ ਵਾਂਜਾ ਹੈ, ਉਹ ਆਪਣੇ ਮਾਰਗ ਤੋਂ ਥਿੜਕ ਜਾਂਦਾ ਹੈ ਅਤੇ ਉਹ ਕਦੇ ਵੀ ਨਿਸ਼ਾਨੇ 'ਤੇ ਨਹੀਂ ਪੁੱਜ ਸਕਦਾ।

**ਰੋਜ਼ਾ :** ਰੋਜ਼ਾ ਰੱਖਣਾ ਇਸਲਾਮ ਦਾ ਇਕ ਧਾਰਮਿਕ ਕਰਤੱਵ ਹੈ। ਰੋਜ਼ੇ ਵਿਚ ਸਵੇਰ ਤੋਂ ਲੈ ਕੇ ਸੂਰਜ ਢਲਣ ਤਕ ਹਰ ਪ੍ਰਕਾਰ ਦਾ ਖਾਣਾ ਪੀਣਾ ਵਿਵਰਜਿਤ ਹੈ। ਇਸਲਾਮ ਵਿਚ ਰਮਜ਼ਾਨ ਦਾ ਮਹੀਨਾ ਪਵਿੱਤਰ ਸਮਝਿਆ ਜਾਂਦਾ ਹੈ ਕਿਉਂਕਿ ਕੁਰਾਨ ਮਜੀਦ ਇਸੇ ਮਹੀਨੇ ਵਿਚ ਰੂਪਮਾਨ ਹੋਇਆ ਸੀ। ਰੋਜ਼ੇ ਰਾਹੀਂ ਇਕ ਮੁਸਲਮਾਨ ਭੈੜੇ ਵਿਚਾਰਾਂ ਤੋਂ ਮੁਕਤ ਹੋਣ ਦਾ ਯਤਨ ਕਰਦਾ ਹੈ। ਰੋਜ਼ਾ ਰੱਖ ਕੇ ਉਹ ਰੱਬੀ ਹੁਕਮ ਦੀ ਪਾਲਣਾ ਕਰ ਰਿਹਾ ਹੁੰਦਾ ਹੈ, ਜਿਸ ਨਾਲ ਆਤਮ-ਸ਼ੁੱਧੀ ਸੰਭਵ ਹੁੰਦੀ ਹੈ ਅਤੇ ਮਨੁੱਖ ਖ਼ੁਦਾ ਦੀ ਵਿਸ਼ੇਸ਼ ਬਖ਼ਸ਼ਿਸ਼ ਦਾ ਭਾਗੀ ਬਣਦਾ ਹੈ।

**ਰਜ਼ਾ :** 'ਇਸਲਾਮ' ਦਾ ਸ਼ਾਬਦਿਕ ਅਰਥ ਹੈ : ਸਿਰ ਝੁਕਾਉਣਾ, ਖ਼ੁਦਾ ਦੀ ਰਜ਼ਾ ਨੂੰ ਅੰਗੀਕਾਰ ਕਰਨਾ, ਭਾਣਾ ਮੰਨਣਾ। ਸਾਧਕ ਦੇ ਚਿੱਤ ਵਿਚ ਪ੍ਰਕਾਸ਼ਵਾਨ ਗਿਆਨ ਤੱਤ ਦੀ ਪਵਿੱਤਰਤਾ ਦਾ ਨਾਮ ਹੀ ਰਜ਼ਾ ਹੈ। ਖ਼ੁਦਾ ਦੀ ਸਰਬ-ਵਿਆਪਕਤਾ, ਅਨੰਤਤਾ ਅਤੇ ਅਟੱਲਤਾ ਨੂੰ, ਹਰ ਵੇਲੇ ਅਤੇ ਹਰ ਥਾਂ ਪੂਰਨ ਭਾਂਤ ਅਨੁਭਵ ਕਰ

ਲੈਣਾ ਤੇ ਆਪਣੇ ਵਿਅਕਤੀਗਤ ਜੀਵਨ ਨੂੰ ਵੀ ਉਸ ਦੇ ਹੁਕਮ ਦਾ ਇਕ ਸਾਧਾਰਨ ਕਰਮ ਖ਼ਿਆਲ ਕਰ ਲੈਣਾ ਰਜ਼ਾ ਜਾਂ ਭਾਣਾ ਮੰਨਦਾ ਹੈ। ਰੱਬ ਦੀ ਮਰਜ਼ੀ ਰਜ਼ਾ ਹੈ, ਰੱਬੀ ਹੁਕਮ ਹੀ ਰਜ਼ਾ ਹੈ। ਸਾਧਕ ਆਪਣੇ ਭਵਿੱਖ ਨੂੰ ਇਸ ਆਸ਼ਾ ਨਾਲ ਦੇਖੇ ਕਿ ਪ੍ਰਭੂ ਮਿਹਰਵਾਨ ਤੇ ਦਿਆਲੂ ਹੈ, ਉਹ ਉਸ ਦੀ ਸਾਧਨਾ ਦਾ ਫ਼ਲ ਉਸ ਨੂੰ ਜ਼ਰੂਰ ਦੇਵੇਗਾ। ਭਾਣਾ ਮੰਨਣ ਜਾਂ ਰਜ਼ਾ ਵਿਚ ਰਾਜ਼ੀ ਰਹਿਣ ਦਾ ਸੰਕਲਪ ਸਿੱਖ ਧਰਮ ਦਾ ਵੀ ਬੁਨਿਆਦੀ ਸੂਤਰ ਹੈ। ਸਾਰੀ ਦੁਨੀਆਂ ਰੱਬ ਦੀ ਰਜ਼ਾ ਵਿਚ ਚੱਲ ਰਹੀ ਹੈ।

**ਰੂਹ :** ਕੁਰਆਨ ਵਿਚ ਇਨਸਾਨੀ ਰੂਹ ਨੂੰ ਅਮਰ ਕਿਹਾ ਗਿਆ ਹੈ। ਇਹ ਸ਼ੀਸ਼ੇ ਸਮਾਨ ਹੈ ਜਿਸ ਵਿਚ ਖ਼ੁਦਾ ਆਪਣੇ ਆਪ ਨੂੰ ਪ੍ਰਤਿਬਿੰਬਤ ਕਰਦਾ ਹੈ। ਕੋਈ ਵੀ ਇਸ ਦੇ ਤੱਤ ਜਾਣ ਨਹੀਂ ਸਕਦਾ। ਇਹ ਧਰਤੀ ਉੱਤੇ ਰੱਬੀ ਦੂਤ ਦਾ ਕਾਰਜ ਨਿਭਾਉਣ ਵਾਲੀ ਹੈ। ਰੱਬੀ ਇਸ਼ਕ ਰੂਹ ਦਾ ਵਿਸ਼ੈ ਹੈ। ਇਨਸਾਨੀ ਰੂਹ ਸੰਸਾਰਕਤਾ ਤੋਂ ਨਿਰਲੇਪ ਹੋ ਜਾਂਦੀ ਹੈ ਤਾਂ ਉਸ ਵਿਚ ਰੱਬੀ ਜੋਤਿ ਦਾ ਪ੍ਰਕਾਸ਼ ਹੋ ਜਾਂਦਾ ਹੈ।

**ਰਿਜ਼ਾ :** ਆਸ, ਉਮੀਦ, ਸਦਾ ਪਰਮਾਤਮਾ ਦੀ ਮਿਹਰ ਦੀ ਆਸ ਰੱਖਣਾ। ਭਾਵ ਸਦਾ ਉਸ ਦੇ ਮਿਲਣ ਦੀ ਤਾਂਘ ਤੇ ਆਸ ਰੱਖਣੀ ਚਾਹੀਦੀ ਹੈ। ਉਹ ਜ਼ਰੂਰ ਹੀ ਬੰਦੇ ਦੀਆਂ ਆਸਾਂ ਪੂਰੀਆਂ ਕਰੇਗਾ। ਸਬਰ ਦੀ ਸਾਧਨਾ ਨਾਲ ਜਦੋਂ ਸਾਰੀਆਂ ਇੱਛਾਵਾਂ ਦਾ ਦਮਨ ਹੋ ਜਾਂਦਾ ਹੈ ਤਾਂ ਪ੍ਰਭੂ-ਪ੍ਰਾਪਤੀ ਦੀ ਇੱਛਾ ਜਿੱਤ ਜਾਂਦੀ ਹੈ। ਇਥੋਂ ਰਿਜ਼ਾ ਦੀ ਅਵਸਥਾ ਪ੍ਰਾਪਤ ਹੁੰਦੀ ਹੈ।

**ਵਸਲ** ਰੱਬ ਨਾਲ ਮਿਲਾਪ।

**ਵਜਦ :** ਮਸਤੀ ਵਿਚ ਆਉਣਾ। ਜਦੋਂ ਆਪੇ ਦਾ ਗਿਆਨ ਹੋ ਜਾਂਦਾ ਹੈ ਅਤੇ ਕਾਦਰ ਤੇ ਕੁਦਰਤ ਦਾ ਪਤਾ ਚੱਲਦਾ ਹੈ। ਇਥੇ ਪੁੱਜ ਕੇ ਜਗਿਆਸੂ ਉੱਪਰ ਇਲਾਹੀ ਮਸਤੀ ਛਾ ਜਾਂਦੀ ਹੈ, ਉਹ ਖ਼ੁਦੀ ਛੱਡ ਕੇ ਬੇਖ਼ੁਦ ਹੋ ਜਾਂਦਾ ਹੈ। ਇਸ ਰੰਗ ਵਿਚ ਰੰਗੀਜ ਕੇ ਉਹ ਪ੍ਰਭੂ ਦਾ ਰੂਪ ਹੀ ਹੋ ਜਾਂਦਾ ਹੈ।

✶

# ਸੂਫ਼ੀਮਤ : ਇਤਿਹਾਸਕ ਤੇ ਮਿਥਿਹਾਸਕ ਹਵਾਲੇ

**ਆਦਮ ਤੇ ਹਵਾ :** ਮੁਸਲਮਾਨਾਂ ਦੇ ਵਿਸ਼ਵਾਸ ਅਨੁਸਾਰ ਮਨੁੱਖੀ ਨਸਲ ਦਾ ਮੁੱਢ ਬੰਨ੍ਹਣ ਵਾਲੀ ਦੰਪਤੀ। ਹਜ਼ਰਤ ਆਦਮ ਆਪਣੀ ਪਤਨੀ ਮਾਈ ਹਵਾ ਨਾਲ ਸਵਰਗ ਵਿਚ ਰਹਿੰਦਾ ਸੀ। ਉਸ ਨੂੰ ਸਵਰਗ ਵਿਚ ਖ਼ੁਦਾ ਵੱਲੋਂ ਇਕ ਵਿਸ਼ੇਸ਼ ਫ਼ਲ (ਕਣਕ) ਖਾਣ ਦੀ ਮਨਾਹੀ ਸੀ। ਇਕ ਦਿਨ ਜਦੋਂ ਮਾਈ ਹਵਾ ਇਕੱਲੀ ਸੀ ਤਾਂ ਸ਼ੈਤਾਨ ਨੇ ਮੌਕੇ ਦਾ ਲਾਭ ਉਠਾ ਕੇ ਉਸ ਨੂੰ ਵਰਜਿਤ ਫ਼ਲ ਖਾਣ ਲਈ ਪ੍ਰੇਰ ਲਿਆ। ਉਸ ਦੇ ਕਹਿਣ 'ਤੇ ਹਵਾ ਨੇ ਅੱਧਾ ਫ਼ਲ ਆਪ ਖਾ ਲਿਆ ਤੇ ਬਾਕੀ ਅੱਧਾ ਆਪਣੇ ਪਤੀ ਲਈ ਰੱਖ ਦਿੱਤਾ। ਜਦੋਂ ਬਾਬਾ ਆਦਮ ਘਰ ਆਇਆ ਤਾਂ ਹਵਾ ਨੇ ਉਹ ਅੱਧਾ ਫ਼ਲ ਉਸ ਨੂੰ ਖਵਾ ਦਿੱਤਾ। ਇਸ ਗੱਲ ਦਾ ਜਦੋਂ ਖ਼ੁਦਾ ਨੂੰ ਪਤਾ ਲੱਗਾ ਤਾਂ ਉਸ ਨੇ ਆਦਮ ਤੇ ਹਵਾ ਨੂੰ ਸਵਰਗ ਵਿਚੋਂ ਕੱਢ ਕੇ ਧਰਤੀ ਉੱਤੇ ਧਕੇਲ ਦਿੱਤਾ। ਮਨੁੱਖ ਜਾਤੀ ਦਾ ਪ੍ਰਾਰੰਭ ਇਹਨਾਂ ਤੋਂ ਸ਼ੁਰੂ ਹੋਇਆ। ਆਦਮ ਚਾਲੀ ਵਰ੍ਹੇ ਰੁੰਨਾ। ਰੱਬ ਨੇ ਤੋਬਾ ਕਬੂਲ ਕੀਤੀ ਅਤੇ ਮਿੰਨਾ (ਉਰਫ਼ਾਤ) ਮੱਕਾ ਸ਼ਰੀਫ਼ ਵਿਖੇ ਫੇਰ ਉਸ ਨਾਲ ਮੇਲ ਹੋ ਗਿਆ। ਇਹਨਾਂ ਦਾ ਪਲੇਠੀ ਦਾ ਪੁੱਤਰ ਕਾਬੀਲ ਸੀ।

**ਅਫ਼ਲਾਤੂਨ (ਪਲੈਟੋ):** ਯੂਨਾਨ (ਏਥਨਜ਼) ਦਾ ਪ੍ਰਸਿੱਧ ਦਾਰਸ਼ਨਿਕ, ਸੁਕਰਾਤ ਦਾ ਸ਼ਾਗਿਰਦ ਤੇ ਅਰਸਤੂ ਦਾ ਉਸਤਾਦ। ਹਜ਼ਰਤ ਮੂਸਾ ਤੋਂ 248 ਵਰ੍ਹੇ ਪਿੱਛੋਂ ਕਾਲਵੱਸ ਹੋਇਆ। ਉਸ ਦੀ ਆਯੂ 82 ਸਾਲ ਸੀ। ਉਸ ਨੇ ਤਿੱਬ ਤੇ ਫ਼ਲਸਫ਼ੇ ਉੱਤੇ ਕੋਈ ਸੌ ਦੇ ਕਰੀਬ ਪੁਸਤਕਾਂ ਲਿਖੀਆਂ। ਸੰਗੀਤ ਦਾ ਧਨੀ ਸੀ। ਅਰਗ਼ਨੂਨ ਵਾਜਾ ਉਸੇ ਦੀ ਕਾਢ ਹੈ।

**ਇਬਰਾਹੀਮ (ਅਬਰਾਹੀਮ):** ਅਸਲ ਨਾਂ ਹਜ਼ਰਤ ਇਬਰਾਹੀਮ ਖ਼ਲੀਲੇ ਅੱਲਾਹ ਸੀ। ਇਹ ਉਰ ਦੇ ਰਹਿਣ ਵਾਲੇ ਸਨ। ਇਹ ਆਜ਼ਰ ਬੁੱਤ ਤਰਾਸ਼ ਦੇ ਪੁੱਤਰ ਸਨ ਤੇ ਪੈਗ਼ੰਬਰ ਹੋਏ ਹਨ। ਇਹ ਇਕ ਰੱਬ ਦੇ ਉਪਾਸ਼ਕ ਸਨ ਤੇ ਬੁੱਤ-ਪੂਜਾ ਤੋਂ ਘਿਰਣਾ ਸੀ। ਇਹਨਾਂ ਦੀਆਂ ਦੋ ਸ਼ਾਦੀਆਂ ਸਨ। ਬੀਬੀ 'ਸਾਰਾ' ਵਿਚੋਂ ਹਜ਼ਰਤ ਇਸਹਾਕ ਤੇ ਬੀਬੀ 'ਹਾਜ਼ਰਾ' ਵਿਚੋਂ ਹਜ਼ਰਤ ਇਸਮਾਈਲ (ਯੂਸਫ਼ ਦੇ ਦਾਦਾ) ਸਨ। ਬੀਬੀ ਸਾਰਾ ਨੇ ਹਜ਼ਰਤ ਇਬਰਾਹੀਮ ਨੂੰ ਕਹਿ ਕੇ ਬੀਬੀ ਹਾਜ਼ਰਾ ਤੇ ਇਸਮਾਈਲ ਨੂੰ ਦੇਸ਼ ਵਿਚੋਂ ਕੱਢ ਦਿੱਤਾ। ਹਜ਼ਰਤ ਇਬਰਾਹੀਮ ਇਹਨਾਂ ਦੋਹਾਂ ਨੂੰ ਲੈ ਕੇ ਅਰਬ ਦੇਸ਼ ਵਿਚ ਆ ਗਏ ਅਤੇ ਉਥੇ ਕਾਅਬੇ

ਦੀ ਬੁਨਿਆਦ ਰੱਖੀ। ਹਜ਼ਰਤ ਮੁਹੰਮਦ ਸਾਹਿਬ ਹਜ਼ਰਤ ਇਸਮਾਈਲ ਦੀ ਵੰਸ਼ ਵਿਚੋਂ ਸਨ। ਇਹ ਵੀ ਕਿਹਾ ਜਾਂਦਾ ਹੈ ਕਿ ਇਬਰਾਹੀਮ ਰੱਬ ਦੀ ਏਕਤਾ ਦੀ ਸਿੱਖਿਆ ਦੇਂਦਾ ਸੀ। ਬਾਬਲ ਦੇ ਬਾਦਸ਼ਾਹ ਨਮਰੂਦ ਨੇ ਇਸ ਗੱਲ ਦੀ ਵਿਰੋਧਤਾ ਕੀਤੀ ਜਿਸ ਕਰਕੇ ਇਬਰਾਹੀਮ ਮਿਸਰ ਵੱਲ ਨਿਕਲ ਗਿਆ ਤੇ ਉਥੋਂ ਕਿਨਆਨ ਚਲਾ ਗਿਆ ਤੇ ਉਥੇ ਹੀ ਰਹਿਣ ਲੱਗਾ। ਯਹੂਦੀ ਇਸਹਾਕ ਦੀ ਔਲਾਦ ਹਨ ਜਿਨ੍ਹਾਂ ਵਿਚੋਂ ਹਜ਼ਰਤ ਯਾਕੂਬ, ਹਜ਼ਰਤ ਮੂਸਾ ਅਤੇ ਹਜ਼ਰਤ ਈਸਾ ਆਦਿ ਪੈਗ਼ੰਬਰ ਹੋਏ ਅਤੇ ਕੁਰੈਸ਼ੀ ਇਸਮਾਈਲ ਦੀ। ਆਪ ਨੂੰ ਖ਼ਲੀਲ-ਅੱਲ੍ਹਾ ਭਾਵ ਅੱਲ੍ਹਾ ਦਾ ਦੋਸਤ ਵੀ ਕਹਿੰਦੇ ਹਨ। ਹਜ਼ਰਤ ਇਬਰਾਹੀਮ ਨੂੰ ਨਮਰੂਦ ਨੇ ਚਿਖਾ ਵਿਚ ਸੁਟਵਾ ਦਿੱਤਾ ਸੀ ਪਰ ਰੱਬ ਦੀ ਮਿਹਰ ਨਾਲ ਉਹ ਚਿਖਾ ਫੁੱਲਾਂ ਦੀ ਸੇਜ ਬਣ ਗਈ ਅਤੇ ਆਪ ਦਾ ਵਾਲ ਵੀ ਵਿੰਗਾ ਨਾ ਹੋਇਆ।

**ਈਸਾ :** ਹਜ਼ਰਤ ਯਸੂਹ ਮਸੀਹ ਦਾ ਹੀ ਦੂਜਾ ਨਾਂ ਈਸਾ ਸੀ। ਉਹ ਨਾਜਰਥ ਦਾ ਰਹਿਣ ਵਾਲਾ ਸੀ। ਉਸ ਵੱਲੋਂ ਚਲਾਈ ਗਈ ਉੱਮਤ ਨੂੰ ਈਸਾਈ ਤੇ ਉਸ ਦੇ ਜਨਮ ਤੋਂ ਸ਼ੁਰੂ ਹੋਏ ਸੰਨ ਨੂੰ ਈਸਵੀ ਸੰਨ ਆਖਿਆ ਜਾਂਦਾ ਹੈ। ਆਖਦੇ ਹਨ ਕਿ ਉਸ ਦਾ ਪਿਤਾ ਕੋਈ ਨਹੀਂ ਸੀ ਤੇ ਉਹ ਕੰਵਾਰੀ ਮਰੀਅਮ ਦੇ ਕੁੱਖੋਂ ਪੈਦਾ ਹੋਏ ਇਸ ਲਈ ਉਹਨਾਂ ਨੂੰ ਰੱਬ ਦਾ ਪੁੱਤਰ ਮੰਨਿਆ ਜਾਂਦਾ ਹੈ। ਉਹ ਸੱਚੇ ਪਰਮਾਤਮਾ ਦੇ ਪ੍ਰਚਾਰਕ ਸਨ। ਆਪ ਦੀ ਰੂਹਾਨੀ ਮਾਨਤਾ ਰੱਬੀ ਪਵਿੱਤਰਤਾ ਦੀ ਲਖਾਇਕ ਹੈ। ਯਹੂਦੀਆਂ ਨੂੰ ਉਸ ਦਾ ਸੱਚ ਦਾ ਇਹ ਪ੍ਰਚਾਰ ਪਸੰਦ ਨਹੀਂ ਸੀ ਇਸ ਲਈ ਆਪ ਨੂੰ ਸਲੀਬ ਉੱਤੇ ਚੜ੍ਹਾ ਕੇ ਸ਼ਹੀਦ ਕੀਤਾ ਗਿਆ। ਇਸ ਨੂੰ ਮਸੀਹਾ ਵੀ ਕਹਿੰਦੇ ਹਨ। ਇਹ ਮੋਇਆਂ ਨੂੰ ਜ਼ਿੰਦਾ ਕਰ ਸਕਦਾ ਸੀ।

**ਸੱਸੀ ਪੁੰਨੂੰ :** ਸਿੰਧ (ਪਾਕਿਸਤਾਨ) ਦੀ ਇਕ ਪ੍ਰਸਿੱਧ ਪ੍ਰੇਮ-ਕਹਾਣੀ। ਸੱਸੀ ਇਸ ਇਲਾਕੇ ਦੇ ਭੰਬੋਰ ਸ਼ਹਿਰ ਦੇ ਬਾਦਸ਼ਾਹ ਆਦਮ ਜ਼ਾਮ ਦੀ ਰੂਪਵਤੀ ਬੇਟੀ ਸੀ। ਜੋਤਸ਼ੀਆਂ ਦੇ ਕਹਿਣ ’ਤੇ ਕਿ ਉਹ ਵੱਡੀ ਹੋ ਕੇ ਉਸ ਲਈ ਕਲੰਕ ਬਣੇਗੀ, ਉਸ ਨੂੰ ਜੰਮਦਿਆਂ ਹੀ ਸੰਦੂਕ ਵਿਚ ਪਾ ਕੇ ਰੋੜ੍ਹ ਦਿੱਤਾ ਜਿਸ ਨੂੰ ਇਕ ਧੋਬੀ ਨੇ ਫੜ ਕੇ ਉਸ ਦਾ ਪਾਲਣ ਪੋਸਣ ਕੀਤਾ। ਵੱਡੀ ਹੋਣ ’ਤੇ ਉਸ ਦਾ ਪ੍ਰੇਮ ਅਚਾਨਕ ਕੇਚਮ ਜਾਂ ਕੀਚ ਮਕਰਾਨ (ਬਲੋਚਿਸਤਾਨ) ਦੇ ਰਈਸਜ਼ਾਦੇ ਪੁੰਨੂੰ ਨਾਲ ਹੋ ਗਿਆ। ਉਹ ਪੁੰਨੂੰ ਨਾਲ ਵਿਆਹ ਕਰਨ ਵਿਚ ਭਾਵੇਂ ਸਫ਼ਲ ਹੋ ਗਈ ਪਰ ਇਕ ਰਾਤ ਪੁੰਨੂੰ ਦੇ ਭਰਾ ਪੁੰਨੂੰ ਨੂੰ ਸ਼ਰਾਬ ਵਿਚ ਮਸਤ ਕਰ ਕੇ ਚੁੱਕ ਕੇ ਲੈ ਗਏ। ਇਸ ਤਰ੍ਹਾਂ ਪੁੰਨੂੰ ਸੱਸੀ ਨੂੰ ਸੁੱਤਿਆਂ ਹੀ ਛੱਡ ਗਿਆ। ਜਾਗ ਆਉਣ ’ਤੇ ਉਹ ਪੁੰਨੂੰ-ਪੁੰਨੂੰ ਕਰਦੀ ਹੋਈ ਉਸ ਦੇ ਪਿੱਛੇ ਤਪਦੇ ਰੇਤ-ਥਲਾਂ ਵੱਲ ਦੌੜੀ ਅਤੇ ਪ੍ਰੇਮੀ ਦੀ ਭਾਲ ਵਿਚ ਭੁੱਜਦੇ ਥਲਾਂ ਵਿਚ ਜਾਨ ਦੇ ਦਿੱਤੀ। ਪਿੱਛੋਂ ਪੁੰਨੂੰ ਵੀ ਉਸ ਦੀ ਭਾਲ ਵਿਚ ਆਇਆ ਤੇ ਉਸ ਦੀ ਕਬਰ ਵਿਚ ਸਮਾ ਗਿਆ।

**ਸਨਆਨ :** ਸਨਆਨ ਦਾ ਏਨਾ ਪ੍ਰਭਾਵ ਸੀ ਕਿ ਉਸ ਦੇ ਸੱਤ ਸੌ ਦੇ ਲਗਭਗ ਮੁਰੀਦ ਸਨ। ਉਹ ਪੰਜਾਹ ਸਾਲ ਆਪਣੇ ਮੁਰੀਦਾਂ ਨਾਲ ਖ਼ਾਨਾ ਕਾਅਬਾ ਵਿਚ ਰਿਹਾ। ਸ਼ੇਖ਼ ਅੱਤਾਰ ਉਹਨਾਂ ਵਿਚੋਂ ਇਕ ਸੀ। ਇਕ ਸੁਪਨੇ ਦੀ ਤਾਬੀਰ ਮਾਲੂਮ ਕਰਨ ਲਈ ਉਹ ਰੋਮ ਗਿਆ। ਉਥੇ ਇਕ ਵਕਤ ਅਜਿਹਾ ਆਇਆ ਕਿ ਉਹ ਭਗਤੀ ਦੇ ਰਾਹ 'ਤੇ ਤੁਰਦਾ-ਤੁਰਦਾ ਭਟਕ ਗਿਆ ਅਤੇ ਨਸਾਰਾ (ਈਸਾਈ) ਕੌਮ ਦੀ ਇਕ ਮੁਟਿਆਰ ਉੱਤੇ ਆਸ਼ਕ ਹੋ ਗਿਆ। ਉਸ ਦੇ ਇਸ਼ਕ ਵਿਚ ਏਨਾ ਖੁਭ ਗਿਆ ਕਿ ਉਸ ਨਾਲ ਨਿਕਾਹ ਕਰਨ ਤੇ ਹੱਕ ਮਹਰ ਦੇਣ ਲਈ ਦੋ ਸਾਲ ਸੂਰ ਚਾਰੇ। ਫਿਰ ਰੱਬ ਦੀ ਮਿਹਰ ਨਾਲ ਸਹੀ ਰਸਤੇ ਉੱਤੇ ਆ ਗਿਆ।

**ਸ਼ਮਸ ਤਬਰੇਜ਼ :** ਮੌਲਾਨਾ ਸ਼ਮਸੁੱਦੀਨ ਮੁਹੰਮਦ ਤਬਰੇਜ਼ੀ ਨੂੰ ਆਮ ਤੌਰ 'ਤੇ ਸ਼ਮਸ ਤਬਰੇਜ਼ੀ ਕਿਹਾ ਜਾਂਦਾ ਹੈ। ਇਹ ਮੁਲਤਾਨ ਦਾ ਸੂਫ਼ੀ ਫ਼ਕੀਰ ਸੀ। ਵੇਦਾਂਤਵਾਦੀ ਹੋਣ ਕਰਕੇ ਇਸ ਦੀ ਫ਼ਾਰਸੀ ਕਵਿਤਾ ਵਿਚ ਤਸੱਵੁਫ਼ ਦੀ ਪ੍ਰਧਾਨਤਾ ਸੀ। ਕਿਹਾ ਜਾਂਦਾ ਹੈ ਕਿ ਇਸ ਦਾ ਇਹ ਬ੍ਰਹਮ-ਗਿਆਨ ਉਸ ਸਮੇਂ ਦੇ ਸ਼ਰ੍ਹਈ ਹਾਕਮਾਂ ਨੂੰ ਚੰਗਾ ਨਾ ਲੱਗਿਆ। ਅਲਾਉਦੀਨ ਮਹਿਮੂਦ ਨੇ 1247 ਈ. ਨੂੰ ਆਪ ਨੂੰ ਮਾਰ ਕੇ ਖੂਹ ਵਿਚ ਸੁੱਟ ਦਿੱਤਾ, ਪਹਿਲਾਂ ਜਿਊਂਦੇ ਦੀ ਖੱਲੜੀ ਉਤਾਰੀ ਗਈ ਤੇ ਫਿਰ ਤੜਪਾ ਤੜਪਾ ਕੇ ਮਾਰਿਆ ਗਿਆ। ਤਬਰੇਜ਼, ਪ੍ਰਸਿੱਧ ਸੂਫ਼ੀ ਸੰਤ ਜਲਾਲੁਦੀਨ ਮੌਲਾਨਾ ਰੂਮੀ ਦੇ ਗੁਰੂ ਸਨ। ਰੂਮੀ ਨੇ 'ਦੀਵਾਨਿ-ਸ਼ਮਸ ਤਬਰੇਜ਼ੀ' ਲਿਖਿਆ ਪਰ ਉਸ ਵਿਚ ਨਾਂ 'ਗੁਰੂ' ਦਿੱਤਾ ਹੈ। ਸ਼ਮਸ ਵੱਡਾ ਵਿਦਵਾਨ ਸੀ ਤੇ 'ਕੁਲਆਤਿ ਸ਼ੱਮਸ ਤਰਬੇਜ਼' ਦੇ ਨਾਂ ਹੇਠ ਉਸ ਦੀ ਕਵਿਤਾ ਛਪੀ ਹੋਈ ਮਿਲਦੀ ਹੈ।

**ਸਿਕੰਦਰ :** ਸਿਕੰਦਰ ਕਈ ਹੋਏ ਹਨ ਪਰ ਇਹਨਾਂ ਵਿਚੋਂ ਪ੍ਰਸਿੱਧ ਯੂਨਾਨ ਦੇ ਬਾਦਸ਼ਾਹ ਫੈਲਕੂਸ ਦਾ ਪੁੱਤਰ ਸਿਕੰਦਰ ਹੋਇਆ ਹੈ, ਜਿਸ ਨੇ ਈਰਾਨ ਦੇ ਬਾਦਸ਼ਾਹ ਨੂੰ ਫ਼ਤਹਿ ਕਰ ਕੇ 327 ਈ.ਪੂ. ਵਿਚ ਹਿੰਦੁਸਤਾਨ ਉੱਤੇ ਚੜ੍ਹਾਈ ਕੀਤੀ ਅਤੇ ਪੰਜਾਬ ਦੇ ਰਾਜਾ ਪੁਰੂ ਨੂੰ ਜਿਹਲਮ ਦੇ ਕੰਢੇ ਸ਼ਿਕਸਤ ਦਿੱਤੀ ਅਤੇ ਬਿਆਸ ਨਦੀ ਤਕ ਆ ਕੇ ਦੇਸ਼ ਨੂੰ ਵਾਪਸ ਮੁੜ ਗਿਆ। ਉਸ ਦਾ ਦੇਹਾਂਤ 323 ਈ.ਪੂ. ਵਿਚ ਹੋਇਆ।

**ਸੁਲੇਮਾਨ :** ਪ੍ਰਸਿੱਧ ਪੈਗ਼ੰਬਰ ਦਾ ਨਾਂ ਹੈ। ਇਹ ਹਜ਼ਰਤ ਦਾਊਦ ਦਾ ਪੁੱਤਰ ਅਤੇ ਇਸਰਾਈਲ ਖ਼ਾਨਦਾਨ ਦਾ ਵਡੇਰਾ। ਇਹ ਹਜ਼ਰਤ ਈਸਾ ਤੋਂ 1015 ਸਾਲ ਪਹਿਲਾਂ ਹੋਇਆ ਹੈ। ਇਸਲਾਮੀ ਰਵਾਇਤ ਮੁਤਾਬਕ ਇਹ ਬੜਾ ਅਕਲਮੰਦ ਬਾਦਸ਼ਾਹ ਸੀ। ਇਸ ਕੋਲ ਇਕ ਅਜਿਹਾ ਸ਼ਾਹੀ ਤਖ਼ਤ ਸੀ ਜੋ ਅਸਮਾਨ ਵਿਚ ਹਵਾਈ ਜਹਾਜ਼ ਵਾਂਗ ਉੱਡ ਸਕਦਾ ਸੀ। ਇਹਨਾਂ ਨੇ 40 ਵਰ੍ਹੇ ਯਰੋਸ਼ਲਮ ਵਿਚ ਰਾਜ ਕੀਤਾ। ਇਹਨਾਂ ਦਾ ਕਲਾਮ ਸੁਣਨ ਲਈ ਲੋਕੀਂ ਯਰੋਸ਼ਲਮ ਆਉਂਦੇ ਹੁੰਦੇ ਸਨ। 975 ਵਰ੍ਹੇ ਹਜ਼ਰਤ ਈਸਾ ਤੋਂ ਪਹਿਲਾਂ ਕਾਲ-ਵੱਸ ਹੋਏ।

ਰਵਾਇਤ ਅਨੁਸਾਰ ਸਾਰੇ ਜਿੰਨ-ਭੂਤ ਤੇ ਪੌਣ-ਪਾਣੀ ਆਪ ਦੇ ਤਾਬਿਆ ਸਨ ਤੇ ਆਪ ਸਾਰਿਆਂ ਹੈਵਾਨਾਂ (ਜਨੌਰਾਂ) ਤੋਂ ਸੇਵਾ ਲੈਂਦੇ ਹੁੰਦੇ ਸਨ ਅਤੇ ਜਿੰਨ ਉਸ ਦਾ ਤਖ਼ਤ ਚੁੱਕ ਕੇ ਮਨ-ਇੱਛਤ ਥਾਂ 'ਤੇ ਲੈ ਜਾਂਦੇ ਸਨ। ਉਹ ਪਸ਼ੂ-ਪੰਛੀਆਂ ਦੀ ਬੋਲੀ ਚੰਗੀ ਤਰ੍ਹਾਂ ਸਮਝ ਲੈਂਦੇ ਸਨ। ਬੈਤੁੱਲਮੁਕੱਦਿਸ (ਯਰੋਸ਼ਲਮ) ਦੀ ਨੀਂਹ ਇਸ ਨੇ ਰੱਖੀ ਸੀ। ਇਕ ਵਾਰੀ ਰੱਬ ਦਾ ਕਹਿਰ ਇਸ 'ਤੇ ਨਾਜ਼ਲ ਹੋਇਆ ਜਿਸ ਕਾਰਨ ਇਸ ਨੂੰ ਭੱਠ ਝੋਕਣਾ ਪਿਆ। ਇਸ ਦਾ ਨਕਾਹ ਸਬਾ ਦੀ ਮਲਕਾ ਬਲਕੀਸ ਨਾਲ ਹੋਇਆ ਸੀ।

**ਸੋਹਣੀ ਮੇਹੀਂਵਾਲ :** ਸੋਹਣੀ ਗੁਜਰਾਤ (ਪੰਜਾਬ) ਦੇ ਤੁੱਲੇ (ਰਹਿ ਤੁਲੇ) ਘੁਮਾਰ ਦੀ ਲੜਕੀ ਸੀ। ਬੁਖ਼ਾਰੇ ਦਾ ਅਮੀਰਜ਼ਾਦਾ ਇੱਜ਼ਤ ਬੇਗ, ਜੋ ਉਹਨੀਂ ਦਿਨੀ ਹਿੰਦੁਸਤਾਨ ਵਿਚ ਵਪਾਰ ਆਇਆ ਸੀ, ਸੋਹਣੀ ਦਾ ਰੂਪ ਦੇਖ ਕੇ ਮੋਹਿਆ ਗਿਆ ਤੇ ਸਾਰਾ ਮਾਲ-ਮੱਤਾਹ ਲੁਟਾ ਕੇ ਮੇਹੀਂਵਾਲ ਬਣ ਗਿਆ। ਸੋਹਣੀ ਉਸ ਨੂੰ ਮਿਲਣ ਵਾਸਤੇ ਘੜੇ ਉੱਤੇ ਤਰ ਕੇ ਝਨਾਂ ਤੋਂ ਪਾਰ ਜਾਣ ਲੱਗੀ, ਪਰ ਇਕ ਰਾਤ ਅਧਵਾਟੇ ਹੀ ਡੁੱਬ ਮੋਈ। ਜਦ ਮੇਹੀਂਵਾਲ ਨੂੰ ਪਤਾ ਲੱਗਾ ਤਾਂ ਉਸ ਵੀ ਨਦੀ ਵਿਚ ਛਾਲ ਮਾਰ ਕੇ ਡੁੱਬ ਮੋਇਆ।

**ਹਸਨ ਤੇ ਹੁਸੈਨ :** ਹਜ਼ਰਤ ਮੁਹੰਮਦ ਦੇ ਦੋਹਤਰੇ, ਬੀਬੀ ਫ਼ਾਤਿਮਾ ਤੇ ਹਜ਼ਰਤ ਅਲੀ ਦੇ ਪੁੱਤਰ। ਹਜ਼ਰਤ ਅਲੀ ਦੇ ਦੋ ਪੁੱਤਰ ਸਨ। ਹਸਨ (624-670 ਈ.) ਵੱਡਾ ਸੀ ਤੇ ਹੁਸੈਨ (625-680 ਈ.) ਛੋਟਾ। ਹਸਨ ਦੇ ਦੁਸ਼ਮਣਾਂ (ਬਾਦਸ਼ਾਹ ਯਜ਼ੀਦ ਦੀ ਪ੍ਰੇਰਨਾ ਨਾਲ ਇਸ ਦੀ ਬੀਵੀ ਜ਼ੈਨਬ ਅਥਵਾ 'ਜ਼ਆਦਹ') ਨੇ ਇਸ ਨੂੰ ਜ਼ਹਿਰ ਦੇ ਕੇ ਮਰਵਾ ਦਿੱਤਾ ਸੀ। ਹੁਸੈਨ ਕਰਬਲਾ (ਕਰਬ ਤੇ ਬਲਾ ਤੋਂ ਬਣਿਆ ਸ਼ਬਦ) ਦੇ ਮੈਦਾਨ ਵਿਚ ਆਪਣੇ ਰਿਸ਼ਤੇਦਾਰਾਂ ਤੇ ਹੋਰ ਸਾਥੀਆਂ ਨਾਲ ਯਜ਼ੀਦ ਦੀ ਫ਼ੌਜ ਨਾਲ ਸਿਰ 'ਤੇ ਕਫ਼ਨ ਬੰਨ੍ਹ ਕੇ ਲੜੇ ਤੇ ਯਜ਼ੀਦ ਦੇ ਫ਼ੌਜੀ ਜਰਨੈਲ ਸ਼ਿਮਰ ਹੱਥੋਂ 680 ਈ. ਵਿਚ ਸ਼ਹੀਦ ਹੋਏ। ਹੁਸੈਨ ਨੂੰ ਤਿੰਨ ਦਿਨ ਤ੍ਰਿਹਾਇਆ ਰੱਖ ਕੇ ਬੜੀ ਬੇਰਹਿਮੀ ਨਾਲ ਸ਼ਹੀਦ ਕੀਤਾ ਗਿਆ। ਮੁਹੱਰਮ ਦੇ ਦਿਨਾਂ ਵਿਚ ਹੁਸੈਨ ਦੇ ਨਾਲ ਹਸਨ ਦਾ ਵੀ ਸੋਗ ਕੀਤਾ ਜਾਂਦਾ ਹੈ।

**ਹੀਰ ਰਾਂਝਾ :** ਰਾਂਝਾ ਪਿਉ ਦੀ ਮ੍ਰਿਤੂ ਪਿੱਛੋਂ ਭਰਾਵਾਂ ਦਾ ਸਤਾਇਆ ਘਰੋਂ ਤੁਰ ਪੈਂਦਾ ਹੈ। ਝਨਾ ਉੱਤੇ ਉਸ ਦਾ ਹੀਰ ਨਾਲ ਮੇਲ ਤੇ ਤੱਕਦਿਆਂ ਹੀ ਦੋਹਾਂ ਦਾ ਇਸ਼ਕ ਹੋ ਜਾਂਦਾ ਹੈ। ਉਹ 12 ਸਾਲ ਹੀਰ ਦੇ ਬਾਪ ਦੀਆਂ ਮੱਝਾਂ ਚਾਰਦਾ ਹੈ ਪਰ ਹੀਰ ਹੋਰਥੇ ਵਿਆਹ ਦਿੱਤੀ ਜਾਂਦੀ ਹੈ। ਹੀਰ ਦੀ ਨਿਨਾਣ ਸਹਿਤੀ ਦੀ ਸਹਾਇਤਾ ਨਾਲ ਰਾਂਝਾ ਹੀਰ ਨੂੰ ਕੱਢ ਕੇ ਲੈ ਜਾਂਦਾ ਹੈ। ਫੜੇ ਜਾਣ ਉੱਤੇ ਅਖ਼ੀਰ ਅਦਲੀ ਰਾਜੇ ਵੱਲੋਂ ਹੀਰ ਰਾਂਝੇ ਨੂੰ ਦੇ ਦਿੱਤੀ ਜਾਂਦੀ ਹੈ। ਹੀਰ ਦੀ ਇੱਛਾ ਅਨੁਸਾਰ ਰਾਂਝਾ ਹੀਰ ਨੂੰ ਵਿਆਹੁਣ ਲਈ ਆਪਣੇ ਪਿੰਡੋਂ ਜੰਞ ਲੈਣ ਜਾਂਦਾ ਹੈ। ਪਿੱਛੋਂ ਰਾਂਝੇ ਨੂੰ ਹੀਰ ਦੇ ਮਰਨ ਦੀ ਝੂਠੀ ਖ਼ਬਰ ਦੱਸੀ ਜਾਂਦੀ

ਹੈ ਜਿਸ 'ਤੇ ਉਹ ਪ੍ਰਾਣ ਤਿਆਗ ਦਿੰਦਾ ਹੈ। ਉਸ ਦੀ ਮੌਤ ਦੀ ਖ਼ਬਰ ਨੂੰ ਨਾ ਸਹਾਰਦੀ ਹੋਈ ਹੀਰ ਵੀ ਜਾਨ ਦੇ ਦਿੰਦੀ ਹੈ।

**ਕਾਹਨ/ਕ੍ਰਿਸ਼ਨ :** ਕ੍ਰਿਸ਼ਨ ਜੀ ਦੇ ਪਿਤਾ ਵਾਸੂਦੇਵ ਤੇ ਮਾਤਾ ਦੇਵਕੀ ਜੀ ਸਨ। ਆਪ ਨੂੰ ਵਿਸ਼ਨੂੰ ਦਾ ਅਠਵਾਂ ਅਵਤਾਰ ਮੰਨਿਆ ਜਾਂਦਾ ਹੈ। ਇਹਨਾਂ ਦੇ ਜਨਮ ਸਮੇਂ ਰਾਜਾ ਕੰਸ, ਕ੍ਰਿਸ਼ਨ ਜੀ ਦੇ ਮਾਮੇ ਨੇ, ਆਪਣੀ ਭੈਣ ਦੇਵਕੀ ਨੂੰ ਜੇਲ ਵਿਚ ਡੱਕ ਦਿੱਤਾ ਅਤੇ ਜੇਲ੍ਹ ਵਿਚ ਹੀ ਕ੍ਰਿਸ਼ਨ ਜੀ ਦਾ ਜਨਮ ਹੋਇਆ। ਛੋਟੀ ਉਮਰ ਵਿਚ ਹੀ ਆਪ ਨੇ ਆਪਣੇ ਮਾਮੇ ਕੰਸ ਨੂੰ ਮਾਰ ਕੇ ਆਪਣੇ ਸਾਧੂ ਸੁਭਾਅ ਨਾਨੇ ਉਗਰਸੈਨ ਨੂੰ ਮਥਰਾ ਦੀ ਰਾਜ-ਗੱਦੀ ਉੱਤੇ ਬਿਠਾ ਦਿੱਤਾ। ਆਪ ਜੀ ਦੀਆਂ ਕਥਾਵਾਂ ਵਿਚ ਗੋਪੀਆਂ ਅਤੇ ਕ੍ਰਿਸ਼ਨ-ਲੀਲ੍ਹਾ ਦੇ ਕਈ ਵੇਰਵੇ ਮਿਲਦੇ ਹਨ। ਆਪ ਆਪਣੇ ਸਮੇਂ ਦੇ ਵੱਡੇ ਵਿਦਵਾਨ, ਨੀਤੀਵਾਨ ਤੇ ਯੋਧੇ ਸਨ। ਬਹੁਤ ਯਤਨ ਕਰਨ ਉੱਤੇ ਵੀ ਆਪ ਦੁਰਯੋਧਨ ਨੂੰ ਪਾਂਡਵਾਂ ਨਾਲ ਯੁੱਧ ਕਰਨ ਤੋਂ ਨਾ ਰੋਕ ਸਕੇ। ਅੰਤ ਆਪ ਨੂੰ ਪਾਂਡਵਾਂ ਵੱਲੋਂ ਅਰਜਨ ਦਾ ਰਥਵਾਨ ਬਣ ਕੇ ਲੜਨਾ ਪਿਆ। ਅਰਜਨ ਨੂੰ ਯੁੱਧ ਦੀ ਪ੍ਰੇਰਨਾ ਦੇਣ ਲਈ ਆਪ ਨੇ ਗੀਤਾ ਦਾ ਗਿਆਨ ਦਿੱਤਾ ਅਤੇ ਪਾਂਡਵਾਂ ਨੂੰ ਯੁੱਧ ਵਿਚ ਜਿੱਤ ਦਿਵਾਈ।

**ਕਾਰੂੰ :** ਉਹ ਇਕ ਧਨਾਢ ਤੇ ਦੌਲਤਮੰਦ ਬਾਦਸ਼ਾਹ ਸੀ ਜੋ ਚਾਲੀ ਖ਼ਜ਼ਾਨਿਆਂ ਦਾ ਮਾਲਕ ਸੀ। ਉਸ ਨੇ ਇਹ ਧਨ ਲੋਕਾਂ ਉੱਤੇ ਹਰ ਤਰ੍ਹਾਂ ਦਾ ਜ਼ੁਲਮ ਤੇ ਅੱਤਿਆਚਾਰ ਕਰ ਕੇ ਇਕੱਠਾ ਕੀਤਾ ਸੀ। ਉਹ ਹਜ਼ਰਤ ਮੂਸਾ ਦੇ ਚਾਚੇ ਦਾ ਪੁੱਤਰ ਸੀ। ਹਜ਼ਰਤ ਮੂਸਾ ਨੇ ਉਸ ਨੂੰ ਨਸੀਹਤ ਕੀਤੀ ਸੀ ਕਿ ਉਹ ਜ਼ਕਾਤ ਦਿਆ ਕਰੇ ਅਤੇ ਲੋਕਾਂ ਉੱਤੇ ਜ਼ੁਲਮ ਤੇ ਅੱਤਿਆਚਾਰ ਕਰਨੇ ਬੰਦ ਕਰੇ। ਪਰ ਉਸ ਉੱਤੇ ਇਸ ਨਸੀਹਤ ਦਾ ਕੋਈ ਅਸਰ ਨਾ ਹੋਇਆ। ਆਖ਼ਰ ਰੱਬ ਦਾ ਅਜਿਹਾ ਭਾਣਾ ਵਰਤਿਆ ਕਿ ਉਹ ਆਪਣੇ ਸਾਰੇ ਖ਼ਜ਼ਾਨਿਆਂ ਸਮੇਤ ਤਬਾਹ ਹੋ ਗਿਆ।

**ਗੁਰੂ ਤੇਗ਼ ਬਹਾਦਰ :** ਸਿੱਖਾਂ ਦੇ ਛੇਵੇਂ ਗੁਰੂ ਹਰਿਗੋਬਿੰਦ ਜੀ ਤੇ ਮਾਤਾ ਨਾਨਕੀ ਜੀ ਦੇ ਪੰਜਵੇਂ ਤੇ ਸਭ ਤੋਂ ਛੋਟੇ ਸਾਹਿਬਜ਼ਾਦੇ ਸਨ। ਅੰਮ੍ਰਿਤਸਰ ਸ਼ਹਿਰ ਦੇ ਸਥਾਪਕ ਸ੍ਰੀ ਗੁਰੂ ਰਾਮਦਾਸ ਜੀ ਆਪ ਜੀ ਦੇ ਪੜਦਾਦਾ ਸਨ ਅਤੇ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਉਸਰੱਈਏ, ਸਿੱਖ ਧਰਮ ਦੇ ਪਹਿਲੇ ਸ਼ਿਰੋਮਣੀ ਸ਼ਹੀਦ ਤੇ ਸਿੱਖਾਂ ਦੇ ਪਾਵਨ ਪਵਿੱਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਚਨਹਾਰ ਤੇ ਸੰਪਾਦਕ ਸ੍ਰੀ ਗੁਰੂ ਅਰਜਨ ਦੇਵ ਜੀ ਆਪ ਜੀ ਦੇ ਦਾਦਾ ਸਨ। ਗੁਰੂ ਗੋਬਿੰਦ ਸਿੰਘ ਜੀ ਆਪ ਜੀ ਦੇ ਇਕਲੌਤੇ ਸਪੁੱਤਰ ਸਨ। ਆਪ ਦਾ ਜਨਮ 1 ਅਪ੍ਰੈਲ 1621 ਈ. ਨੂੰ ਗੁਰੂ ਕੇ ਮਹਿਲ, ਅੰਮ੍ਰਿਤਸਰ ਵਿਖੇ ਹੋਇਆ ਅਤੇ 11 ਨਵੰਬਰ 1675 ਈ. ਨੂੰ ਸੀਸ ਗੰਜ, ਚਾਂਦਨੀ ਚੌਕ, ਦਿੱਲੀ ਵਿਖੇ ਸ਼ਹੀਦੀ ਦਾ ਜਾਮ ਪੀਤਾ। ਆਪ ਨੇ ਕਈ ਲੜਾਈਆਂ ਵਿਚ ਮੁਗ਼ਲਾਂ ਦਾ ਡਟ ਕੇ ਮੁਕਾਬਲਾ ਕੀਤਾ।

**ਜ਼ਕਰੀਆ :** ਇਕ ਪੈਗ਼ੰਬਰ। ਜਦ ਈਸਾ ਦੀ ਮਾਂ ਮਰੀਅਮ ਕੁਵਾਰੀ ਨੂੰ ਗਰਭ ਹੋ ਗਿਆ ਤਾਂ ਯਹੂਦੀਆਂ ਨੂੰ ਸ਼ੱਕ ਹੋ ਗਿਆ ਕਿ ਇਸ ਸਭ ਜ਼ਕਰੀਏ ਦੀ ਕਰਤੂਤ ਹੈ ਕਿਉਂਕਿ ਮਰੀਅਮ ਉਸ ਸਮੇਂ ਮੁਕੱਦਸ (ਯਰੋਸ਼ਲਮ) ਵਿਚ ਜ਼ਕਰੀਏ ਦੇ ਕੋਲ ਰਹਿੰਦੀ ਸੀ। ਜ਼ਕਰੀਆ ਯਹੂਦੀਆਂ ਤੋਂ ਡਰ ਕੇ ਜੰਗਲ ਵੱਲ ਨੱਸ ਤੁਰਿਆ ਤੇ ਇਕ ਦਰੱਖ਼ਤ ਦੇ ਖੋਲ ਵਿਚ ਜਾ ਲੁਕਿਆ। ਯਹੂਦੀਆਂ ਨੂੰ ਪਤਾ ਲੱਗਣ ਉੱਤੇ ਉਹਨਾਂ ਦਰੱਖ਼ਤ ਸਮੇਤ ਉਸ ਨੂੰ ਆਰੇ ਨਾਲ ਚੀਰ ਸੁੱਟਿਆ।

**ਜੁਨੈਦ :** ਜੁਨੈਦ ਬਗ਼ਦਾਦ ਦੇ ਵਾਸੀ ਸਨ। ਇਹ ਇਕ ਕਾਮਿਲ ਵਲੀ ਤੇ ਉੱਚ ਹਸਤੀ ਸਨ ਅਤੇ ਇਹਨਾਂ ਦੇ ਆਰਿਫ਼ ਹੋਣ ਦੀ ਵਡਿਆਈ ਦੂਰ-ਦੂਰ ਤਕ ਫੈਲੀ ਹੋਈ ਸੀ। ਆਪ ਨੇ 297 ਹਿਜਰੀ ਵਿਚ ਵਫ਼ਾਤ ਪਾਈ।

**ਦਹਿਸਰ/ਰਾਵਣ :** ਦਸਾਂ ਸਿਰਾਂ ਵਾਲਾ—ਰਾਵਣ, ਲੰਕਾ ਦਾ ਰਾਜਾ ਜਿਸ ਨੇ ਬ੍ਰਹਮਾ ਦੀ ਭਗਤੀ ਨਾਲ ਏਨੀ ਸ਼ਕਤੀ ਪ੍ਰਾਪਤ ਕਰ ਲਈ ਸੀ ਕਿ ਦੇਵਤਿਆਂ ਜਾਂ ਰਾਖ਼ਸ਼ਾਂ ਕਿਸੇ ਤੋਂ ਵੀ ਮਾਰਿਆ ਨਹੀਂ ਸੀ ਜਾ ਸਕਦਾ। ਇਹ ਜਿਸ ਤਰ੍ਹਾਂ ਦਾ ਵੀ ਰੂਪ ਚਾਹੇ ਧਾਰਨ ਕਰ ਸਕਦਾ ਸੀ। ਇਸ ਦੀਆਂ ਵੀਹ ਬਾਹਾਂ ਤੇ ਅੱਖਾਂ ਤਾਂਬੇ ਵਾਂਗ ਲਾਲ ਅਤੇ ਦੰਦ ਚੰਦਰਮਾ ਵਰਗੇ ਚਮਕੀਲੇ ਸਨ। ਇਹ ਪਹਾੜ ਦੀ ਚੋਟੀ ਵਾਂਗ ਲੰਮਾ ਉੱਚਾ ਸੀ। ਕਹਿੰਦੇ ਹਨ ਕਿ ਇਸ ਨੇ ਆਪਣੀਆਂ ਬਾਹਾਂ ਨਾਲ ਸੂਰਜ ਤੇ ਚੰਨ ਦਾ ਰਾਹ ਰੋਕ ਲਿਆ ਸੀ। ਉਸ ਨੂੰ ਆਪਣੀ ਸ਼ਕਤੀ ਦਾ ਹੰਕਾਰ ਹੋ ਗਿਆ ਸੀ। ਉਸ ਨੇ ਕਾਲ ਨੂੰ ਆਪਣੀ ਧੁੰਨੀ ਨਾਲ ਬੰਨ੍ਹਿਆ ਹੋਇਆ ਸੀ। ਉਸ ਨੇ ਸੀਤਾ ਨੂੰ ਚੁਰਾ ਲਿਆ ਤੇ ਆਪਣੇ ਮਹਿਲਾਂ ਵਿਚ ਕੈਦ ਕਰ ਕੇ ਉਸ ਨੂੰ ਭਰਮਾਉਣ ਲਈ ਕਈ ਉਪਾਅ ਅਤੇ ਡਰਾਵੇ ਦਿੱਤੇ ਪਰ ਸੀਤਾ ਪਤੀ-ਭਗਤੀ ਵਿਚ ਦ੍ਰਿੜ੍ਹ ਰਹੀ। ਰਾਵਣ ਨੂੰ ਮਾਰਨ ਲਈ ਵਿਸ਼ਨੂੰ ਨੇ ਰਾਮ ਚੰਦਰ ਦਾ ਅਵਤਾਰ ਧਾਰਨ ਕੀਤਾ ਅਤੇ ਬਾਨਰਾਂ ਦੀ ਸੈਨਾ ਨਾਲ ਰਾਵਣ ਦਾ ਨਾਸ਼ ਕੀਤਾ। ਰਾਵਣ ਦਾ ਛੋਟਾ ਭਰਾ ਬਭੀਸ਼ਨ ਰਾਮ-ਭਗਤ ਸੀ ਤੇ ਉਸ ਨੇ ਰਾਵਣ ਦੀ ਮੌਤ ਦਾ ਭੇਤ ਰਾਮ ਨੂੰ ਦੇ ਦਿੱਤਾ, ਜਿਸ ਕਾਰਨ ਰਾਵਣ ਮਾਰਿਆ ਗਿਆ ਤੇ ਲੰਕਾ ਤਬਾਹ ਹੋ ਗਈ। ਰਾਵਣ ਜ਼ਾਤ ਦਾ ਬ੍ਰਾਹਮਣ ਤੇ ਸੰਸਕ੍ਰਿਤ ਭਾਸ਼ਾ ਦਾ ਵੱਡਾ ਵਿਦਵਾਨ ਸੀ।

**ਨਮਰੂਦ :** ਇਰਾਕ ਦਾ ਖ਼ੁਦਾਈ ਦਾ ਦਾਅਵਾ ਕਰਨ ਵਾਲਾ ਇਕ ਜ਼ਾਲਮ ਤੇ ਕਾਫ਼ਰ ਬਾਦਸ਼ਾਹ ਸੀ ਜੋ ਹਜ਼ਰਤ ਇਬਰਾਹੀਮ ਦਾ ਸਮਕਾਲੀ ਸੀ। ਹਜ਼ਰਤ ਇਬਰਾਹੀਮ ਨੇ ਉਸ ਨੂੰ ਸਿੱਧੇ ਰਸਤੇ ਉੱਤੇ ਲਿਆਉਣ ਦਾ ਬੜਾ ਯਤਨ ਕੀਤਾ ਤੇ ਕਈ ਵਾਰ ਉਸ ਦੇ ਬੁੱਤਾਂ ਨੂੰ ਵੀ ਤੋੜਿਆ ਪਰ ਉਸ ਉੱਤੇ ਇਸ ਦਾ ਕੋਈ ਅਸਰ ਨਾ ਹੋਇਆ। ਉਲਟਾ ਨਮਰੂਦ ਨੇ ਪੈਗ਼ੰਬਰ ਇਬਰਾਹੀਮ ਨੂੰ ਅੱਗ ਵਿਚ ਸੁੱਟਵਾ ਕੇ ਸਾੜ ਦੇਣ ਦਾ ਹੁਕਮ ਦਿੱਤਾ ਪਰ ਅੱਗ ਫੁੱਲਾਂ ਵਿਚ ਬਦਲ ਗਈ। ਨਮਰੂਦ ਦੇ ਸ਼ਾਬਦਿਕ ਅਰਥ ਹਨ : 'ਨਾ ਮਰੇਗਾ'। ਪਰ

ਉਸ ਦੀ ਨਾਸ (ਨੱਕ) ਵਿਚ ਇਕ ਮੱਛਰ ਦੇ ਪ੍ਰਵੇਸ਼ ਨਾਲ ਉਸ ਦੀ ਮੌਤ ਹੋ ਗਈ।

**ਨੂਹ (ਹਜ਼ਰਤ) :** ਇਕ ਪੈਗ਼ੰਬਰ ਸਨ, ਜਿਨ੍ਹਾਂ ਨੇ ਢਾਈ ਹਜ਼ਾਰ ਸਾਲ ਦੀ ਆਯੂ ਪਾਈ। ਉਸ ਦੀ ਕੌਮ ਵਿਚ ਬਹੁਤ ਸਾਰੀਆਂ ਬੁਰਿਆਈਆਂ ਦਾਖ਼ਲ ਹੋ ਚੁੱਕੀਆਂ ਸਨ। ਇਹਨਾਂ ਲੋਕਾਂ ਨੂੰ ਸੁਧਾਰਨ ਦਾ ਯਤਨ ਕੀਤਾ, ਪਰ ਨਿਸਫ਼ਲ ਰਹੇ। ਲੋਕ ਸਗੋਂ ਇਹਨਾਂ ਨੂੰ ਤੰਗ ਕਰਨ ਲੱਗੇ। ਇਹਨਾਂ ਰੱਬ ਅੱਗੇ ਪ੍ਰਾਰਥਨਾ ਕੀਤੀ ਕਿ ਇਹ ਕੌਮ ਨਾਸ ਹੋ ਜਾਵੇ। ਰੱਬ ਨੇ ਇਹ ਪ੍ਰਾਰਥਨਾ ਮਨਜ਼ੂਰ ਕਰ ਲਈ ਤੇ ਨੂਹ ਨੂੰ ਕਿਹਾ ਕਿ ਇਕ ਬੇੜੀ ਵਿਚ ਤੁਸੀਂ ਹਰ ਜਾਨਵਰ ਦਾ ਇਕ ਜੋੜਾ ਤੇ ਆਪਣੇ ਆਗਿਆਕਾਰ ਤੇ ਪੈਰੋਕਾਰ ਰੱਖ ਲਵੋ। ਇਹਨਾਂ ਇੰਜ ਹੀ ਕੀਤਾ। ਰੱਬ ਦਾ ਭਾਣਾ, ਇਕ ਬਹੁਤ ਬੜਾ ਤੂਫ਼ਾਨ ਆਇਆ, ਜਿਸ ਵਿਚ ਕਿਸ਼ਤੀ ਤੋਂ ਸਿਵਾ ਬਾਕੀ ਸਭ ਲੁਕਾਈ ਡੁੱਬ ਗਈ। ਹਜ਼ਰਤ ਨੂਹ ਦੇ ਆਗਿਆਕਾਰ, ਪਰਿਵਾਰ ਅਤੇ ਉੱਮਤ ਦੇ ਕੁਝ ਲੋਕ ਬਚ ਗਏ। ਉਸ ਦੇ ਪੁੱਤਰਾਂ ਸਮੇਤ ਜਿਨ੍ਹਾਂ ਨੇ ਉਸ ਦਾ ਹੁਕਮ ਨਾ ਮੰਨਿਆ, ਉਹ ਹੜ੍ਹ ਦੇ ਪਾਣੀ ਵਿਚ ਡੁੱਬ ਕੇ ਮਰ ਗਏ। ਤੂਫ਼ਾਨ ਤੋਂ ਪਿੱਛੋਂ ਇਹਨਾਂ ਉਹ ਕਿਸ਼ਤੀ ਜ਼ਮੀਨ 'ਤੇ ਉਤਾਰੀ ਤੇ ਮਨੁੱਖ ਜ਼ਾਤੀ ਤੇ ਪ੍ਰਾਣੀ ਮਾਤਰ ਦੀ ਨਵੀਂ ਨਸਲ ਚੱਲੀ। ਇਸ ਕਾਰਨ ਇਹਨਾਂ ਨੂੰ 'ਆਦਮੇ ਸਾਨੀ' ਜਾਂ ਦੂਜਾ ਆਦਮ ਵੀ ਆਖਦੇ ਹਨ।

**ਫ਼ਰਿਸ਼ਤੇ :** ਇਸਲਾਮ ਫ਼ਰਿਸ਼ਤਿਆਂ ਦੀ ਹੋਂਦ ਨੂੰ ਸਵੀਕਾਰ ਕਰਦਾ ਹੈ। ਇਸਲਾਮ ਦੀਆਂ ਕਿਤਾਬਾਂ ਅਨੁਸਾਰ ਫ਼ਰਿਸ਼ਤੇ ਖ਼ੁਦਾ ਦੇ ਨੂਰ ਤੋਂ ਪੈਦਾ ਹੋਏ ਹਨ। ਉਹਨਾਂ ਨੂੰ ਭੁੱਖ ਤ੍ਰੇਹ ਨਹੀਂ ਲੱਗਦੀ ਅਤੇ ਵੱਡੀ ਸ਼ਕਤੀ ਰੱਖਦੇ ਹਨ। ਇਸਲਾਮ ਮੁਤਾਬਕ ਖ਼ੁਦਾ ਆਪਣੇ ਫ਼ਰਿਸ਼ਤਿਆਂ ਰਾਹੀਂ ਸੰਸਾਰ ਵਿਚ ਕ੍ਰਿਆਸ਼ੀਲ ਰਹਿੰਦਾ ਹੈ। ਇਹ ਫ਼ਰਿਸ਼ਤੇ ਸਰੀਰਕ ਰੂਪ ਵਿਚ ਨਹੀਂ ਵਿਚਰਦੇ, ਖਾਣ-ਪੀਣ ਤੋਂ ਮੁਕਤ, ਕੇਵਲ ਰੱਬੀ ਹੁਕਮ ਨੂੰ ਲਾਗੂ ਕਰਨ ਵਿਚ ਪ੍ਰਯਤਨਸ਼ੀਲ ਰਹਿੰਦੇ ਹਨ। ਫ਼ਰਿਸ਼ਤਿਆਂ ਦੀ ਗਿਣਤੀ ਕਈ ਥਾਈਂ ਸਵਾ ਲੱਖ ਤੇ ਕਿਤੇ ਅੱਸੀ ਹਜ਼ਾਰ ਦਿੱਤੀ ਹੈ। ਕੁਰਾਨ ਵਿਚ ਰੱਬ ਦੇ ਆਗਿਆਕਾਰ ਫ਼ਰਿਸ਼ਤਿਆਂ ਵਿਚੋਂ ਚਾਰ ਫ਼ਰਿਸ਼ਤੇ ਬੜੇ ਪ੍ਰਸਿੱਧ ਹਨ :

1. **ਜਿਬਰੀਲ :** ਅਥਵਾ ਜਿਬਰਾਈਲ ਫ਼ਰਿਸ਼ਤਾ, ਖ਼ੁਦਾ ਦਾ ਸੁਨੇਹਾ ਲੈ ਜਾਣ ਵਾਲਾ ਜਾਂ ਜਿਸ ਨੂੰ 'ਇਲਹਾਮ ਦਾ ਫ਼ਰਿਸ਼ਤਾ' ਵੀ ਕਿਹਾ ਜਾਂਦਾ ਹੈ। ਇਹ ਰੱਬ ਦੀਆਂ ਕਿਤਾਬਾਂ ਤੇ ਪੈਗ਼ਾਮ ਪੈਗ਼ੰਬਰਾਂ ਕੋਲ ਪਹੁੰਚਾਉਂਦਾ ਹੈ। ਇਸੇ ਫ਼ਰਿਸ਼ਤੇ ਨੇ ਮੁਹੰਮਦ ਸਾਹਿਬ ਨੂੰ ਕੁਰਾਨ ਦੀਆਂ ਬਹੁਤ ਸਾਰੀਆਂ ਆਇਤਾਂ ਸਮੇਂ-ਸਮੇਂ ਲਿਆ ਕੇ ਦਿੱਤੀਆਂ। ਇਸ ਨੂੰ ਰੂਹੁਲਕੁਦਸ (Holy Ghost) ਵੀ ਲਿਖਿਆ ਗਿਆ ਹੈ। ਜਿਬਰਾਈਲ ਦੀਂ ਅਰਥ ਖ਼ੁਦਾ ਦਾ ਪਹਿਲਵਾਨ ਹੈ।

2. **ਮਿਕਾਈਲ :** ਜੋ ਯਹੂਦੀਆਂ ਦਾ ਦੋਸਤ ਅਤੇ ਰੱਖਿਅਕ ਸਮਝਿਆ ਜਾਂਦਾ ਹੈ। ਉਹ ਵਰਖਾ ਕਰਨ ਅਤੇ ਜੀਵਾਂ ਨੂੰ ਰੋਜ਼ੀ ਦੇਣ ਦੇ ਕੰਮ ਉੱਤੇ ਨਿਯਤ ਹੈ।

3. **ਇਸਰਾਫ਼ੀਲ :** ਜੋ ਰੋਜ਼ੇ-ਹਸ਼ਰ ਅਰਥਾਤ ਕਿਆਮਤ ਦੇ ਦਿਨ (ਪਰਲੋ ਦੇ ਵੇਲੇ) ਅੰਤਿਮ ਵਾਰ ਬਿਗਲ ਵਜਾਵੇਗਾ। ਇਸ ਦੇ ਰਣਸਿੰਗੇ ਦੀ ਧੁਨੀ ਨਾਲ ਦੁਨੀਆਂ ਵਿਚ ਪਰਲੋ ਆਵੇਗੀ ਤੇ ਕਬਰਾਂ ਵਿਚੋਂ ਮੁਰਦੇ ਉੱਠਣਗੇ।

4. **ਇਜ਼ਰਾਈਲ** ਅਥਵਾ ਅਜ਼ਰਾਈਲ, ਇਹ ਮੌਤ ਦਾ ਫ਼ਰਿਸ਼ਤਾ ਹੈ ਜੋ ਜੀਵਾਂ ਦੀ ਜਾਨ (ਰੂਹ) ਕੱਢਣ ਉੱਤੇ ਨਿਯਤ ਹੈ। ਇਸ ਦਾ ਨਾਂ ਮਲਕੁਲ-ਮੌਤ ਵੀ ਹੈ।

ਇਹਨਾਂ ਤੋਂ ਬਿਨਾਂ ਕੁਰਾਨ ਵਿਚ ਦੋ ਹੋਰ ਫ਼ਰਿਸ਼ਤੇ ਕਿਰਾਮਨ ਕਾਤਿਬੀਨ ਹਨ। ਇਕ ਆਦਮੀਆਂ ਦੇ ਸੱਜੇ ਹੱਥ ਸ਼ੁਭ ਕਰਮ ਲਿਖਣ ਲਈ ਤੇ ਦੂਜਾ ਖੱਬੇ ਕੁਕਰਮ ਲਿਖਣ ਲਈ ਹਾਜ਼ਰ ਰਹਿੰਦਾ ਹੈ। ਦੋ ਫ਼ਰਿਸ਼ਤੇ 'ਮੁਨਕਰ' ਤੇ 'ਨਕੀਰ' ਕਬਰਾਂ ਵਿਚ ਮੁਰਦਿਆਂ ਦੇ ਸ਼ੁਭ ਅਸ਼ੁਭ ਕਰਮਾਂ ਦਾ ਲੇਖਾ ਲਿਖਦੇ ਹਨ। ਅੱਠ ਫ਼ਰਿਸ਼ਤੇ ਖ਼ੁਦਾ ਦਾ ਸਿੰਘਾਸਨ ਉਠਾ ਕੇ ਰੱਖਦੇ ਹਨ ਅਤੇ ਮਾਲਕ ਫ਼ਰਿਸ਼ਤੇ ਤੇ ਮਾਤਹਿਤ 19 ਫ਼ਰਿਸ਼ਤੇ ਨਰਕ ਦੇ ਰਾਖੇ ਹਨ। ਬਹਿਸ਼ਤ ਦਾ ਪ੍ਰਧਾਨ ਫ਼ਰਿਸ਼ਤਾ ਰਿਜ਼ਵਾਨ ਹੈ, ਜਿਸ ਨੂੰ ਪੁਰਾਣਾਂ ਦਾ ਇੰਦਰ ਸਮਝਣਾ ਚਾਹੀਦਾ ਹੈ।

**ਫ਼ਿਰਊਨ (ਫ਼ਿਰਔਨ) :** ਹਜ਼ਰਤ ਮੂਸਾ ਦਾ ਸਮਕਾਲੀ ਮਿਸਰ ਦਾ ਜ਼ਾਲਮ ਬਾਦਸ਼ਾਹ ਸੀ। ਫ਼ਿਰਊਨ ਆਪਣੇ ਆਪ ਨੂੰ ਖ਼ੁਦਾ ਮੰਨਦਾ ਸੀ। ਉਸ ਨੇ ਇਸਰਾਈਲ ਉੱਤੇ ਬਹੁਤ ਜ਼ੁਲਮ ਕੀਤੇ। ਰੱਬ ਨੇ ਉਸ ਨੂੰ ਸੁਮੱਤ ਦੇਣ ਲਈ ਹਜ਼ਰਤ ਮੂਸਾ ਨੂੰ ਉਸ ਵੱਲ ਘੱਲਿਆ। ਹਜ਼ਰਤ ਮੂਸਾ ਨੇ ਉਸ ਨੂੰ ਸਿੱਧੇ ਰਸਤੇ ਉੱਤੇ ਲਿਆਉਣ ਲਈ ਕਈ ਯਤਨ ਕੀਤੇ ਪਰ ਉਸ ਨੇ ਉਲਟਾ ਹਜ਼ਰਤ ਮੂਸਾ ਨੂੰ ਮਾਰਨਾ ਚਾਹਿਆ। ਹਜ਼ਰਤ ਮੂਸਾ ਜਦੋਂ ਆਪਣੇ ਅਨੁਯਾਈਆਂ ਨਾਲ ਇਸਰਾਈਲ ਤੋਂ ਮਿਸਰ ਨੂੰ ਤੁਰ ਪਏ ਤਾਂ ਫ਼ਿਰਊਨ ਨੇ ਫ਼ੌਜ ਲੈ ਕੇ ਉਹਨਾਂ ਉੱਤੇ ਜ਼ੁਲਮ ਕਰਨ ਲਈ ਉਹਨਾਂ ਦਾ ਪਿੱਛਾ ਕੀਤਾ। ਪਰ ਰੱਬ ਦੀ ਕਰਨੀ ਅਜਿਹੀ ਹੋਈ ਕਿ ਫ਼ਿਰਊਨ ਆਪਣੀ ਫ਼ੌਜ ਸਮੇਤ ਨੀਲ ਨਦੀ ਵਿਚ ਗ਼ਰਕ ਹੋ ਗਿਆ। ਇਸ ਤਰ੍ਹਾਂ ਖ਼ੁਦਾ ਦੇ ਬੰਦੇ ਹਜ਼ਰਤ ਮੂਸਾ ਨੂੰ ਤੰਗ ਕਰਨ ਬਦਲੇ ਖ਼ੁਦਾ ਨੇ ਉਸ ਨੂੰ ਤਕੜੀ ਸਜ਼ਾ ਦਿੱਤੀ।

**ਮਿਰਜ਼ਾ ਸਾਹਿਬਾਂ :** ਪੰਜਾਬ ਵਿਚ ਇਹ ਪ੍ਰੇਮ ਕਹਾਣੀ ਸੁਪ੍ਰਸਿੱਧ ਹੈ। ਸਾਹਿਬਾਂ ਮਿਰਜ਼ੇ ਦੇ ਮਾਮੇ ਦੀ ਧੀ ਸੀ। ਬਚਪਨ ਵਿਚ ਮਿਰਜ਼ਾ ਨਾਨਕੇ ਘਰ ਰਹਿੰਦਾ ਤੇ ਦੋਵਾਂ ਦਾ ਮਸੀਤੇ ਇਕੱਠੇ ਪੜ੍ਹਦਿਆਂ ਪਿਆਰ ਪੈ ਗਿਆ। ਪਰ ਮਾਮਿਆਂ ਨੇ ਸਾਹਿਬਾਂ ਦਾ ਰਿਸ਼ਤਾ ਕਿਸੇ ਹੋਰ ਥਾਂ ਕਰ ਦਿੱਤਾ। ਵਿਆਹ ਤੋਂ ਪਹਿਲੀ ਰਾਤ ਮਿਰਜ਼ਾ ਆਇਆ ਤੇ ਸਾਹਿਬਾਂ ਨੂੰ ਨਾਲ ਲੈ ਕੇ ਨੱਸ ਤੁਰਿਆ। ਸਾਹਿਬਾਂ ਦੇ ਮਾਪਿਆਂ

ਤੇ ਸਹੁਰਿਆਂ ਨੇ ਉਹਨਾਂ ਦਾ ਪਿੱਛਾ ਕੀਤਾ ਤੇ ਰਸਤੇ ਵਿਚ ਮਿਰਜ਼ੇ ਨੂੰ ਘੇਰ ਕੇ ਮਾਰ ਦਿੱਤਾ। ਪਿੱਛੋਂ ਸਾਹਿਬਾਂ ਨੇ ਵੀ ਜਾਨ ਦੇ ਦਿੱਤੀ।

**ਮੁਹੰਮਦ ਸਾਹਿਬ, ਹਜ਼ਰਤ :** ਹਜ਼ਰਤ ਮੁਹੰਮਦ ਸਾਹਿਬ ਇਸਲਾਮ ਧਰਮ ਦੇ ਬਾਨੀ ਸਨ। ਉਹਨਾਂ ਦਾ ਜਨਮ 20 ਅਪਰੈਲ 570 ਈਸਵੀ ਨੂੰ ਅਰਬ ਦੇਸ਼ ਦੇ ਮੱਕੇ ਸ਼ਹਿਰ ਵਿਚ ਹੋਇਆ। ਉਹਨਾਂ ਦੀ ਕੁਲ ਦਾ ਮੱਕੇ ਵਿਚ ਬਹੁਤ ਆਦਰ ਮਾਣ ਸੀ। ਆਪ ਨੇ ਬਾਲ ਅਵਸਥਾ ਵਿਚ ਭੇਡਾਂ-ਬੱਕਰੀਆਂ ਚਾਰਨ ਦਾ ਕੰਮ ਕੀਤਾ। 20 ਸਾਲ ਦੀ ਆਯੂ ਵਿਚ ਮੱਕੇ ਦੀ ਖਦੀਜਾਂ ਨਾਮੀ ਅਮੀਰ ਵਿਧਵਾ ਦੀ ਨੌਕਰੀ ਕੀਤੀ। ਪਿੱਛੋਂ ਖਦੀਜਾਂ ਨੇ ਉਸ ਦੇ ਕੰਮ ਤੋਂ ਖ਼ੁਸ਼ ਹੋ ਕੇ 40 ਵਰ੍ਹੇ ਦੀ ਆਯੂ ਵਿਚ ਮੁਹੰਮਦ ਸਾਹਿਬ ਨਾਲ ਦੂਸਰੀ ਸ਼ਾਦੀ ਕੀਤੀ। 40 ਵਰ੍ਹੇ ਦੀ ਆਯੂ ਵਿਚ ਹੀ ਹਜ਼ਰਤ ਮੁਹੰਮਦ ਸਾਹਿਬ ਨੂੰ ਜਬਰਾਈਲ ਫ਼ਰਿਸ਼ਤਾ ਮਿਲਿਆ, ਜਿਸ ਨੇ ਖ਼ੁਦਾ ਵੱਲੋਂ ਪੈਗ਼ਾਮ ਲਿਆ ਕੇ ਦਿੱਤੇ। ਉਪਰੰਤ ਉਹਨਾਂ ਨੂੰ ਖ਼ੁਦਾ ਵੱਲੋਂ ਸਿੱਧੇ ਵੀ ਪੈਗ਼ਾਮ ਪਹੁੰਚਦੇ ਰਹੇ ਜੋ **ਕੁਰਾਨ** ਵਿਚ ਦਰਜ ਹਨ। ਇਹਨਾਂ ਪੈਗ਼ੰਬਰੀ ਦਾ ਦਾਅਵਾ ਕੀਤਾ ਤੇ ਖ਼ਲਕਤ ਨੂੰ ਬੁੱਤ-ਪੂਜਾ ਛੱਡ ਕੇ ਇਕ ਰੱਬ ਨੂੰ ਪੂਜਣ ਦੀ ਸਿੱਖਿਆ ਦਿੱਤੀ। ਇਸ ਤੋਂ ਮੱਕਾ-ਨਿਵਾਸੀ ਇਹਨਾਂ ਨਾਲ ਵਿਗੜ ਗਏ। ਕੱਟੜਪੰਥੀਆਂ ਦੀਆਂ ਵਧੀਕੀਆਂ ਕਾਰਨ 622 ਈਸਵੀ ਵਿਚ ਹਜ਼ਰਤ ਮੁਹੰਮਦ ਸਾਹਿਬ ਨੂੰ ਮੱਕਾ ਛੱਡ ਕੇ ਮਦੀਨੇ ਜਾਣਾ ਪਿਆ। ਪਿੱਛੋਂ ਇਹਨਾਂ ਮੱਕਾ ਵੀ ਫ਼ਤਹਿ ਕਰ ਲਿਆ ਅਤੇ ਸਾਰੇ ਅਰਬ ਵਾਸੀਆਂ ਨੇ ਇਹਨਾਂ ਦਾ ਧਰਮ ਗ੍ਰਹਿਣ ਕਰ ਲਿਆ। ਇਹਨਾਂ ਨੂੰ ਇਸਲਾਮ ਦੇ ਵਿਕਾਸ ਲਈ ਕਈ ਲੜਾਈਆਂ ਲੜਨੀਆਂ ਪਈਆਂ। ਇਹਨਾਂ ਦੇ ਹਿਜਰਤ ਦੇ ਦਿਨ ਤੋਂ ਹਿਜਰੀ ਸੰਨ ਆਰੰਭ ਹੋਇਆ ਅਤੇ 632 ਈ. ਵਿਚ ਉਹਨਾਂ ਦਾ ਮਦੀਨੇ ਵਿਚ ਦੇਹਾਂਤ ਹੋ ਗਿਆ।

**ਮੂਸਾ, ਹਜ਼ਰਤ :** ਇਸਰਾਈਲੀ ਵੰਸ਼ ਵਿਚੋਂ ਇਮਰਾਨ ਬਾਦਸ਼ਾਹ ਦਾ ਛੋਟਾ ਪੁੱਤਰ ਅਤੇ ਯਹੂਦੀਆਂ ਦਾ ਰਸੂਲ ਹੋਇਆ ਹੈ।ਆਪ ਯਹੂਦੀ ਮੱਤ ਦੇ ਮੋਢੀ ਤੇ 'ਤੌਰੇਤ' ਦੇ ਰਚੈਤਾ ਸਨ। ਤੌਰੇਤ ਯਹੂਦੀਆਂ ਦਾ ਪਵਿੱਤਰ ਧਾਰਮਿਕ ਗ੍ਰੰਥ ਹੈ। ਯਹੂਦੀਆਂ ਵਿਚ ਇਸ ਗੱਲ ਦਾ ਵਿਸ਼ਵਾਸ ਹੈ ਕਿ ਹਜ਼ਰਤ ਮੂਸਾ ਨੇ 'ਤੂਰ' ਪਰਬਤ ਉੱਤੇ ਅੱਲ੍ਹਾ ਤਆਲਾ ਨਾਲ ਗੱਲਾਂ ਕੀਤੀਆਂ ਅਤੇ ਉਥੇ ਹੀ ਆਪ ਨੂੰ 'ਤੌਰੇਤ' ਦੀ ਪੈਗ਼ੰਬਰੀ ਬਾਣੀ ਤੇ ਕਰਾਮਾਤਾਂ ਦੀ ਬਖ਼ਸ਼ਿਸ਼ ਹੋਈ ਸੀ। ਹਜ਼ਰਤ ਮੂਸਾ ਦਾ ਜਨਮ ਹਜ਼ਰਤ ਯਸੂਹ ਮਸੀਹ ਤੋਂ 1571 ਵਰ੍ਹੇ ਪਹਿਲਾਂ ਹੋਇਆ। ਸਮੇਂ ਦੀ ਹਕੂਮਤ ਵੱਲੋਂ ਇਸਰਾਈਲੀ ਬੱਚੇ ਮਰਵਾ ਦਿੱਤੇ ਜਾਂਦੇ ਸਨ। ਇਸ ਲਈ ਇਸ ਦੀ ਮਾਂ ਨੇ ਇਸ ਨੂੰ ਇਕ ਸੰਦੂਕ ਵਿਚ ਬੰਦ ਕਰ ਕੇ ਦਰਿਆ ਵਿਚ ਰੋੜ੍ਹ ਦਿੱਤਾ। ਮਿਸਰ ਦੀ ਇਕ ਸ਼ਹਿਜ਼ਾਦੀ ਨੇ ਸੰਦੂਕ ਨੂੰ ਦਰਿਆ ਵਿਚੋਂ ਫੜ ਲਿਆ ਤੇ ਉਸ ਨੂੰ ਆਪਣਾ ਪਾਲਿਤ ਪੁੱਤਰ ਬਣਾ ਲਿਆ। ਇਬਰਾਨੀ ਭਾਸ਼ਾ ਵਿਚ 'ਮੂ' ਦੇ ਅਰਥ ਹਨ 'ਤਾਬੂਤ' ਤੇ 'ਸਾ' ਦੇ ਅਰਥ

ਹਨ 'ਪਾਣੀ'। ਆਪ ਦੀ ਮਾਂ ਨੇ ਕਿਉਂਕਿ ਆਪ ਨੂੰ ਸੰਦੂਕ ਵਿਚ ਪਾ ਕੇ ਪਾਣੀ ਵਿਚ ਰੋੜ੍ਹ ਦਿੱਤਾ ਸੀ ਇਸ ਕਰਕੇ ਇਹਨਾਂ ਦਾ ਨਾਂ 'ਮੂਸਾ' ਪ੍ਰਚਲਿਤ ਹੋ ਗਿਆ। ਮੂਸਾ ਜਦੋਂ ਜਵਾਨ ਹੋਇਆ ਤਾਂ ਉਸ ਨੇ ਇਕ ਮਿਸਰੀ ਨੂੰ, ਜੋ ਯਹੂਦੀਆਂ ਉੱਤੇ ਜ਼ੁਲਮ ਕਰਦਾ ਸੀ, ਕਤਲ ਕਰ ਦਿੱਤਾ ਤੇ ਆਪ ਭੱਜ ਕੇ ਅਰਬ ਜਾ ਵੜਿਆ। ਉਥੇ ਹਜ਼ਰਤ ਸ਼ੁਏਬ ਦੀਆਂ ਭੇਡਾਂ ਚਾਰਦਾ ਰਿਹਾ। ਪਿੱਛੋਂ ਉਸ ਦੀ ਲੜਕੀ 'ਸਫ਼ੂਰਾ' ਨਾਲ ਵਿਆਹ ਕਰ ਲਿਆ। ਰੱਬ ਨੇ ਫਿਰਊਨ ਬਾਦਸ਼ਾਹ ਨੂੰ ਸੁਮੱਤ ਦੇਣ ਦੇ ਆਸ਼ੇ ਨਾਲ ਆਪ ਨੂੰ ਮਿਸਰ ਭੇਜਿਆ ਪਰ ਉਹ ਉਲਟਾ ਜਾਨੀ ਦੁਸ਼ਮਣ ਬਣ ਗਿਆ। ਆਪ ਆਪਣੀ ਉੱਮਤ ਨੂੰ ਉਥੋਂ ਨਾਲ ਲੈ ਕੇ ਕਨਆਨ (ਫ਼ਲਸਤੀਨ) ਵੱਲ ਤੁਰ ਪਏ। ਫ਼ਿਰਊਨ ਨੇ ਇਹਨਾਂ ਦਾ ਪਿੱਛਾ ਕੀਤਾ ਪਰ ਉਹ ਆਪਣੀ ਫ਼ੌਜ ਸਮੇਤ ਦਰਿਆ ਨੀਲ ਵਿਚ ਡੁੱਬ ਕੇ ਮਰ ਗਿਆ। ਆਪ ਮਿਸਰ ਦੇ ਵਾਸੀ ਸਨ ਤੇ ਉਥੇ 120 ਵਰ੍ਹੇ ਦੀ ਆਯੂ ਭੋਗ ਕੇ 1451 ਪੂਰਵ ਈਸਵੀ ਫੌਤ ਹੋ ਗਏ।

**ਮਨਸੂਰ:** ਇਕ ਕਾਮਿਲ ਫ਼ਕੀਰ ਸੀ, ਜੋ ਸ਼ੇਖ਼ ਹੁਸੈਨ ਬਿਨ ਹੱਲਾਜ ਦਾ ਪੁੱਤਰ ਸੀ, ਲਕਬ ਹੱਲਾਜ, ਹੱਲਾਜ ਦੇ ਅਰਥ ਹਨ ਪੇਂਜਾ। ਉਹ ਈਰਾਨ ਦੇ ਸ਼ਹਿਰ 'ਬੈਜ਼ਾ' ਵਿਚ ਪੈਦਾ ਹੋਇਆ। ਉਸ ਨੇ ਸ਼ੁਸਤਰ ਦੇ ਰਹਿਣ ਵਾਲੇ ਸੁਹੇਲ ਪਾਸੋਂ ਵਿਦਿਆ ਪੜ੍ਹੀ। ਅਬੁੱਲ ਹੁਸੈਨ ਸੂਰੀ ਤੇ ਜੁਨੈਦ ਬਗ਼ਦਾਦੀ (ਸੂਫ਼ੀਆਂ) ਦੀ ਸੰਗਤ ਵਿਚ ਵੇਦਾਂਤ ਮਤ ਦਾ ਪ੍ਰੇਮ ਜਾਗਿਆ। ਹੌਲੀ-ਹੌਲੀ ਵੇਦਾਂਤੀ ਰੰਗ ਪੱਕਿਆ ਅਤੇ ਉਸ ਨੂੰ ਪ੍ਰਭੂ ਬਾਰੇ ਪੂਰਨ ਅਨੁਭਵ ਹੋਣ ਉਪਰੰਤ ਉਸ ਦੇ ਮਸਤੀ ਵਿਚ 'ਅਨਲਹੱਕ' (ਮੈਂ ਰੱਬ ਹਾਂ) ਕਹਿਣ ਉੱਤੇ ਉਸ ਨੂੰ ਸਮੇਂ ਦੇ ਖ਼ਲੀਫ਼ਾ 'ਮੁਕ਼ਤਦਿਰ' ਨੇ 26 ਮਾਰਚ 922 ਈ. ਵਾਲੇ ਦਿਨ ਸੂਲੀ 'ਤੇ ਚੜ੍ਹਵਾ ਦਿੱਤਾ। ਉਸ ਦੇ ਗੁਰੂ ਜ਼ਨੋਦਾ ਦਾ ਕਹਿਣਾ ਸੀ ਕਿ ਮਨਸੂਰ ਨੇ ਰੱਬੀ ਇਸ਼ਕ ਦਾ ਭੇਦ ਦੇ ਦਿੱਤਾ ਜਿਸ ਕਰਕੇ ਉਸ ਨੂੰ ਸੂਲੀ ਚੜ੍ਹਨਾ ਪਿਆ

**ਯੂਸਫ਼ ਜ਼ੁਲੈਖ਼ਾਂ:** ਹਜ਼ਰਤ ਯਾਕੂਬ ਦਾ ਸਭ ਤੋਂ ਛੋਟਾ ਪੁੱਤਰ ਯੂਸਫ਼ ਹਜ਼ਰਤ ਇਬਰਾਹੀਮ ਦਾ ਪੋਤਾ ਸੀ, ਜੋ ਬਹੁਤ ਹੀ ਸੁੰਦਰ ਸੀ। ਇਕ ਸੁਫ਼ਨੇ ਤੋਂ ਬਸ਼ਾਰਤ ਮਿਲੀ ਕਿ ਯੂਸਫ਼ ਪੈਗ਼ੰਬਰੀ ਪਾਉਣਗੇ। ਇਸ ਉੱਤੇ ਦੂਜੇ ਭਰਾ ਹਸਦ ਕਰਨ ਲੱਗ ਪਏ ਤੇ ਉਹਨਾਂ ਨੇ ਇਕ ਦਿਨ ਯੂਸਫ਼ ਨੂੰ ਬਾਹਰ ਲੈ ਜਾ ਕੇ ਅੰਨ੍ਹੇ ਖੂਹ ਵਿਚ ਸੁੱਟ ਦਿੱਤਾ। ਤੇ ਉਸ ਦੇ ਕੱਪੜੇ ਬਘਿਆੜ ਦੇ ਲਹੂ ਨਾਲ ਰੰਗ ਕੇ ਪਿਉ ਪਾਸ ਲੈ ਆਏ ਤੇ ਕਿਹਾ ਕਿ ਯੂਸਫ਼ ਨੂੰ ਬਘਿਆੜ ਨੇ ਪਾੜ ਖਾਧਾ ਹੈ। ਪਿਉ ਰੋ-ਰੋ ਕੇ ਅੰਨ੍ਹਾ ਹੋ ਗਿਆ। ਉਥੋਂ ਲੰਘਦਿਆਂ ਕਿਸੇ ਸੌਦਾਗਰ ਦੇ ਬੰਦਿਆਂ ਨੇ ਯੂਸਫ਼ ਨੂੰ ਖੂਹ ਵਿਚੋਂ ਕੱਢਿਆ ਅਤੇ ਸੌਦਾਗਰ ਨੇ ਅੱਗੋਂ ਇਸ ਨੂੰ ਮਿਸਰ ਦੇ ਰਾਜੇ ਬੂਤੀਫਾਰ (ਅਜ਼ੀਜ਼ਿ ਮਿਸਰ) ਕੋਲ ਵੇਚ ਦਿੱਤਾ। ਬੂਤੀਫਾਰ ਨੇ ਇਸ ਨੂੰ ਆਪਣੇ ਘਰ ਦਾ ਦਰੋਗਾ ਬਣਾ ਦਿੱਤਾ ਜਿਥੇ ਅਜ਼ੀਜ਼ਿ ਮਿਸਰ ਦੀ ਮਲਕਾ ਜ਼ੁਲੈਖ਼ਾਂ ਹਜ਼ਰਤ ਯੂਸਫ਼ ਉੱਤੇ ਆਸ਼ਿਕ ਹੋ ਗਈ ਪਰ ਆਪ ਨੇ

ਉਹਦੇ ਵੱਲ ਤਵੱਜੋ ਨਾ ਦਿੱਤੀ। ਇਸ ਕਰਕੇ ਜ਼ੁਲੈਖਾਂ ਨੇ ਆਪ ਉੱਤੇ ਇਲਜ਼ਾਮ ਲਗਾ ਕੇ ਕੈਦ ਕਰਵਾ ਦਿੱਤਾ। ਅਖ਼ੀਰ ਸ਼ਾਹ ਮਿਸਰ ਨੂੰ ਸੁਪਨ-ਫਲ ਦੱਸਣ ਉੱਤੇ ਇਸ ਦੀ ਰਿਹਾਈ ਹੋਈ ਤੇ ਇਸ ਨੂੰ ਮਿਸਰ ਦਾ ਮੰਤਰੀ ਥਾਪਿਆ ਗਿਆ। ਸੁਪਨੇ ਅਨੁਸਾਰ ਜਦੋਂ ਮਿਸਰ ਵਿਚ ਕਾਲ ਪਿਆ ਤਾਂ ਹਜ਼ਰਤ ਯੂਸਫ਼ ਨੇ ਆਪਣੇ ਪਿਤਾ ਤੇ ਭਰਾਵਾਂ ਨੂੰ ਵੀ ਮਿਸਰ ਵਿਚ ਸੱਦ ਲਿਆ। ਸ਼ਾਹ ਮਿਸਰ ਦੇ ਮਰਨ ਪਿੱਛੋਂ ਆਪ ਮਿਸਰ ਦੇ ਰਾਜਾ ਬਣੇ ਅਤੇ ਮਰਦਿਆਂ ਤਕ ਬੜੇ ਨਿਆਂ ਨਾਲ ਰਾਜ ਕੀਤਾ। ਉਸ ਨੇ ਰੱਬ ਦੇ ਹੁਕਮ ਨਾਲ ਜ਼ੁਲੇਖ਼ਾਂ ਨਾਲ ਵਿਆਹ ਕਰ ਲਿਆ। ਹਜ਼ਰਤ ਮੂਸਾ ਨੇ ਆਪ ਦੀਆਂ ਹੱਡੀਆਂ ਮਿਸਰ ਤੋਂ ਲਿਜਾ ਕੇ ਗੰਜਾਨ ਵਿਚ ਹਜ਼ਰਤ ਯਾਕੂਬ ਦੀ ਕਬਰ ਕੋਲ ਦਬਵਾ ਦਿੱਤੀਆਂ।

**ਯੂਨਸ :** ਇਕ ਨਬੀ। ਨੈਨਵਾ ਦੇ ਲੋਕਾਂ ਦੇ ਸੁਧਾਰ ਲਈ ਰੱਬ ਵੱਲੋਂ ਭੇਜੇ ਗਏ ਸਨ। ਲੋਕਾਂ ਨੇ ਪਰਵਾਹ ਨਾ ਕੀਤੀ। ਇਹ ਗੁੱਸੇ ਹੋ ਕੇ ਇਕ ਪਹਾੜੀ 'ਤੇ ਚਲੇ ਗਏ ਤੇ ਲੋਕਾਂ ਨੂੰ ਕਿਹਾ ਕਿ ਉਹਨਾਂ ਉਪਰ ਵੱਡਾ ਕਹਿਰ ਟੁੱਟੇਗਾ ਤੇ ਤੂਫ਼ਾਨ ਆਵੇਗਾ। ਲੋਕਾਂ ਦੇ ਰੱਬ ਅੱਗੇ ਤੋਬਾ ਕਰਨ ਉੱਤੇ ਤੂਫ਼ਾਨ ਨਾ ਆਇਆ। ਪਰ ਜਦ ਉਹ ਨੱਸ ਕੇ ਬੇੜੀ ਰਾਹੀਂ ਪਾਣੀ ਨੂੰ ਪਾਰ ਕਰਨ ਲੱਗੇ ਤਾਂ ਬੇੜੀ ਘੁੰਮਣ-ਘੇਰੀ ਵਿਚ ਫਸ ਗਈ। ਮੱਲਾਹ ਨੇ ਕਿਹਾ ਕਿ ਕੋਈ ਗੁਨਾਹਗਾਰ ਬੰਦਾ ਬੇੜੀ ਵਿਚ ਬੈਠਾ ਹੈ। ਉਹ ਨਿਕਲ ਜਾਵੇ ਤਾਂ ਬੇੜੀ ਬਚ ਸਕਦੀ ਹੈ। ਯੂਨਸ ਨੇ ਛਾਲ ਮਾਰ ਦਿੱਤੀ। ਇਕ ਮੋਟੀ ਮੱਛੀ ਨੇ ਉਹਨਾਂ ਨੂੰ ਜ਼ਿੰਦਾ ਹੀ ਨਿਕਲ ਲਿਆ। ਆਪ ਨੇ ਮੱਛੀ ਦੇ ਪੇਟ ਵਿਚ ਤੋਬਾ ਕੀਤੀ ਤੇ ਰੱਬ ਦੇ ਹੁਕਮ ਨਾਲ ਮੱਛੀ ਨੇ ਆਪ ਨੂੰ ਕੰਢੇ 'ਤੇ ਉਗਲ ਦਿੱਤਾ। ਲੋਕਾਂ ਨੂੰ ਪਤਾ ਲੱਗਾ ਤਾਂ ਆ ਕੇ ਬੜੀ ਇੱਜ਼ਤ ਨਾਲ ਲੈ ਗਏ। ਜ਼ੁੱਨੂਨ ਵੀ ਆਪ ਦਾ ਲਕਬ ਹੈ।

**ਰਾਮ ਤੇ ਸੀਤਾ :** ਰਾਮ ਰਾਜੇ ਦਸਰਥ ਦਾ ਸਪੁੱਤਰ ਅਤੇ ਰਾਮਾਇਣ ਦਾ ਨਾਇਕ ਹੈ। ਹਿੰਦੂ ਮਿਥਿਹਾਸ ਅਨੁਸਾਰ ਵਿਸ਼ਨੂੰ ਨੇ ਲੰਕਾ ਦੇ ਰਾਜਾ ਰਾਵਣ ਦਾ ਸੰਘਾਰ ਕਰਨ ਲਈ ਰਾਮ ਚੰਦਰ ਦੇ ਰੂਪ ਵਿਚ ਅਵਤਾਰ ਧਾਰਿਆ। ਪੁਰਾਣ ਕਥਾਵਾਂ ਅਨੁਸਾਰ ਮਤ੍ਰੇਈ ਮਾਂ ਕੇਕੈਈ ਦੇ ਕਹਿਣ 'ਤੇ ਦਸਰਥ ਨੇ ਰਾਮ ਨੂੰ ਬਨਵਾਸ ਭੇਜਿਆ। ਰਾਮ ਚੰਦਰ ਨੇ ਸ਼ਿਵ ਦਾ ਧਨੁਸ਼ ਤੋੜ ਕੇ ਰਾਜੇ ਜਨਮ ਦੀ ਸਪੁੱਤਰੀ ਸੀਤਾ ਨਾਲ ਵਿਆਹ ਕਰਵਾਇਆ। ਸੀਤਾ ਪਵਿੱਤਰਤਾ, ਨਿਮਰਤਾ ਤੇ ਦੰਪਤੀ-ਪਿਆਰ ਦੀ ਸਾਕਾਰ ਮੂਰਤ ਸੀ। ਰਾਮ ਚੰਦਰ ਦੇ ਬਨਵਾਸ ਸਮੇਂ ਸੀਤਾ ਤੇ ਰਾਮ ਦੇ ਭਰਾ ਲਛਮਣ ਨੇ ਰਾਮ ਦਾ ਸਾਥ ਦਿੱਤਾ। ਬਨਵਾਸ ਦੌਰਾਨ ਰਾਵਣ ਧੋਖੇ ਨਾਲ ਸੀਤਾ ਨੂੰ ਚੁਰਾ ਕੇ ਲੈ ਗਿਆ ਤੇ ਆਪਣੇ ਮਹਿਲਾਂ ਵਿਚ ਕੈਦ ਰੱਖਿਆ। ਉਸ ਦਾ ਦਿਲ ਜਿੱਤਣ ਲਈ ਕਈ ਢੰਗ ਤਰੀਕੇ ਵਰਤੇ ਪਰ ਸੀਤਾ ਪਤੀ-ਭਗਤੀ ਵਿਚ ਪੂਰਨ ਤੇ ਪਾਬੰਦ ਰਹੀ।

**ਰੋਡਾ ਜਲਾਲੀ :** ਰੋਡਾ ਇਕ ਪ੍ਰਸਿੱਧ ਫ਼ਕੀਰ ਸੀ, ਜਿਸ ਨੂੰ ਹੁਸ਼ਿਆਰਪੁਰ ਦੇ ਜ਼ਿਲ੍ਹੇ

ਵਿਚ ਇਕ ਪਿੰਡ ਦੇ ਲੁਹਾਰ ਦੀ ਲੜਕੀ 'ਜਲਾਲੀ' ਨਾਲ ਇਸ਼ਕ ਹੋ ਗਿਆ। ਜਲਾਲੀ ਦੇ ਭਰਾਵਾਂ ਨੇ ਉਸ ਨੂੰ ਮਾਰ ਕੇ ਦਰਿਆ ਵਿਚ ਸੁੱਟ ਦਿੱਤਾ। ਇਕ ਰਵਾਇਤ ਇਹ ਵੀ ਹੈ ਕਿ ਬਲਖ਼ ਬੁਖ਼ਾਰੇ ਦੇ ਰੋਡਾ ਉਰਫ਼ ਸ਼ਾਹਜ਼ਾਦਾ ਅਲੀ ਗੌਹਰ ਨੂੰ ਇਕ ਵਾਰੀ ਸੁਪਨੇ ਵਿਚ ਮੁਲਤਾਨ ਲਾਗਲੇ ਨਗਰ ਤਿਲਾਦਾਰ ਦੇ ਮੂਸਾ ਲੌਹਾਰ ਦੀ ਧੀ ਜਲਾਲੀ ਦੀ ਸੋਹਣੀ ਸੂਰਤ ਦਿਸੀ। ਉਸ ਦੇ ਇਸ਼ਕ ਵਿਚ ਦੀਵਾਨਾ ਹੋ ਕੇ ਰੋਡਾ ਫ਼ਕੀਰ ਬਣ ਗਿਆ ਤੇ ਉਸ ਦੀ ਭਾਲ ਵਿਚ ਨਿਕਲ ਪਿਆ। ਤਿਲਾਦਾਰ ਪਹੁੰਚਣ ਉੱਤੇ ਦੋਹਾਂ ਦਾ ਅਚਾਨਕ ਮੇਲ ਹੋ ਗਿਆ। ਦੋਹਾਂ ਦੇ ਇਸ਼ਕ ਦਾ ਪਤਾ ਜਲਾਲੀ ਦੇ ਮਾਂ-ਪਿਉ ਨੂੰ ਲੱਗ ਗਿਆ, ਉਹਨਾਂ ਜਲਾਲੀ ਦੀ ਸ਼ਾਦੀ ਹੋਰਥੇ ਕਰ ਦਿੱਤੀ। ਜਦ ਬਰਾਤ ਆਈ ਤਾਂ ਰੋਡਾ ਜਲਾਲੀ ਨੂੰ ਉਧਾਲ ਕੇ ਲੈ ਗਿਆ ਪਰ ਲੁਹਾਰਾਂ ਨੇ ਪਿੱਛਾ ਕਰ ਕੇ ਉਸ ਨੂੰ ਰਸਤੇ ਵਿਚ ਜਾ ਪਕੜਿਆ ਤੇ ਵੱਢ ਕੇ ਨਦੀ ਵਿਚ ਸੁੱਟ ਦਿੱਤਾ। ਇਸ ਕਥਾ ਦਾ ਇਕ ਬਿਰਤਾਂਤ ਇਉਂ ਵੀ ਮਿਲਦਾ ਹੈ ਕਿ ਇਹ ਹੁਸ਼ਿਆਰਪੁਰ ਦੇ ਨੇੜੇ ਲਾਲ ਸਿੰਙ, ਜਿਸ ਦਾ ਪੁਰਾਣਾ ਨਾਂ ਜਲਾਲੀ ਦਾ ਸ਼ਹਿਰ ਸੀ, ਵਿਚ ਬੀਤੀ ਪ੍ਰੀਤ-ਕਥਾ ਹੈ। ਜਲਾਲੀ ਇਸ ਪਿੰਡ ਦੇ ਇਕ ਲੁਹਾਰ ਦੀ ਧੀ ਸੀ ਜਿਸ ਦੀ ਜ਼ਾਤ ਜਲਾਲੀ ਸੀ। ਰੋਡਾ ਬਲਖ਼ ਬੁਖ਼ਾਰੇ ਤੋਂ ਆਇਆ ਇਕ ਨੌਜਵਾਨ ਫ਼ਕੀਰ ਸੀ, ਜੋ ਪਾਕਪਟਨ ਤੋਂ ਹੋ ਕੇ ਇਸ ਪਿੰਡ ਵਿਚ ਆਇਆ। ਜਲਾਲੀ ਦੀ
ਉਸ ਵਿਚ ਸ਼ਰਧਾ ਪ੍ਰੇਮ ਦਾ ਰੂਪ ਧਾਰ ਗਈ ਤੇ ਲੋਕਾਂ ਵਿਚ ਚਰਚਾ ਸ਼ੁਰੂ ਹੋ ਗਈ। ਜਲਾਲੀ ਦੇ ਭਰਾ ਨੇ ਗੁੱਸਾ ਖਾ ਕੇ ਰੋਡੇ ਨੂੰ ਡਾਂਗ ਮਾਰੀ, ਜਿਸ ਨਾਲ ਉਹ ਬੇਹੋਸ਼ ਹੋ ਗਿਆ ਤੇ ਜਲਾਲੀ ਵੀ ਇਹ ਸੱਟ ਨਾ ਸਹਿ ਕੇ ਬੇਹੋਸ਼ ਹੋ ਗਈ। ਜਲਾਲੀ ਦੇ ਭਰਾ ਨੇ ਬੇਹੋਸ਼ ਰੋਡੇ ਨੂੰ ਚੁੱਕ ਕੇ ਗੱਠੜੀ ਵਿਚ ਬੰਨ੍ਹ ਕੇ ਸੁਆਂ ਨਦੀ ਵਿਚ ਸੁੱਟ ਦਿੱਤਾ। ਇਸ ਨਦੀ ਦੇ ਸਤਲੁਜ ਵਿਚ ਡਿਗਣ ਤੋਂ ਪਹਿਲਾਂ ਉਸ ਨੂੰ ਹੋਸ਼ ਆ ਗਈ ਤੇ ਉਹ ਤਰ ਕੇ ਬਾਹਰ ਨਿਕਲ ਆਇਆ ਤੇ ਮੁੜ ਉਸੇ ਪਿੰਡ ਵਿਚ ਪੁੱਜ ਗਿਆ। ਜਲਾਲੀ ਦੀ ਮਾਂ ਨੇ ਉਸ ਨੂੰ ਲਾਰਾ ਦਿੱਤਾ ਕਿ ਜਲਾਲੀ ਬੀਮਾਰ ਹੈ, ਉਸ ਲਈ ਜੇ ਉਹ ਸ਼ੇਰਨੀ ਦਾ ਦੁੱਧ ਲੈ ਆਵੇ ਤਾਂ ਉਹ ਜਲਾਲੀ ਦਾ ਵਿਆਹ ਉਸ ਨਾਲ ਕਰ ਦੇਵੇਗੀ। ਉਹ ਸ਼ੇਰਨੀ ਦਾ ਦੁੱਧ ਲੈਣ ਉਸ ਜੰਗਲ ਵਿਚ ਗਿਆ, ਜਿਥੇ ਸ਼ੇਰ ਸਨ। ਜਲਾਲੀ ਵੀ ਉਸ ਦੇ ਪਿੱਛੇ ਦੌੜ ਗਈ। ਉਸ ਨੂੰ ਇਕ ਸ਼ੇਰਨੀ ਆਉਂਦੀ ਦਿੱਸੀ, ਜਿਸ ਨੂੰ ਵੇਖ ਕੇ ਉਹ ਬੇਹੋਸ਼ ਹੋ ਗਈ। ਉਸ ਨੂੰ ਜਦ ਹੋਸ਼ ਆਈ ਤਾਂ ਰੋਡੇ ਦੀ ਬੁੱਕਲ ਵਿਚ ਸੀ।

**ਲੈਲਾ ਤੇ ਮਜਨੂੰ :** ਲੈਲਾ, ਮਜਨੂੰ ਦੀ ਪ੍ਰੇਮਿਕਾ ਸੀ, ਅਮੀਰ ਦੀ ਬੇਟੀ, ਨਜਦ (ਅਰਬ) ਦੀ ਵਸਨੀਕ ਸੀ, ਜੋ 71 ਹਿਜਰੀ ਤਕ ਜਿਊਂਦੀ ਸੀ। ਮਜਨੂੰ ਦਾ ਅਸਲੀ ਨਾਂ ਕੈਸ, ਪਿਤਾ ਦਾ ਨਾਂ ਮਲੂਹ ਤੇ ਨਜਦ ਦਾ ਵਸਨੀਕ ਸੀ। ਲੈਲਾ

ਦਾ ਰੰਗ ਕਾਲਾ ਹੋਣਾ, ਲੈਲਾ ਤੇ ਮਜਨੂੰ ਦੇ ਖ਼ਤ, ਦੋਹਾਂ ਦਾ ਇਕੱਠਿਆਂ ਪੜ੍ਹਨ ਸੰਬੰਧੀ ਗੱਲਾਂ ਦਾ ਕਾਫ਼ੀ ਜ਼ਿਕਰ ਆਉਂਦਾ ਹੈ। ਲੈਲਾ ਦੇ ਇਸ਼ਕ ਵਿਚ ਮਜਨੂੰ ਦੀਵਾਨਾ ਹੋ ਕੇ ਜਾਨ ਦੀ ਬਾਜ਼ੀ ਲਾ ਦਿੰਦਾ ਹੈ। ਇਸ ਕਥਾ ਦਾ ਇਕ ਬਿਰਤਾਂਤ ਇਉਂ ਵੀ ਮਿਲਦਾ ਹੈ ਕਿ ਇਹ ਪ੍ਰੀਤ ਕਥਾ ਯਮਨ ਦੇ ਸਰਦਾਰ ਦੇ ਪੁੱਤਰ ਕੈਸ ਤੇ ਬਸਰੇ ਦੇ ਸਰਦਾਰ ਦੀ ਇਕਲੌਤੀ ਲੜਕੀ ਲੇਲੀ (ਲੈਲਾ) ਨਾਲ ਸੰਬੰਧਤ ਹੈ। ਦੋਹਾਂ ਸਰਦਾਰਾਂ ਦਾ ਆਪਸ ਵਿਚ ਖ਼ਾਨਦਾਨੀ ਵੈਰ ਸੀ, ਜੋ ਇਹਨਾਂ ਦੀ ਪ੍ਰੀਤ ਦੇ ਰਾਹ ਵਿਚ ਰੋੜਾ ਬਣਿਆ। ਲੈਲੀ ਸ਼ਹਿਜ਼ਾਦਾ ਇਬਨ ਨਾਲ ਵਿਆਹੀ ਗਈ ਪਰ ਉਹ ਅਯਾਸ਼ ਛੇਤੀ ਹੀ ਮਰ ਗਿਆ। ਸੁਤੰਤਰ ਹੋ ਕੇ ਲੈਲਾ ਕੈਸ ਨੂੰ ਮਿਲੀ ਪਰ ਇਸ ਵਸਾਲ ਨੇ ਕੈਸ ਨੂੰ ਮਜਨੂੰ ਬਣਾ ਦਿੱਤਾ ਤੇ ਉਹ 'ਲੈਲੀ, ਲੈਲੀ' ਕਰਦਾ ਜੰਗਲਾਂ ਵਿਚ ਭੱਜ ਗਿਆ। ਲੈਲਾ ਪਾਸੋਂ ਇਹ ਦੁੱਖ ਸਹਿਆ ਨਾ ਗਿਆ ਤੇ ਉਸ ਦੇ ਵਿਯੋਗ ਵਿਚ ਜਾਨ ਦੇ ਦਿੱਤੀ। ਮਜਨੂੰ ਨੂੰ ਪਤਾ ਲੱਗਾ ਤਾਂ ਉਹ ਵੀ ਉਸ ਦੀ ਕਬਰ ਉੱਤੇ ਆਣ ਮੋਇਆ।

**ਯਾਹਯਾ (ਹਜ਼ਰਤ):** ਯਹੂਦੀਆਂ ਦਾ ਇਕ ਪੈਗ਼ੰਬਰ। ਹਜ਼ਰਤ ਜ਼ਕਰੀਆ ਦਾ ਪੁੱਤਰ ਸੀ। ਇਹਨਾਂ ਦੇ ਸਮੇਂ ਯਹੂਦੀਆਂ ਦੇ ਆਚਰਨ ਵਿਚ ਬੜੀ ਗਿਰਾਵਟ ਆ ਚੁੱਕੀ ਸੀ। ਵਕਤ ਦੇ ਬਾਦਸ਼ਾਹ 'ਅਨਤੀਫ਼ਸ' ਨੇ ਆਪਣੀ ਭਰਜਾਈ ਤੇ ਭਤੀਜੀ ਨੂੰ ਆਪਣੇ ਘਰ ਪਾ ਲਿਆ, ਪਿਛਲੀ ਗੱਲ ਯਹੂਦੀ ਸ਼ਰ੍ਹਾ ਦੇ ਵਿਰੁੱਧ ਸੀ ਤੇ ਹਜ਼ਰਤ ਯਾਹਯਾ ਇਸ ਦੀ ਆਗਿਆ ਨਹੀਂ ਸਨ ਦੇਂਦੇ। ਇਸ ਕਾਰਣ ਉਹਨਾਂ ਨੂੰ ਕਤਲ ਕਰ ਦਿੱਤਾ ਗਿਆ। ਇਸ 'ਤੇ ਪਰਮਾਤਮਾ ਵੱਲੋਂ ਯਹੂਦੀ ਕੌਮ 'ਤੇ ਕਹਿਰ ਨਾਜ਼ਲ ਹੋਇਆ ਤੇ ਕੋਈ ਸੱਤਰ ਹਜ਼ਾਰ ਦੇ ਕਰੀਬ ਯਹੂਦੀ ਰੋਮਨ ਹਮਲਾਵਰਾਂ ਦੇ ਹੱਥੋਂ ਕਤਲ ਹੋਏ।

★